**ਲੇਖਕ ਦੀਆਂ ਹੋਰ ਰਚਨਾਵਾਂ**

- ਸੱਪ ਦੀ ਕੁੰਜ (ਕਾਵਿ-ਸੰਗ੍ਰਿਹ)
- ਧੁੱਪ ਸੁਨਹਿਰੀ (ਕਾਵਿ-ਸੰਗ੍ਰਿਹ)
- ਪੰਜਾਬੀ ਛੰਦ-ਸ਼ਾਸਤਰ
- Folk Dances of Panjab
- Victory Over Snoring
- Folk Dances of the North (As Co-author)

**AKAAL-TAKHAT: SANKALP ATEY VIVASTHA**

*by*

**Iqbal Singh Dhillon**
510, Sector 14-West
(in Dhanas Area)
Union Territory
Chandigarh
PIN-160 014
Phone : 09317910734
0172-5077510
E-Mail ID : drisdhillon@yahoo.com

First Edition: 2012



Published by
Dr. Iqbal Singh Dhillon
510, Sector 14-West (in Dhanas)
U.T. Chandigarh, India

Price: Rs. 300 for India
12 US Dollars for Abroad

# ਸਮਰਪਣ

ਸਿਖ ਕੌਮ ਲਈ
ਜੁਗੋ-ਜੁਗ ਅਟੱਲ
ਅਤੇ
ਸਰਵਉੱਚ ਹਸਤੀ ਦੇ ਮਾਲਕ

ਗੁਰੂ ਗ੍ਰੰਥ

ਦੀ ਪਾਵਨ ਹਜ਼ੂਰੀ ਵਿਚ

ਨਿਮਰਤਾ ਸਹਿਤ

ਭੇਂਟ

ਬੋਲੀਐ ਸਚੁ ਧਰਮੁ ਝੂਠੁ ਨ ਬੋਲੀਐ ॥
ਜੋ ਗੁਰੁ ਦਸੇ ਵਾਟ ਮੁਰੀਦਾ ਜੋਲੀਐ ॥

(ਸ਼ੇਖ ਫਰੀਦ---ਪਵਿੱਤਰ ਗ੍ਰੰਥ: ਪੰਨਾ 488)

# ਤਤਕਰਾ

ਸਾਚੀ ਨਗਰੀ ਤਖਤੁ ਸਚਾਵਾ॥
ਗੁਰਮੁਖਿ ਸਾਚੁ ਮਿਲੈ ਸੁਖੁ ਪਾਵਾ॥
ਸਾਚੇ ਸਾਚੈ ਤਖਤਿ ਵਡਾਈ ਹਉਮੈ ਗਣਤ ਗਵਾਈ ਹੇ॥
(ਗੁਰੂ ਨਾਨਕ ਦੇਵ---ਪਵਿੱਤਰ ਗ੍ਰੰਥ: ਪੰਨਾ 1023)

# ਭੂਮਿਕਾ

ਸਿਖ ਮੱਤ ਦੇ ਪਰਮੁੱਖ ਇਤਹਾਸਿਕ ਅਸਥਾਨ ਅੰਮ੍ਰਿਤਸਰ ਵਿਖੇ ਦਰਬਾਰ ਸਾਹਿਬ ਇਲਾਕੇ ਵਿਚ ਸਥਿਤ 'ਅਕਾਲ-ਬੁੰਗਾ' ਸਿਖ ਕੌਮ ਦੇ ਪਿਛੋਕੜ ਨਾਲ ਜੁੜਿਆ ਹੋਇਆ ਮਹੱਤਵਪੂਰਨ ਭਵਨ ਰਿਹਾ ਹੈ। ਵੀਹਵੀਂ ਸਦੀ ਈਸਵੀ ਦੇ ਤੀਸਰੇ ਦਹਾਕੇ ਤੋਂ ਇਸ ਭਵਨ ਦੇ ਨਾਮ ਵਿਚ ਫੇਰ-ਬਦਲ ਕਰਦੇ ਹੋਏ ਇਸ ਦੇ ਨਾਲ ਨਵੀਂ ਈਜਾਦ ਕੀਤੀ ਗਈ 'ਅਕਾਲ-ਤਖਤ' ਵਿਵਸਥਾ ਜੋੜ ਦਿੱਤੀ ਗਈ ਹੋਈ ਹੈ। ਲੱਗ-ਭੱਗ ਉੱਸੇ ਸਮੇਂ ਤੋਂ ਹੀ ਇਹ ਵਿਵਸਥਾ ਲਗਾਤਾਰ ਸਿਖ ਹਲਕਿਆਂ ਵਿਚ ਚਰਚਾ ਦਾ ਵਿਸ਼ਾ ਬਣਦੀ ਆ ਰਹੀ ਹੈ। ਇਸ ਵਿਵਸਥਾ ਸਬੰਧੀ ਚਰਚਾ ਬਹੁਤਾ ਕਰਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸਮੇਂ-ਸਮੇਂ ਨਿਯੁਕਤ ਕੀਤੇ ਜਾਂਦੇ ਰਹੇ 'ਅਕਾਲ-ਤਖਤ' ਦੇ 'ਜੱਥੇਦਾਰਾਂ' ਦੀ ਭੂਮਿਕਾ ਤੇ ਹੀ ਕੇਂਦ੍ਰਿਤ ਰਹੀ ਹੈ ਅਤੇ ਸਿਖ ਕੌਮ ਇਸ ਵਿਵਸਥਾ ਪਿਛਲੇ ਸੰਕਲਪ ਅਤੇ ਇਸ ਦੇ ਪ੍ਰਬੰਧਕੀ ਪੱਖਾਂ ਬਾਰੇ ਕਦੀ ਸੁਚੇਤ ਨਹੀਂ ਹੋਈ।

ਫਿਰ ਵੀ ਪਿਛਲੇ ਸਮੇਂ ਵਿਚ ਕੁਝ ਕੁ ਵਿਦਵਾਨਾਂ ਵੱਲੋਂ ਆਪਣੇ ਤੌਰ ਤੇ 'ਅਕਾਲ-ਤਖਤ' ਦੇ ਸੰਕਲਪ, ਭੂਮਿਕਾ ਅਤੇ ਇਤਹਾਸ ਬਾਰੇ ਜਾਣਕਾਰੀ ਦੇਣ ਦੇ ਯਤਨ ਹੋਏ ਹਨ ਅਤੇ ਉਹਨਾਂ ਵੱਲੋਂ ਇਸ ਵਿਸ਼ੇ ਤੇ ਕੁਝ ਪੁਸਤਕਾਂ ਵੀ ਲਿਖੀਆਂ ਹੋਈਆਂ ਮਿਲਦੀਆਂ ਹਨ। ਪਰੰਤੂ ਇਹਨਾਂ ਵਿੱਚੋਂ ਬਹੁਤੇ ਵਿਦਵਾਨ ਆਪਣੀਆਂ ਜਾਤੀ ਧਾਰਨਾਵਾਂ ਅਨੁਸਾਰ ਕਲਪੀ ਹੋਈ 'ਅਕਾਲ-ਤਖਤ' ਦੀ ਸਥਿਤੀ ਨੂੰ ਵਿਸ਼ੇਸ਼ ਰੰਗਤ ਦੇ ਕੇ ਪੇਸ਼ ਕਰਨ ਵੱਲ ਹੀ ਰੁਚਿਤ ਰਹੇ ਹਨ ਅਤੇ ਇਹ ਕਦੀ ਨਹੀਂ ਹੋਇਆ ਕਿ ਕਿਸੇ ਧਿਰ ਨੇ ਨਿੱਠ ਕੇ ਅਤੇ ਨਿਰਪੱਖ ਹੋ ਕੇ 'ਅਕਾਲ-ਤਖਤ' ਵਿਵਸਥਾ ਦੀ ਉਤਪੱਤੀ, ਪ੍ਰਸੰਗਿਕਤਾ ਅਤੇ ਉਪਯੋਗਤਾ ਸਬੰਧੀ ਵਿਗਿਆਨਕ ਢੰਗ ਨਾਲ ਘੋਖ ਕੀਤੀ ਹੋਵੇ। ਸਿੱਟੇ ਦੇ ਤੌਰ ਤੇ ਇਸ ਵਿਵਸਥਾ ਦੀ ਅਸਲੀ ਭੂਮਿਕਾ ਉੱਤੇ ਪਰਦਾ ਬਣਿਆ ਆ ਰਿਹਾ ਹੈ ਜਿਸ ਦੇ ਫਲਸਰੂਪ ਇਸ ਰਾਹੀਂ ਸਿਖ ਕੌਮ ਨੂੰ ਨਾ ਪੂਰਿਆ ਜਾਣ ਵਾਲਾ ਘਾਟਾ ਪੈ ਚੁੱਕਾ ਹੈ। ਹੱਥਲੀ ਪੁਸਤਕ ਇਸ 'ਅਕਾਲ-ਤਖਤ' ਵਿਵਸਥਾ ਦੀ ਅਸਲੀਅਤ ਤੋਂ ਪਰਦਾ ਚੁੱਕਣ ਦਾ ਸਭ ਤੋਂ ਪਹਿਲਾ ਯਤਨ ਹੈ।

ਪਹਿਲੇ ਪੜਾ ਉੱਤੇ ਕੈਨੇਡਾ ਦੇਸ਼ ਦੀ ਧਰਤੀ ਤੋਂ ਚੱਲਣ ਵਾਲੇ **'ਸਿਖਮਾਰਗ ਡੌਟ ਕੌਮ'** ਵੈਬਸਾਈਟ ਤੇ ਮਾਰਚ 2011 ਈਸਵੀ ਤੋਂ ਲੈ ਕੇ ਜੁਲਾਈ 2011 ਈਸਵੀ ਦੌਰਾਨ 'ਅਕਾਲ-ਤਖਤ' ਦੇ ਅਤੀ ਸੰਵੇਦਨਸ਼ੀਲ ਵਿਸ਼ੇ ਤੇ ਲਿਖੇ ਹੋਏ ਮੇਰੇ ਅੱਠ ਲੇਖ ਪਾਏ ਗਏ ਸਨ। ਇਹਨਾਂ ਅੱਠ ਲੇਖਾਂ ਵਿਚ ਸਿਖ ਕੌਮ ਦੇ ਅੱਗੇ ਇਕ ਨਵੀਂ ਵਿਚਾਰਧਾਰਾ ਪੇਸ਼ ਕੀਤੀ ਗਈ ਸੀ ਜਿਸ ਰਾਹੀਂ 'ਅਕਾਲ-ਤਖਤ' ਦੇ ਨਾਮ ਤੇ ਸਿਖ-ਮਾਨਸਿਕਤਾ ਵਿਚ ਪੂਰੀ ਤਰ੍ਹਾਂ ਮਾਨਤਾ ਪਰਾਪਤ ਕਰ ਚੁੱਕੇ ਸੰਕਲਪ ਅਤੇ ਵਿਵਸਥਾ ਨੂੰ ਮੁੱਢੋਂ ਹੀ

ਨਕਾਰਿਆ ਗਿਆ ਸੀ। ਇਸ ਵਿਚਾਰਧਾਰਾ ਅਨੁਸਾਰ 'ਅਕਾਲ-ਤਖਤ' ਵਿਵਸਥਾ ਸਿਖ ਮੱਤ ਲਈ ਪ੍ਰਸੰਗਕ ਅਤੇ ਉਪਯੋਗੀ ਰਹੀ ਹੋਣ ਦੀ ਬਜਾਇ ਬੇਹੱਦ ਨੁਕਸਾਨਦੇਹ ਸਾਬਤ ਹੋਈ ਹੈ। ਚੰਡੀਗੜ੍ਹ ਤੋਂ ਪ੍ਰਕਾਸ਼ਿਤ ਹੁੰਦੇ ਪੰਜਾਬੀ ਅਖਬਾਰ '**ਰੋਜ਼ਾਨਾ ਸਪੋਕਸਮੈਨ**' ਦੇ 28 ਅਪਰੈਲ, 2011 ਈਸਵੀ ਦੇ ਸੰਪਾਦਕੀ ਰਾਹੀਂ ਦਾਵਾ ਕੀਤਾ ਗਿਆ ਕਿ 'ਅਕਾਲ-ਤਖਤ' ਵਿਵਸਥਾ ਨੂੰ ਨਕਾਰਨ ਵਾਲੇ ਮੇਰੇ ਵਿਚਾਰਾਂ ਤੋਂ ਪਹਿਲਾਂ ਇਹੋ ਜਿਹੇ ਵਿਚਾਰ ਮਹਿੰਦਰ ਸਿੰਘ ਜੋਸ਼ ਨਾਮੀ ਲੇਖਕ ਨੇ ਵੀ ਆਪਣੇ ਵੱਲੋਂ ਸੰਪਾਦਿਤ ਕੀਤੀ ਪੁਸਤਕ '**ਸ੍ਰੀ ਅਕਾਲ ਤਖੱਤ ਸਾਹਿਬ ਤੇ ਇਸਦਾ ਜਥੇਦਾਰ**' ਵਿਚ ਪੇਸ਼ ਕੀਤੇ ਸਨ। ਪਰੰਤੂ ਅਸਲੀਅਤ ਇਹ ਹੈ ਕਿ ਇਸ ਪੁਸਤਕ ਵਿਚ ਸ਼ਾਮਲ ਆਪਣੇ ਲੇਖਾਂ ਵਿਚ ਮਹਿੰਦਰ ਸਿੰਘ ਜੋਸ਼ ਨਾ ਕੇਵਲ ਪੂਰੀ ਤਰ੍ਹਾਂ 'ਅਕਾਲ-ਤਖਤ' ਵਿਵਸਥਾ ਦੇ ਹੱਕ ਵਿਚ ਭੁਗਤਿਆ ਹੈ ਸਗੋਂ ਉਸਨੇ 'ਜੱਥੇਦਾਰ' ਦੇ ਅਹੁਦੇ ਨਾਲ ਸਬੰਧਤ ਸਮੱਸਿਆਵਾਂ ਦਾ ਵਿਸਥਾਰ ਦੇਣ ਪਿੱਛੋਂ ਵੀ ਇਸ ਅਹੁਦੇ ਨੂੰ ਬਣਾਈ ਰੱਖਣ ਤੇ ਜ਼ੋਰ ਦਿੱਤਾ ਹੈ। ਇਸ ਤਰ੍ਹਾਂ '**ਰੋਜ਼ਾਨਾ ਸਪੋਕਸਮੈਨ**' ਦੇ ਸੰਪਾਦਕ ਦਾ ਉਪਰੋਕਤ ਦਾਵਾ ਬੇਬੁਨਿਆਦ ਸਾਬਤ ਹੁੰਦਾ ਹੈ। ਉੱਘਾ ਸਿਖ-ਚਿੰਤਕ ਗੁਰਬਖਸ਼ ਸਿੰਘ ਕਾਲਾ ਅਫਗਾਨਾ '**ਸਿਖਮਾਰਗ**' ਵੈਬਸਾਈਟ ਦੀ 'ਪਹਿਲੀ ਲੜੀ' ਵਿਚ ਸ਼ਾਮਲ ਆਪਣੇ ਲੇਖ "ਤਖਤ ਸਾਹਿਬਾਨ ਅਤੇ 'ਹੁਕਮਨਾਮਿਆਂ' ਬਾਰੇ" ਵਿਚ ਸ਼ਬਦ-ਜੁੱਟ 'ਅਕਾਲ ਤਖਤ' ਦੀ ਉਤਪੱਤੀ ਉੱਤੇ ਤਾਂ ਕਿੰਤੂ ਕਰਦਾ ਹੈ ਪਰੰਤੂ ਉਹ ਸਿਖ ਕੌਮ ਵਿਚ ਪਰਚਲਤ ਹੋ ਚੁੱਕੇ 'ਅਕਾਲ-ਤਖਤ' ਦੇ ਸੰਕਲਪ ਨੂੰ ਮਾਨਤਾ ਦੇਣ ਤੋਂ ਪਿੱਛੇ ਵੀ ਨਹੀਂ ਹੱਟਦਾ (ਵੇਖੋ ਹੱਥਲੀ ਪੁਸਤਕ ਦਾ ਪੰਨਾ 73-75)।

'**ਸਿਖਮਾਰਗ**' ਵੈਬਸਾਈਟ ਉੱਤੇ ਹੀ ਮੇਰੇ ਵਿਚਾਰ-ਅਧੀਨ ਅੱਠ ਲੇਖਾਂ ਵਿਚ ਪਰਗਟ ਕੀਤੇ ਗਏ ਨੁਕਤਿਆਂ ਸਬੰਧੀ ਚਾਰ ਮਹੀਨੇ ਤੋਂ ਵੱਧ ਦੇ ਸਮੇਂ ਤਕ ਵਿਚਾਰ-ਚਰਚਾ ਚਲਦੀ ਰਹੀ ਜਿਸ ਕਰ ਕੇ ਹੱਥਲੀ ਪੁਸਤਕ ਦੇ ਪ੍ਰਕਾਸ਼ਿਤ ਹੋਣ ਦੇ ਸਮੇਂ ਤਕ ਸਿਖ ਜਗਤ 'ਅਕਾਲ-ਤਖਤ' ਵਿਵਸਥਾ ਦੀ ਉਤਪੱਤੀ ਅਤੇ ਉਪਯੋਗਤਾ ਸਬੰਧੀ ਵਿਵਾਦ ਦੇ ਵੱਖ-ਵੱਖ ਪਹਿਲੂਆਂ ਤੋਂ ਕਾਫੀ ਹੱਦ ਤਕ ਜਾਣੂ ਹੋ ਗਿਆ ਹੋਇਆ ਹੈ। ਇਸ ਵਿਚਾਰ-ਅਧੀਨ ਚਰਚਾ ਦੌਰਾਨ ਜਿੱਥੇ ਮੇਰੇ ਨਿਵੇਕਲੇ ਵਿਚਾਰਾਂ ਪ੍ਰਤੀ ਤਿੱਖਾ ਪ੍ਰਤੀਕਰਮ ਪਰਗਟ ਹੋਣਾ ਸੁਭਾਵਕ ਹੀ ਸੀ ਉੱਥੇ ਕਾਫੀ ਗਿਣਤੀ ਵਿਚ ਵਿਦਵਾਨਾ ਵੱਲੋਂ ਮੇਰੇ ਵਿਚਾਰਾਂ ਨਾਲ ਸਹਿਮਤੀ ਵੀ ਪ੍ਰਗਟਾਈ ਗਈ ਹੈ। '**ਸਿਖਮਾਰਗ**' ਵੈਬਸਾਈਟ ਉੱਤੇ ਸੁਚਾਰੂ ਢੰਗ ਨਾਲ ਚਲਾਈ ਗਈ ਇਸ ਵਿਚਾਰ-ਚਰਚਾ ਦੇ ਕੁਝ ਨਾਂਹ-ਪੱਖੀ ਪਹਿਲੂ ਵੀ ਰਹੇ ਹਨ (ਵੇਖੋ ਹੱਥਲੀ ਪੁਸਤਕ ਦਾ ਪੰਨਾ 137-139)। ਪਰੰਤੂ ਕੁੱਲ ਮਿਲਾ ਕੇ ਇਹ ਵਿਚਾਰ-ਚਰਚਾ ਬਹੁਤ ਲਾਹੇਵੰਦ ਰਹੀ। ਮੇਰਾ ਇਹ ਅਟੱਲ ਵਿਸ਼ਵਾਸ ਹੈ ਕਿ ਕਿਸੇ ਗੰਭੀਰ ਵਿਸ਼ੇ ਤੇ ਕੀਤੀ ਗਈ ਵਿਚਾਰ-ਚਰਚਾ, ਭਾਵੇਂ ਇਹ ਆਹਮੋ-ਸਾਹਮਣੇ ਬੈਠ ਕੇ ਕੀਤੀ ਜਾਵੇ ਜਾਂ ਕਿਸੇ ਸੰਚਾਰ ਮਾਧਿਅਮ ਰਾਹੀ, ਸਦਾ ਹੀ ਉਪਯੋਗੀ ਸਿੱਧ ਹੁੰਦੀ ਹੈ। ਵਿਚਾਰ-ਚਰਚਾ ਰਾਹੀਂ ਪਾਠਕਾਂ/ਦਰਸ਼ਕਾਂ/ਸਰੋਤਿਆਂ ਨੂੰ ਵਿਸ਼ੇ ਦੇ ਵੱਖ-ਵੱਖ ਪਹਿਲੂਆਂ ਬਾਰੇ ਵਿਸਥਾਰ ਵਿਚ ਜਾਣਕਾਰੀ ਮਿਲ ਜਾਂਦੀ ਹੈ

ਅਤੇ ਲੇਖਕ ਨੂੰ ਆਪਣੀਆਂ ਧਾਰਨਾਵਾਂ ਸਬੰਧੀ ਪੁਨਰ-ਵਿਚਾਰ ਕਰਨ ਦਾ ਮੌਕਾ ਪਰਾਪਤ ਹੋ ਜਾਂਦਾ ਹੈ। ਇਸ ਤਰ੍ਹਾਂ ਵਿਚਾਰ-ਚਰਚਾ ਦੀ ਸਮਾਜ ਦੇ ਵੱਖ-ਵੱਖ ਵਰਗਾਂ ਵਿਚ ਉਹਨਾਂ ਦੀ ਜੀਵਨ-ਜਾਚ ਪ੍ਰਤੀ ਜਾਗਰੂਕਤਾ ਵਿਚ ਵਾਧਾ ਕਰਨ ਦੇ ਇਕ ਅਤੀ ਪਰਭਾਵਸ਼ਾਲੀ ਸਾਧਨ ਵਜੋਂ ਵਰਤੋਂ ਨੂੰ ਖ਼ੂਬ ਉਤਸਾਹਿਤ ਕਰਨਾ ਚਾਹੀਦਾ ਹੈ।

ਉਪਰੋਕਤ ਲੇਖਾਂ ਨੂੰ ਪੁਸਤਕ ਰੂਪ ਦੇਣ ਦੀ ਪ੍ਰਕਿਰਿਆ ਦੌਰਾਨ ਅਨੇਕਾਂ ਨਵੇਂ ਤੱਥ ਉਘੜਕੇ ਸਾਹਮਣੇ ਆਏ ਹਨ ਅਤੇ ਮੇਰੇ ਮਨ ਵਿਚ ਕਈ ਨਵੀਆਂ ਧਾਰਨਾਵਾਂ ਨੇ ਜਨਮ ਲਿਆ ਹੈ। ਅਜਿਹਾ ਹੋਣਾ ਕੁਦਰਤੀ ਹੀ ਸੀ ਅਤੇ ਇਸ ਸਥਿਤੀ 'ਚੋਂ ਪਾਠਕਾਂ ਨੂੰ ਕੋਈ ਅਚੰਭਾ ਨਹੀਂ ਹੋਣਾ ਚਾਹੀਦਾ। ਪੁਸਤਕ ਵਿਚ ਵਿਸ਼ੇ ਦੇ ਅੱਡ-ਅੱਡ ਪੱਖਾਂ ਨੂੰ ਪੇਸ਼ ਕਰਨ ਵੇਲੇ ਕਈ ਤੱਥਾਂ ਦਾ ਦੁਹਰਾਓ ਵੀ ਹੋਇਆ ਹੈ। ਮਹੱਤਵਪੂਰਨ ਤੱਥਾਂ ਦੇ ਸੋਮਿਆਂ ਦਾ ਹਵਾਲਾ ਨਾਲੋ-ਨਾਲ ਹੀ ਦੇ ਦਿੱਤਾ ਗਿਆ ਹੈ ਅਤੇ ਫੁੱਟ-ਨੋਟਾਂ ਅਤੇ ਵੇਰਵਾ-ਸੂਚੀ ਦੀ ਵਰਤੋਂ ਨਹੀਂ ਕੀਤੀ ਗਈ। ਉਂਜ ਵਰਤੇ ਗਏ ਸਰੋਤਾਂ ਨਾਲ ਸਬੰਧਤ ਪੁਸਤਕਾਂ ਦੀ ਸੂਚੀ (Bibliography) ਪੁਸਤਕ ਦੇ ਅੰਤਲੇ ਪੰਨਿਆਂ ਤੇ ਦਰਜ ਕਰ ਦਿੱਤੀ ਗਈ ਹੈ। ਪੁਸਤਕ ਵਿਚ ਨੌਂ ਅਧਿਆਇ ਸ਼ਾਮਲ ਕੀਤੇ ਗਏ ਹਨ। ਅਧਿਆਇ ਪਹਿਲਾ ਵਿਚ ਸਿਖ ਮੱਤ ਵਿਚ 'ਤਖਤ' ਦੀ ਭੂਮਿਕਾ ਨੂੰ ਪੇਸ਼ ਕੀਤਾ ਗਿਆ ਹੈ। ਅਧਿਆਇ ਦੂਸਰਾ ਵਿਚ 'ਅਕਾਲ-ਤਖਤ' ਦੀ ਮਿਥ ਦੀ ਉਤਪੱਤੀ ਬਾਰੇ ਦਸਿਆ ਗਿਆ ਹੈ। ਅਧਿਆਇ ਤੀਸਰਾ ਵਿਚ ਅਜੋਕੀ 'ਅਕਾਲ-ਤਖਤ' ਵਿਵਸਥਾ ਦੀ ਹੋਈ ਸਥਾਪਤੀ ਬਾਰੇ ਜਾਣਕਾਰੀ ਪੇਸ਼ ਕੀਤੀ ਗਈ ਹੈ। ਅਧਿਆਇ ਚੌਥਾ ਵਿਚ 'ਅਕਾਲ-ਤਖਤ' ਸਬੰਧੀ ਸਿਧਾਂਤ ਦੀ ਮੌਜੂਦਗੀ ਦੇ ਦਾਵਿਆਂ ਦਾ ਵਿਸ਼ਲਸ਼ੇਣ ਕੀਤਾ ਗਿਆ ਹੈ। ਅਧਿਆਇ ਪੰਜਵਾਂ ਵਿਚ 'ਮੀਰੀ-ਪੀਰੀ' ਦੀ ਪ੍ਰੰਪਰਾਗਤ ਧਾਰਨਾ ਸਬੰਧੀ 'ਅਕਾਲ-ਤਖਤ' ਵਿਵਸਥਾ ਦੇ ਸੰਦਰਭ ਵਿਚ ਵਿਚਾਰ ਕੀਤੀ ਗਈ ਹੈ। ਅਧਿਆਇ ਛੇਵਾਂ ਦਾ ਵਿਸ਼ਾ 'ਅਕਾਲ-ਤਖਤ' ਵਿਵਸਥਾ ਦੇ ਪਰਮੁੱਖ ਅੰਗ 'ਜੱਥੇਦਾਰ' ਦੇ ਅਹੁਦੇ ਨੂੰ ਬਣਾਇਆ ਗਿਆ ਹੈ। ਅਧਿਆਇ ਸੱਤਵਾਂ ਦਾ ਵਿਸ਼ਾ ਕੁਝ ਧਿਰਾਂ ਵੱਲੋਂ ਸਿਖ ਮੱਤ ਵਿਚ ਉਚੇਚੇ ਤੌਰ ਤੇ 'ਪੁਜਾਰੀਵਾਦ' ਦੇ ਸੰਕਲਪ ਨੂੰ 'ਜੱਥੇਦਾਰ' ਦੇ ਅਹੁਦੇ ਨਾਲ ਜੋੜਨ ਦਾ ਰੁਝਾਨ ਹੈ। ਅਧਿਆਇ ਅੱਠਵਾਂ ਵਿਚ 'ਅਕਾਲ-ਤਖਤ' ਵਿਵਸਥਾ ਦੇ ਸੰਦਰਭ ਵਿਚ ਸਿਖ-ਮਾਨਸਿਕਤਾ ਨੂੰ ਵਿਚਾਰਿਆ ਗਿਆ ਹੈ। ਅਖੀਰਲੇ ਅਧਿਆਇ ਵਿਚ 'ਅਕਾਲ-ਤਖਤ' ਵਿਵਸਥਾ ਦੀ ਸਿਖ ਜੀਵਨ-ਜਾਚ ਲਈ ਅਪ੍ਰਸੰਗਿਕਤਾ ਨੂੰ ਦਰਸਾਉਣ ਦਾ ਯਤਨ ਕੀਤਾ ਗਿਆ ਹੈ।

ਆਸ ਹੈ ਕਿ ਹੱਥਲੀ ਪੁਸਤਕ ਰਾਹੀਂ 'ਅਕਾਲ-ਤਖਤ' ਵਿਵਸਥਾ ਦੀ ਅਸਲੀਅਤ ਸਾਹਮਣੇ ਆ ਜਾਣ ਤੇ ਇਹ ਪੁਸਤਕ ਸਿਖ ਕੌਮ ਦੇ ਇਤਹਾਸ ਵਿਚ ਇਕ ਨਵਾਂ ਮੋੜ ਸਿਰਜਣ ਦਾ ਪਰਭਾਵਸ਼ਾਲੀ ਵਸੀਲਾ ਸਾਬਤ ਹੋਵੇਗੀ ਅਤੇ ਸਿਖ ਕੌਮ ਇਸ ਵਿਵਸਥਾ ਰਾਹੀਂ ਹੋਣ ਵਾਲੇ ਨੁਕਸਾਨ ਤੋਂ ਬਚਣ ਦੇ ਉਪਰਾਲੇ ਕਰਨ ਲਈ ਇਕ-ਮੁੱਠ ਹੋ ਕੇ ਗੰਭੀਰਤਾ ਨਾਲ ਯਤਨ ਅਰੰਭੇਗੀ।

ਇੱਥੇ ਮੈਂ ਪਾਠਕਾਂ ਦੇ ਧਿਆਨ ਵਿਚ ਵਿਸ਼ੇਸ਼ ਤੌਰ ਤੇ ਇਹ ਤੱਥ ਲਿਆਉਣਾ ਚਾਹੁੰਦਾ ਹਾਂ ਕਿ ਹੱਥਲੀ ਪੁਸਤਕ ਵਿਚ ਮੈਂ ਸਿਖ ਮੱਤ ਦੇ ਇੱਕੋ-ਇਕ ਧਾਰਮਿਕ ਗ੍ਰੰਥ (scripture) ਦਾ ਹਵਾਲਾ ਸਤਿਕਾਰਿਤ ਨਾਮ '**ਪਵਿੱਤਰ ਗ੍ਰੰਥ**' ਹੇਠ ਸ਼ਾਮਲ ਕੀਤਾ ਹੈ। ਸ਼ਬਦ-ਜੁੱਟ 'ਪਵਿੱਤਰ ਗ੍ਰੰਥ' ਅੰਗਰੇਜ਼ੀ ਭਾਸ਼ਾ ਦੇ 'Holy Book' ਦਾ ਪਰਿਆਇਵਾਚੀ (synonym) ਹੈ। ਮੇਰੀ ਇਹ ਸਪਸ਼ਟ ਧਾਰਨਾ ਹੈ ਕਿ ਸਿਖ ਮੱਤ ਦਾ **ਪਵਿੱਤਰ ਗ੍ਰੰਥ** ਸਿਖ ਮੱਤ ਦੇ ਇੱਕੋ-ਇਕ ਧਾਰਮਿਕ-ਗ੍ਰੰਥ ਦਾ ਪੁਸਤਕ ਰੂਪ ਹੈ ਅਤੇ ਇਸ ਵਿਚ ਦਰਜ ਸਮੁੱਚੀ ਰਚਨਾ ਦਾ ਸੰਦੇਸ਼ ਅਤੇ ਉਪਦੇਸ਼ ਸਿਖ ਮੱਤ ਦਾ ਗਿਆਰ੍ਹਵਾਂ ਗੁਰੂ, **ਗੁਰੂ ਗ੍ਰੰਥ** ਹੈ। ਇਸ ਤਰ੍ਹਾਂ ਸਿਖ ਮੱਤ ਦਾ ਧਾਰਮਿਕ ਗ੍ਰੰਥ ਅਤੇ ਗੁਰੂ ਗ੍ਰੰਥ (ਗਿਆਰ੍ਹਵੇਂ ਗੁਰੂ ਦੇ ਤੌਰ ਤੇ) ਦੋ ਅਲੱਗ-ਅਲੱਗ ਹਸਤੀਆਂ ਬਣ ਜਾਂਦੀਆਂ ਹਨ।

ਪਹਿਲਾਂ ਹੱਥਲੀ ਪੁਸਤਕ ਦੀ ਛਪਾਈ ਦਾ ਕਾਰਜ ਦਸੰਬਰ 2011 ਤੱਕ ਪੂਰਾ ਕਰ ਲਏ ਜਾਣ ਦਾ ਟੀਚਾ ਮਿਥਿਆ ਗਿਆ ਸੀ। ਉੱਧਰ ਮੈਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ ਕੋਲੋਂ ਆਰ. ਟੀ. ਆਈ. ਐਕਟ 2005 ਤਹਿਤ ਕੁਝ ਅਜਿਹੀ ਜਾਣਕਾਰੀ ਮੰਗੀ ਹੋਈ ਸੀ ਜਿਸ ਦਾ ਪੁਸਤਕ ਵਿਚ ਸ਼ਾਮਲ ਕਰਨਾ ਬੇਹੱਦ ਜ਼ਰੂਰੀ ਸੀ। ਕਮੇਟੀ ਵੱਲੋ ਇਹ ਜਾਣਕਾਰੀ ਸਮੇਂ ਸਿਰ ਪਰਦਾਨ ਨਾ ਕਰਨ ਤੇ ਮੈਨੂੰ ਇਹ ਮਾਮਲਾ ਪੰਜਾਬ ਸਟੇਟ ਇਨਫਰਮੇਸ਼ਨ ਕਮਿਸ਼ਨ ਕੋਲ ਲੈ ਕੇ ਜਾਣਾ ਪਿਆ ਜਿੱਥੇ ਜੁਲਾਈ 2012 ਈਸਵੀ ਦੇ ਅਖੀਰਲੇ ਹਫਤੇ ਵਿਚ ਫੈਸਲਾ ਸੁਣਾਇਆ ਗਿਆ। ਇਸ ਫੈਸਲੇ ਤੋਂ ਮੇਰੇ ਪੱਲੇ ਨਿਰਾਸ਼ਾ ਹੀ ਪਈ। ਕਮੇਟੀ ਨੇ ਮੰਗੀ ਗਈ ਜਾਣਕਾਰੀ ਪਰਦਾਨ ਕਰਨ ਤੋਂ ਹੱਥ ਖੜ੍ਹੇ ਕਰ ਦਿੱਤੇ ਪਰੰਤੂ ਕਮਿਸ਼ਨ ਨੇ ਕਮੇਟੀ ਦੇ ਖਿਲਾਫ ਕੋਈ ਕਾਰਵਾਈ ਕੀਤੇ ਬਗੈਰ ਹੀ ਕੇਸ ਬੰਦ ਕਰ ਦਿੱਤਾ। ਉਪਰੋਕਤ ਕੇਸ ਸਬੰਧੀ ਵੇਰਵੇ ਪੁਸਤਕ ਦੇ ਅਧਿਆਇ ਛੇਵਾਂ ਵਿਚ ਉਪਲਭਦ ਹਨ। ਇਹਨਾਂ ਪ੍ਰਸਥਿਤੀਆਂ ਵਿਚ ਪੁਸਤਕ ਦੀ ਛਪਾਈ ਅਤੇ ਇਸ ਦੇ ਪ੍ਰਕਾਸ਼ਨ ਦਾ ਕਾਰਜ ਅੱਗੇ ਪੈਂਦਾ ਗਿਆ। ਪੁਸਤਕ ਦੇ ਪ੍ਰਕਾਸ਼ਨ ਅਤੇ ਛਪਾਈ ਦੇ ਪ੍ਰਬੰਧ ਸਬੰਧੀ ਵੀ ਅਨੇਕਾਂ ਮੁਸ਼ਕਲਾਂ ਸਾਹਮਣੇ ਆ ਖੜ੍ਹੀਆਂ ਹੋਈਆਂ ਅਤੇ ਕੁਝ ਹੋਰ ਦੇਰੀ ਦਾ ਸਬੱਬ ਹੋ ਨਿਬੜੀਆਂ।

'**ਸਿਖਮਾਰਗ**' ਵੈਬਸਾਈਟ ਦੇ ਪ੍ਰਬੰਧਕਾਂ ਵੱਲੋਂ ਮੈਨੂੰ ਦਿੱਤੇ ਗਏ ਸਹਿਯੋਗ ਲਈ ਮੈਂ ਉਹਨਾਂ ਦਾ ਰਿਣੀ ਹਾਂ। ਮੇਰੀ ਦਿਲੀ ਕਾਮਨਾ ਹੈ ਕਿ ਇਹ ਵੈਬਸਾਈਟ ਹੋਰ ਤਰੱਕੀ ਕਰੇ ਅਤੇ ਦ੍ਰਿੜਤਾ ਨਾਲ ਸਿਖ ਕੌਮ ਦੀ ਸੇਵਾ ਕਰਦਾ ਰਹੇ। ਇੱਥੇ ਮੈਂ ਇੱਸੇ ਵੈਬਸਾਈਟ ਦੇ ਪਰਮੁੱਖ ਲੇਖਕ ਗੁਰਇੰਦਰ ਸਿੰਘ ਪਾਲ (ਯੂ. ਐਸ. ਏ.) ਦਾ ਧੰਨਵਾਦ ਕਰਨ ਦੀ ਵੀ ਖੁਸ਼ੀ ਲੈਂਦਾ ਹਾਂ ਜਿਹਨਾਂ ਨੇ ਵਿਚਾਰ-ਚਰਚਾ ਤੋਂ ਲੈ ਕੇ ਪੁਸਤਕ ਦੀ ਛਪਾਈ ਤਕ ਆਪਣਾ ਵਡਮੁੱਲਾ ਯੋਗਦਾਨ ਦੇ ਕੇ ਮੈਨੂੰ ਨਿਵਾਜਿਆ ਹੈ।

ਅੰਤ ਵਿਚ ਮੈਂ ਅਕਾਲ-ਪੁਰਖ ਵਾਹਿਗੁਰੂ ਅਗੇ ਲੱਖ ਵਾਰ ਨਤਮਸਤਕ ਹਾਂ ਜਿਸ ਦੀ ਅਪਾਰ ਕਿਰਪਾ ਸਦਕਾ ਪੁਸਤਕ ਪਾਠਕਾਂ ਦੇ ਹੱਥਾਂ ਵਿਚ ਆਣ ਪਹੁੰਚੀ ਹੈ।

**ਇਕਬਾਲ ਸਿੰਘ ਢਿੱਲੋਂ (ਡਾ.)**

# ਸਿਖ ਮੱਤ ਅਤੇ ਤਖਤ

'ਤਖਤ' ਅਰਬੀ/ਫਾਰਸੀ ਦਾ ਸ਼ਬਦ ਹੈ ਜੋ ਪੰਜਾਬੀ ਵਿਚ ਵੀ ਖ਼ੂਬ ਪਰਚਲਤ ਹੈ। ਸ਼ਬਦ-ਰੂਪ 'ਤਖਤ' ਦਾ ਮੁੱਢਲਾ ਅਰਥ 'ਬੈਠਣ ਦੀ ਚੌਂਕੀ' ਤੋਂ ਹੈ ਪਰੰਤੂ ਬਹੁਤਾ ਕਰ ਕੇ ਇਹ ਸ਼ਬਦ-ਰੂਪ ਕਿਸੇ ਰਾਜੇ ਜਾਂ ਬਾਦਸ਼ਾਹ ਦੇ ਉਸ ਆਸਣ ਵਾਸਤੇ ਵਰਤੋਂ ਵਿਚ ਲਿਆਂਦਾ ਜਾਂਦਾ ਹੈ ਜਿਸ ਰਾਹੀਂ ਉਹ ਆਪਣੇ ਰੁਤਬੇ ਦੀ ਵਰਤੋਂ ਜਾਂ ਇਸ ਰੁਤਬੇ ਦਾ ਵਿਖਾਵਾ ਕਰਨ ਹਿਤ ਇਸ ਦੇ ਉੱਤੇ ਬਿਰਾਜਮਾਨ ਹੋ ਕੇ ਦਰਬਾਰ ਜਾਂ ਅਦਾਲਤ ਲਗਾਉਂਦਾ ਹੈ।

ਤਖਤ ਦੇ ਤੌਰ ਤੇ ਵਰਤੇ ਜਾਂਦੇ ਰਾਜੇ ਜਾਂ ਬਾਦਸ਼ਾਹ ਦੇ ਆਸਣ ਨੂੰ ਆਮ ਕਰਕੇ ਪ੍ਰਤੀਕਾਤਮਕ ਤੌਰ ਤੇ 'ਸਿੰਘਾਸਣ' ਕਹਿ ਕੇ ਵਡਿਆਇਆ ਜਾਂਦਾ ਹੈ। ਸੰਸਕ੍ਰਿਤ/ਹਿੰਦੀ/ਪੰਜਾਬੀ ਵਿਚ ਸ਼ਬਦ-ਰੂਪ 'ਸਿੰਘ' ਤੋਂ ਅਰਥ 'ਬਾਘ' ਜਾਂ 'ਸ਼ੇਰ' ਦਾ ਨਿਕਲਦਾ ਹੈ ਜਿਸ ਨੂੰ ਧਰਤੀ ਦਾ ਸਭ ਤੋਂ ਵਧ ਤਾਕਤਵਰ ਅਤੇ ਬਹਾਦਰ ਜੀਵ ਸਮਝਿਆ ਜਾਂਦਾ ਹੈ। ਇਹ ਪਰਤੱਖ ਹੀ ਹੈ ਕਿ ਸ਼ਬਦ-ਰੂਪ 'ਸਿੰਘ' ਦੀ ਮਨੁੱਖੀ ਨਾਮ ਦੇ ਹਿੱਸੇ ਵਜੋਂ ਵਰਤੋਂ ਦਾ ਮਨੋਰਥ ਮਨੁੱਖ ਦੇ ਆਤਮ-ਵਿਸ਼ਵਾਸ ਵਿਚ ਵਾਧਾ ਕਰਨਾ ਹੁੰਦਾ ਹੈ। ਉੱਧਰ ਸ਼ਬਦ-ਰੂਪ 'ਸਿੰਘਾਸਣ' ਦਾ ਅਰਥ 'ਸ਼ੇਰ ਦਾ ਆਸਣ' ਤੋਂ ਬਣਦਾ ਹੈ ਅਤੇ ਇਸ ਸ਼ਬਦ-ਰੂਪ ਦੀ ਮਨੁੱਖੀ ਆਸਣ ਲਈ ਵਰਤੋਂ ਦਾ ਮਨੋਰਥ ਇਸ ਉੱਤੇ ਬਿਰਾਜਮਾਨ ਹੋਣ ਵਾਲੇ ਵਿਅਕਤੀ ਦੇ ਰੁਤਬੇ ਦੀ ਵਡਿਆਈ ਕਰਨਾ ਹੁੰਦਾ ਹੈ। ਫਾਰਸੀ ਵਿਚ ਤਖਤ ਜਾਂ ਸਿੰਘਾਸਣ ਲਈ ਸ਼ਬਦ-ਰੂਪ 'ਪਾਦ' (ਅਰਬੀ ਵਿਚ 'ਬਾਦ') ਵੀ ਵਰਤਿਆ ਜਾਂਦਾ ਹੈ ਅਤੇ 'ਪਾਦ' ਤੋਂ ਹੀ 'ਪਾਤਸ਼ਾਹ' (ਅਤੇ ਅਰਬੀ ਵਿਚ 'ਬਾਦ' ਤੋਂ 'ਬਾਦਸ਼ਾਹ') ਸ਼ਬਦ-ਰੂਪ ਹੋਂਦ ਵਿਚ ਆਇਆ ਹੈ। (ਅਸਲ ਵਿਚ ਪਾਦ/ਬਾਦ ਦਾ ਅਰਥ 'ਹਵਾ' ਭਾਵ ਧਰਤੀ ਤੋਂ ਉਚਾਈ ਵੱਲ ਨੂੰ ਅਸਮਾਨ ਵਿਚਲੇ ਹਿੱਸੇ ਤੋਂ ਹੁੰਦਾ ਹੈ ਅਤੇ ਫਾਰਸੀ/ਅਰਬੀ ਵਿਚ ਤਖਤ ਨੂੰ 'ਹਵਾ' ਦੇ ਤੌਰ ਤੇ ਕਿਆਸਣ ਦੇ ਪਿੱਛੇ ਰਾਜੇ ਜਾਂ ਬਾਦਸ਼ਾਹ ਦੇ ਰੁਤਬੇ ਨੂੰ ਉੱਚਾ ਕਰ ਕੇ ਵਿਖਾਉਣ ਦੀ ਭਾਵਨਾ ਕੰਮ ਕਰ ਰਹੀ ਹੁੰਦੀ ਹੈ)। ਤਖਤ ਜਾਂ ਸਿੰਘਾਸਣ ਇੱਕੋ ਸ਼ਖਸ ਦੇ ਬੈਠਣ ਵਾਲਾ (one-seater) ਆਸਣ ਹੁੰਦਾ ਹੈ ਜੋ ਚੌਂਕੀ, ਕੁਰਸੀ ਜਾਂ ਸੋਫੇ ਦੇ ਰੂਪ ਵਿਚ ਹੋਵੇਗਾ ਅਤੇ ਇਹ ਲੱਕੜੀ ਜਾਂ ਕਿਸੇ ਧਾਤ ਦਾ ਬਣਿਆਂ ਹੋ ਸਕਦਾ ਹੈ ਜਾਂ ਫਿਰ ਇਸ ਦੀ ਬਣਤਰ ਵਿਚ ਲੱਕੜੀ, ਧਾਤ, ਕੱਪੜਾ, ਰੂੰ ਆਦਿਕ ਦੀ ਮਿਲੀ-ਜੁਲੀ ਵਰਤੋਂ ਕੀਤੀ ਹੋਈ ਹੋ ਸਕਦੀ ਹੈ। (ਰਾਜੇ-ਮਹਾਂਰਾਜਿਆਂ ਵੱਲੋਂ ਤਖਤ ਜਾਂ ਸਿੰਘਾਸਣ ਨੂੰ ਕਿੰਨਾਂ ਮਹੱਤਵ ਦਿੱਤਾ ਜਾਂਦਾ ਸੀ ਇਸ ਦਾ ਅੰਦਾਜ਼ਾ ਇਸ ਤੱਥ ਤੋਂ ਲਗਾਇਆ ਜਾ ਸਕਦਾ ਹੈ ਕਿ ਭਾਰਤ ਦੇ ਰਹਿ ਚੁੱਕੇ ਮੁਗਲ ਬਾਦਸ਼ਾਹ ਸ਼ਾਹ ਜਹਾਨ ਨੇ ਆਪਣਾ 'ਤਖਤਿ ਤਾਊਸ' ਨਾਮੀ ਸਿੰਘਾਸਣ ਉਹਨਾਂ ਸਮਿਆਂ ਦੇ ਸੱਤ ਕਰੋੜ ਦਸ ਲੱਖ ਰੁਪਏ

ਦੀ ਕੀਮਤੀ ਸਮੱਗਰੀ--ਹੀਰੇ-ਮੋਤੀ, ਸੋਨਾ-ਚਾਂਦੀ ਆਦਿਕ--ਜੜਵਾ ਕੇ ਤਿਆਰ ਕਰਵਾਇਆ ਸੀ।)

ਰਾਜੇ-ਮਹਾਂਰਾਜੇ ਦੇ ਤਖਤ/ਸਿੰਘਾਸਣ ਸਬੰਧੀ ਇਹ ਗੱਲ ਵਿਸ਼ੇਸ਼ ਧਿਆਨ ਮੰਗਦੀ ਹੈ ਕਿ ਇਸ ਨੂੰ ਹਮੇਸ਼ਾ ਉੱਚੇ ਚਬੂਤਰੇ ਦੇ ਉੱਤੇ ਟਿਕਾਇਆ ਗਿਆ ਹੁੰਦਾ ਹੈ। ਜਿਸ ਚਬੂਤਰੇ ਦੇ ਉੱਤੇ ਤਖਤ/ਸਿੰਘਾਸਣ ਨੂੰ ਟਿਕਾਇਆ ਜਾਂਦਾ ਹੈ ਉਸ ਨੂੰ ਪੰਜਾਬੀ ਵਿਚ ਥੜ੍ਹਾ ਕਿਹਾ ਜਾਂਦਾ ਹੈ। ਇਹ ਥੜ੍ਹਾ ਚੌਰਸ, ਆਇਤਕਾਰ, ਗੋਲ ਜਾਂ ਕਿਸੇ ਹੋਰ ਰੂਪ ਵਿਚ ਉਸਾਰਿਆ ਹੋਇਆ ਹੋ ਸਕਦਾ ਹੈ ਅਤੇ ਇਸ ਦੀ ਉਸਾਰੀ ਇੱਟਾਂ-ਪੱਥਰ ਅਤੇ ਗਾਰੇ-ਮਸਾਲੇ ਨਾਲ ਕੀਤੀ ਹੋਈ ਹੋ ਸਕਦੀ ਹੈ; ਜਾਂ ਫਿਰ ਇਹ ਲੱਕੜ ਜਾਂ ਕਿਸੇ ਧਾਤ ਦਾ ਵੀ ਬਣਿਆਂ ਹੋਇਆ ਹੋ ਸਕਦਾ ਹੈ। ਫਾਰਸੀ ਵਿਚ ਥੜ੍ਹੇ ਜਾਂ ਚਬੂਤਰੇ ਲਈ ਵੱਖਰੇ ਤੌਰ ਤੇ 'ਪਾਦਸਤੂਨ', 'ਤਰੀਬੋਨ' ਅਤੇ 'ਸਰਿਸਨਹਿ' ਵਰਗੇ ਸ਼ਬਦ ਵਰਤੇ ਜਾਂਦੇ ਹਨ। ਇਸ ਤਰ੍ਹਾਂ ਹੱਥਲੀ ਪੁਸਤਕ ਦੇ ਵਿਸ਼ੇ ਦੇ ਸੰਦਰਭ ਵਿਚ 'ਤਖਤ' ਬਾਰੇ ਵਿਚਾਰ ਕਰਦੇ ਹੋਏ 'ਤਖਤ/ਸਿੰਘਾਸਣ' ਅਤੇ 'ਥੜ੍ਹੇ' ਵਿਚਲੇ ਅੰਤਰ ਨੂੰ ਧਿਆਨ ਵਿਚ ਰੱਖਣਾ ਅਤੀ ਜ਼ਰੂਰੀ ਹੋ ਜਾਂਦਾ ਹੈ।

ਸਿਖ ਮੱਤ ਦੇ **ਪਵਿੱਤਰ ਗ੍ਰੰਥ** ਵਿਚ ਦਰਜ ਗੁਰਬਾਣੀ ਦੇ ਰਚਨਾਕਾਰਾਂ ਨੇ ਸ਼ਬਦ-ਰੂਪ 'ਤਖਤ' ਦੀ ਵਰਤੋਂ ਚਾਰ ਕਿਸਮ ਦੇ ਅਰਥਾਂ ਵਿਚ ਕੀਤੀ ਹੈ ਜੋ ਹੇਠਾਂ ਪੇਸ਼ ਕੀਤੇ ਜਾ ਰਹੇ ਹਨ:

1. ਗੁਰਬਾਣੀ ਵਿਚ ਪ੍ਰਤੀਕਾਤਮਿਕ ਤੌਰ ਤੇ ਰੱਬ ਨੂੰ ਆਪਣੀ ਸਰਵਸ੍ਰੇਸ਼ਟਤਾ ਕਰਕੇ ਬਾਦਸ਼ਾਹ ਦੇ ਤੌਰ ਤੇ ਕਿਆਸਿਆ ਗਿਆ ਹੈ ਅਤੇ ਸਮੁੱਚੇ ਬ੍ਰਹਿਮੰਡ ਨੂੰ ਰੱਬ ਦਾ ਤਖਤ ਮੰਨਦੇ ਹੋਏ ਇਸ ਨੂੰ ਸਦੀਵੀ, ਅਡੋਲ, ਸੱਚਾ ਆਦਿਕ ਕਹਿ ਕੇ ਸਤਿਕਾਰਿਆ ਗਿਆ ਹੈ ਜਿਵੇਂ ਕਿ ਹੇਠਾਂ ਦਿੱਤੀਆਂ ਸਤਰਾਂ ਵਿਚ ਦਰਸਾਇਆ ਗਿਆ ਹੈ:

ਮੇਰੇ ਠਾਕੁਰ ਪੂਰੈ ਤਖਤਿ ਅਡੋਲ॥

(ਗੁਰੂ ਨਾਨਕ ਦੇਵ--- **ਪਵਿੱਤਰ ਗ੍ਰੰਥ**: ਪੰਨਾ 17)

ਕਹੁ ਨਾਨਕ ਥਿਰੁ ਤਖਤਿ ਨਿਵਾਸੀ ਸਚੁ ਤਿਸੈ ਦੀਬਾਣੁ॥

(ਗੁਰੂ ਅਰਜਨ ਦੇਵ---**ਪਵਿੱਤਰ ਗ੍ਰੰਥ**: ਪੰਨਾ 924)

ਵਡਾ ਤੇਰਾ ਦਰਬਾਰੁ ਸਚਾ ਤੁਧੁ ਤਖਤੁ॥

(ਗੁਰੂ ਅਰਜਨ ਦੇਵ---**ਪਵਿੱਤਰ ਗ੍ਰੰਥ**: ਪੰਨਾ 964)

ਸਾਚਾ ਤਖਤੁ ਸਚੀ ਪਾਤਿਸ਼ਾਹੀ॥ ਸਚੁ ਖਜੀਨਾ ਸਾਚਾ ਸਾਹੀ॥

(ਗੁਰੂ ਅਰਜਨ ਦੇਵ---**ਪਵਿੱਤਰ ਗ੍ਰੰਥ**: ਪੰਨਾ 1073)

2. ਗੁਰਬਾਣੀ ਵਿਚ ਆਪਣੇ ਜੀਵਨ ਵਿਚ ਪ੍ਰਭੂ ਦੇ ਧਿਆਨ ਵਿਚ ਲੀਨ ਰਹਿੰਦੇ ਹੋਏ ਸੱਚ ਦੇ ਮਾਰਗ ਤੇ ਚੱਲਣ ਵਾਲੇ ਵਿਅਕਤੀ ਦੇ ਮਨ ਨੂੰ ਵੀ ਪ੍ਰਤੀਕ ਦੇ ਤੌਰ ਤੇ ਪ੍ਰਭੂ ਦਾ ਤਖਤ ਕਿਆਸਿਆ ਗਿਆ ਹੈ ਜਿਸ ਉੱਤੇ ਉਸ ਨੂੰ ਪ੍ਰਭੂ ਦੇ ਨਾਲ ਹੋ ਕੇ ਬਿਰਾਜਮਾਨ ਹੋਣ ਦਾ ਮਾਣ ਪਰਾਪਤ ਹੁੰਦਾ ਦਰਸਾਇਆ ਗਿਆ ਹੈ। ਇਹ

ਸੰਕਲਪ ਗੁਰਬਾਣੀ ਵਿਚ ਹੇਠਾਂ ਦਿੱਤੇ ਅਨੁਸਾਰ ਪ੍ਰਗਟਾਇਆ ਹੋਇਆ ਮਿਲਦਾ ਹੈ:

ਤਿਨ ਕਉ ਤਖਤਿ ਮਿਲੀ ਵਡਿਆਈ ॥ ਨਿਰਭਉ ਮਨਿ ਵਸਿਆ ਲਿਵ ਲਾਈ ॥
ਖੰਡੀ ਬ੍ਰਹਮੰਡੀ ਪਾਤਾਲੀ ਪੁਰੀਈ ਤ੍ਰਿਭਵਣ ਤਾੜੀ ਲਾਈ ਹੇ ॥
ਸਾਚੀ ਨਗਰੀ ਤਖਤੁ ਸਚਾਵਾ ॥ ਗੁਰਮੁਖਿ ਸਾਚੁ ਮਿਲੈ ਸੁਖੁ ਪਾਵਾ ॥
ਸਾਚੇ ਸਾਚੈ ਤਖਤਿ ਵਡਾਈ ਹਉਮੈ ਗਣਤ ਗਵਾਈ ਹੇ ॥

(ਗੁਰੂ ਨਾਨਕ ਦੇਵ---**ਪਵਿੱਤਰ ਗ੍ਰੰਥ**: ਪੰਨਾ 1023)

3. ਗੁਰਬਾਣੀ ਵਿਚ ਸਿਖ ਮੱਤ ਦੇ ਗੁਰੂਆਂ ਦੇ ਉੱਚ ਰੂਹਾਨੀ ਰੁਤਬੇ ਨੂੰ ਦਰਸਾਉਣ ਹਿਤ ਪ੍ਰਤੀਕ ਵਜੋਂ ਉਹਨਾਂ ਨੂੰ ਅਧਿਆਤਮਿਕਤਾ ਦੇ ਤਖਤ ਉੱਤੇ ਬਿਰਾਜਮਾਨ ਹੋਏ ਵਿਖਾਇਆ ਗਿਆ ਹੈ ਜਿਵੇਂ ਕਿ ਹੇਠਾਂ ਦਿੱਤੀ ਸਤਰ ਵਿਚ:

ਤਖਤਿ ਬੈਠਾ ਅਰਜਨ ਗੁਰੂ ਸਤਿਗੁਰ ਕਾ ਖਿਵੈ ਚੰਦੋਆ ।।

(ਸੱਤਾ ਬਲਵੰਡ---**ਪਵਿੱਤਰ ਗ੍ਰੰਥ**: ਪੰਨਾ 968)

ਭਾਈ ਗੁਰਦਾਸ ਨੇ ਵੀ ਆਪਣੀਆਂ ਵਾਰਾਂ ਵਿਚ ਗੁਰੂ ਅਮਰਦਾਸ ਅਤੇ ਗੁਰੂ ਅਰਜਨ ਦੇਵ ਦੇ ਬਾਰੇ ਇੱਸੇ ਤਰ੍ਹਾਂ ਦੇ ਭਾਵ ਪਰਗਟ ਕੀਤੇ ਹਨ।

4. ਗੁਰਬਾਣੀ ਵਿਚ ਇਸ ਅਧਿਆਇ ਦੇ ਅਰੰਭ ਵਿਚ ਦਰਸਾਏ ਗਏ ਦੁਨਿਆਵੀ ਤਖਤ ਦਾ ਵੀ ਜ਼ਿਕਰ ਆਉਂਦਾ ਹੈ ਜਿਵੇਂ ਕਿ ਹੇਠਾਂ ਦਿੱਤੀਆਂ ਸਤਰਾਂ ਤੋਂ ਸਪਸ਼ਟ ਹੋ ਜਾਂਦਾ ਹੈ:

ਤਖਤਿ ਰਾਜਾ ਸੋ ਬਹੇ ਜਿ ਤਖਤੈ ਲਾਇਕ ਹੋਈ ॥
ਜਿਨੀ ਸਚੁ ਪਛਾਣਿਆ ਸਚੁ ਰਾਜੇ ਸੇਈ ॥

(ਗੁਰੂ ਨਾਨਕ ਦੇਵ---**ਪਵਿੱਤਰ ਗ੍ਰੰਥ**: ਪੰਨਾ 1088)

ਭਾਣੈ ਤਖ਼ਤਿ ਵਡਾਈਆ ਭਾਣੈ ਭੀਖ ਉਦਾਸਿ ਜੀਉ ।।
ਭਾਣੈ ਥਲ ਸਿਰਿ ਸਰ ਵਹੈ ਕਮਲੁ ਫੁਲੈ ਆਕਾਸਿ ਜੀਉ ।।

(ਗੁਰੂ ਨਾਨਕ ਦੇਵ---**ਪਵਿੱਤਰ ਗ੍ਰੰਥ**: ਪੰਨਾ 762)

ਇੱਥੇ ਧਿਆਨ ਦੇਣ ਵਾਲੀ ਵਿਸ਼ੇਸ਼ ਗੱਲ ਇਹ ਹੈ ਕਿ ਗੁਰਬਾਣੀ ਵਿਚ ਤਖਤ ਤੋਂ ਭਾਵ ਸਿੰਘਾਸਣ ਹੈ, ਥੜ੍ਹਾ ਨਹੀਂ। ਦੂਸਰੇ ਪਾਸੇ ਪਹਿਲੇ ਪੰਜ ਗੁਰੂਆਂ ਵਿੱਚੋਂ ਕਿਸੇ ਇਕ ਦੇ ਨਾਲ ਵੀ ਸਬੰਧਤ ਕਰ ਕੇ ਕਿਸੇ ਦੁਨਿਆਵੀ ਤਖਤ ਦਾ ਕਿਧਰੇ ਕੋਈ ਜ਼ਿਕਰ ਕੀਤਾ ਹੋਇਆ ਨਹੀਂ ਮਿਲਦਾ। ਸਿਖ ਮੱਤ ਦੇ ਇਤਹਾਸ ਵਿਚ ਗੁਰੂਆਂ ਵੱਲੋਂ ਦੁਨਿਆਵੀ ਤਖਤ ਦੀ ਵਰਤੋਂ ਦੀ ਰਵਾਇਤ 1606 ਈਸਵੀ ਵਿਚ ਗੁਰੂ ਹਰਿਗੋਬਿੰਦ ਦੇ ਗੁਰਗੱਦੀ ਗ੍ਰਹਿਣ ਕਰਨ ਦੇ ਸਮੇਂ ਤੋਂ ਸ਼ੁਰੂ ਹੁੰਦੀ ਹੈ (ਕੁਝ ਸੂਤਰਾਂ ਅਨੁਸਾਰ ਛੇਵੇਂ ਗੁਰੂ ਵੱਲੋਂ ਪਹਿਲੀ ਵਾਰ ਕੀਤੀ ਗਈ ਤਖਤ ਦੀ ਵਰਤੋਂ ਦਾ ਸਾਲ 1608 ਈਸਵੀ ਹੈ)। ਗੁਰੂ ਹਰਿਗੋਬਿੰਦ ਦੇ ਸਮੇਂ ਤੋਂ ਲੈ ਕੇ ਸਾਰੇ ਸਿਖ ਗੁਰੂਆਂ ਨੇ ਬਾਦਸ਼ਾਹੀ ਜੀਵਨ-ਢੰਗ ਅਪਣਾਈ ਰਖਿੱਆ ਸੀ ਜਿਸ ਦੇ ਬੜੇ ਹੀ ਮਹੱਤਵਪੂਰਨ ਇਤਹਾਸਿਕ ਕਾਰਨ ਮੌਜੂਦ ਸਨ। ਪਹਿਲੇ ਪੰਜ ਗੁਰੂ ਪੀਰੀ ਦੇ ਜੀਵਨ-ਢੰਗ ਵਿਚ ਵਿਚਰਦੇ ਰਹੇ ਸਨ

ਭਾਵ ਸਾਦੀ ਵੇਸ-ਭੂਸ਼ਾ ਵਿਚ ਬਗੈਰ ਕੋਈ ਸ਼ਸਤਰ ਧਾਰਨ ਕੀਤੇ ਜਾਂ ਕਿਸੇ ਕਿਸਮ ਦਾ ਸ਼ਾਹੀ ਵਿਖਾਵਾ ਕੀਤੇ ਉਹ ਫਕੀਰੀ ਜੀਵਨ ਬਤੀਤ ਕਰਦੇ ਹੋਏ ਲੋਕਾਈ ਨੂੰ ਨੈਤਿਕਤਾ ਅਤੇ ਅਧਿਆਤਮਿਕਤਾ ਦਾ ਸੰਦੇਸ਼ ਦਿੰਦੇ ਰਹੇ ਸਨ। ਉਹ ਸੰਗਤਾਂ ਦੇ ਸਾਹਮਣੇ ਆਮ ਕਰਕੇ ਮੰਜੀ (ਚਾਰਪਾਈ) ਉੱਤੇ ਆਪਣਾ ਆਸਣ ਲਗਾਉਂਦੇ ਸਨ ਜਾਂ ਫਿਰ ਕਿਸੇ ਅਸਥਾਨ ਤੇ ਮੰਜੀ ਉਪਲਭਦ ਨਾ ਹੋਣ ਤੇ ਜ਼ਮੀਨ ਤੇ ਹੀ ਚਟਾਈ, ਫੂਹੜੀ, ਦਰੀ, ਕਪੜਾ ਆਦਿਕ ਵਿਛਾ ਕੇ ਜਾਂ ਫਿਰ ਸਿੱਧਾ ਭੋਂਇ ਉੱਤੇ ਆਪਣਾ ਆਸਣ ਜਮਾ ਲੈਂਦੇ ਸਨ। ਛੇਵੇਂ ਗੁਰੂ ਦੇ ਸਮੇਂ ਤੋਂ ਲੈ ਕੇ ਗੁਰੂਆਂ ਦੇ ਆਸਣ ਲਈ ਤਖਤ ਦੀ ਵਰਤੋਂ ਹੋਣ ਲਗ ਪਈ ਜਿਸ ਉੱਤੇ ਬਿਰਾਜਮਾਨ ਹੋ ਕੇ ਉਹ ਆਪਣਾ 'ਦਰਬਾਰ' ਲਗਾਇਆ ਕਰਦੇ ਸਨ। ਇਸ ਤੋਂ ਪਿੱਛੋਂ ਵੱਖ-ਵੱਖ ਗੁਰੂਆਂ ਦੇ ਨਿਵਾਸ ਅਸਥਾਨ ਅਨੁਸਾਰ ਉਹਨਾਂ ਦੇ ਵੱਖ-ਵੱਖ ਤਖਤ-ਅਸਥਾਨ ਹੋਂਦ ਵਿਚ ਆਉਂਦੇ ਗਏ। ਸਿਖ ਗੁਰੂਆਂ ਨਾਲ ਸਬੰਧਤ ਕੁਝ ਪਰਮੁੱਖ ਤਖਤ-ਅਸਥਾਨ ਹੇਠਾਂ ਦਿੱਤੇ ਅਨੁਸਾਰ ਹਨ:

**ਛੇਵੇਂ ਗੁਰੂ ਨਾਲ ਸਬੰਧਤ ਤਖਤ-ਅਸਥਾਨ**

1. ਅੰਮ੍ਰਿਤਸਰ (ਦਰਬਾਰ ਸਾਹਿਬ ਦੇ ਸਾਹਮਣੇ)
2. ਗਵਾਲੀਅਰ
3. ਗੋਇੰਦਵਾਲ
4. ਡਰੋਲੀ
5. ਕਰਤਾਰਪੁਰ (ਜਲੰਧਰ ਨੇੜੇ)
6. ਨਾਨਕ ਮੱਤਾ
7. ਕੀਰਤਪੁਰ (ਸੱਤਵੇਂ ਗੁਰੂ ਅਤੇ ਅੱਠਵੇਂ ਗੁਰੂ ਵੀ ਇੱਸੇ ਤਖਤ ਉੱਤੇ ਬਿਰਾਜਮਾਨ ਹੋ ਕੇ ਆਪਣਾ-ਆਪਣਾ ਦਰਬਾਰ ਲਗਾਇਆ ਕਰਦੇ ਸਨ।)

**ਅੱਠਵੇਂ ਗੁਰੂ ਨਾਲ ਸਬੰਧਤ ਤਖਤ-ਅਸਥਾਨ**

1. ਜੈ ਸਿੰਘ ਦਾ ਬੰਗਲਾ (ਬਾਦ ਵਿਚ ਬਣੇ ਗੁਰਦੁਆਰਾ ਬੰਗਲਾ ਸਾਹਿਬ ਦਾ ਅਸਥਾਨ) ਦਿੱਲੀ।

**ਨੌਵੇਂ ਗੁਰੂ ਨਾਲ ਸਬੰਧਤ ਤਖਤ-ਅਸਥਾਨ**

1. ਬਕਾਲਾ
2. ਚੱਕ ਨਾਨਕੀ: ਅਨੰਦਪੁਰ ਸਾਹਿਬ (ਇਹ ਅਸਥਾਨ 'ਤਖਤ ਦਮਦਮਾ ਸਾਹਿਬ' ਕਰਕੇ ਵੀ ਜਾਣਿਆਂ ਜਾਂਦਾ ਹੈ। ਗੁਰੂ ਗੋਬਿੰਦ ਸਿੰਘ ਵੀ ਇੱਥੇ ਤਖਤ ਦੇ ਉੱਤੇ ਬਿਰਾਜਮਾਨ ਹੋ ਕੇ ਆਪਣਾ ਦਰਬਾਰ ਲਗਾਉਂਦੇ ਰਹੇ ਸਨ।)
3. ਪਟਨਾ
4. ਅੰਮ੍ਰਿਤਸਰ (ਥੜ੍ਹਾ ਸਾਹਿਬ: ਨੌਵੇਂ ਗੁਰੂ ਨੇ 23 ਨਵੰਬਰ 1664

ਈਸਵੀ ਨੂੰ ਅੰਮ੍ਰਿਤਸਰ ਵਿਖੇ ਆਪਣੀ ਇਕ-ਦਿਨਾ ਫੇਰੀ ਸਮੇਂ ਇਸ ਅਸਥਾਨ ਨੂੰ ਆਪਣਾ ਦਰਬਾਰ ਲਗਾਉਣ ਲਈ ਵਰਤੋਂ ਵਿਚ ਲਿਆਂਦਾ ਸੀ ਕਿਉਂਕਿ ਦਰਬਾਰ ਸਾਹਿਬ ਇਲਾਕੇ ਦੇ ਉਸ ਵੇਲੇ ਦੇ ਪ੍ਰਬੰਧਕਾਂ ਨੇ ਉਹਨਾਂ ਨੂੰ ਦਰਬਾਰ ਸਾਹਿਬ ਵੱਲ ਅੱਗੇ ਆਉਣ ਤੋਂ ਰੋਕ ਦਿੱਤਾ ਸੀ।)

**ਦੱਸਵੇਂ ਗੁਰੂ ਨਾਲ ਸਬੰਧਤ ਤਖਤ-ਅਸਥਾਨ**

1. ਪਾਉਂਟਾ
2. ਕੇਸਗੜ੍ਹ (ਅਨੰਦਪੁਰ ਸਾਹਿਬ)
3. ਤਲਵੰਡੀ ਸਾਬੋ
4. ਨੰਦੇੜ (ਹਜ਼ੂਰ ਸਾਹਿਬ)

ਉਪਰੋਕਤ ਸੋਲਾਂ ਤਖਤ-ਅਸਥਾਨ ਇਤਹਾਸਿਕ ਦ੍ਰਿਸ਼ਟੀ ਤੋਂ ਕੁਝ ਜ਼ਿਆਦਾ ਮਹੱਤਵਪੂਰਨ ਥਾਵਾਂ ਨਾਲ ਸਬੰਧਤ ਹਨ। ਉਂਜ ਛੇਵੇਂ ਗੁਰੂ ਤੋਂ ਲੈ ਕੇ ਸਾਰੇ ਸਿਖ ਗੁਰੂ ਜਿੱਥੇ ਕਿਤੇ ਵੀ ਮੌਜੂਦ ਰਹੇ ਉੱਥੇ ਉਹ ਤਖਤ ਉੱਤੇ ਬਿਰਾਜਮਾਨ ਹੁੰਦੇ ਰਹੇ ਸਨ। ਜੇਕਰ ਇਸ ਹਿਸਾਬ ਨਾਲ ਗਿਣਤੀ ਕਰਨੀ ਹੋਵੇ ਤਾਂ ਸਿਖ ਗੁਰੂਆਂ ਨਾਲ ਸਬੰਧਤ ਤਖਤ-ਅਸਥਾਨਾਂ ਦੀ ਗਿਣਤੀ ਵਿਚ ਹੋਰ ਵਾਧਾ ਹੋ ਸਕਦਾ ਹੈ। ਇਹ ਯਾਦ ਰੱਖਣਾ ਚਾਹੀਦਾ ਹੈ ਕਿ ਉਪਰੋਕਤ ਸਾਰੇ ਅਸਥਾਨ ਦੁਨਿਆਵੀ ਤਖਤ ਦੇ ਅਸਥਾਨ ਸਨ ਭਾਵੇਂ ਕਿ ਇਹਨਾਂ ਸਭਨਾਂ ਦੀ ਆਪਣੇ-ਆਪਣੇ ਥਾਂ ਵੱਖਰੀ ਇਤਹਾਸਿਕ ਮਹੱਤਤਾ ਬਣਦੀ ਹੈ। ਅਜਿਹੇ ਅਸਥਾਨਾਂ ਦੇ ਤਖਤਾਂ ਦਾ ਇਕ ਹੋਰ ਮਹੱਤਵਪੂਰਨ ਪਹਿਲੂ ਇਹ ਹੈ ਕਿ ਇਹਨਾਂ ਉੱਤੇ ਕੇਵਲ ਗੁਰੂ ਨੇ ਹੀ ਬਿਰਾਜਮਾਨ ਹੋਣਾ ਹੁੰਦਾ ਸੀ। ਸਿਖ ਮੱਤ ਨਾਲ ਸਬੰਧਤ ਕਿਸੇ ਹੋਰ ਵਿਅਕਤੀ ਨੂੰ ਅਜਿਹੇ ਤਖਤ ਦੀ ਵਰਤੋਂ ਕਰਨ ਦਾ ਕਦੀ ਹੱਕ ਪਰਾਪਤ ਨਹੀਂ ਰਿਹਾ। ਇੱਥੇ ਇਹ ਵੀ ਧਿਆਨ ਦੇਣ ਯੋਗ ਗੱਲ ਹੈ ਕਿ ਸ਼ਰਧਾ ਭਾਵਨਾ ਦੇ ਪੱਖੋਂ ਸਿਖ ਮੱਤ ਵਿਚ ਕੇਵਲ ਗੁਰੂਆਂ ਦੇ ਤਖਤ-ਅਸਥਾਨਾਂ ਨੂੰ ਹੀ ਮਾਨਤਾ ਪਰਾਪਤ ਹੈ ਅਤੇ ਕਿਸੇ 'ਸਿਖ' ਕਹਾਉਂਦੇ ਰਾਜੇ-ਮਹਾਂਰਾਜੇ ਦੇ ਤਖਤ-ਅਸਥਾਨ ਨੂੰ ਕਦੀ ਕੋਈ ਮਹੱਤਤਾ ਨਹੀਂ ਦਿੱਤੀ ਗਈ। ਆਪਣੇ-ਆਪ ਨੂੰ 'ਸਿਖ' ਅਖਵਾਉਂਦੇ ਮਹਾਂਰਾਜਾ ਰਣਜੀਤ ਸਿੰਘ ਦਾ ਲਹੌਰ ਵਿਖੇ ਤਖਤ ਮੌਜੂਦ ਰਿਹਾ ਸੀ ਪਰੰਤੂ ਉਸ ਤਖਤ ਦੇ ਅਸਥਾਨ ਦੀ ਸਿਖ ਮੱਤ ਵਿਚ ਕੋਈ ਅਹਿਮੀਅਤ ਨਹੀਂ।

ਸਿਖ ਗੁਰੂਆਂ ਨਾਲ ਸਬੰਧਤ ਤਖਤਾਂ ਦੇ ਉਪਰੋਕਤ ਸਾਰੇ ਅਸਥਾਨਾਂ ਵਿੱਚੋਂ ਛੇਵੇਂ ਗੁਰੂ ਦੇ ਅੰਮ੍ਰਿਤਸਰ ਵਾਲੇ ਤਖਤ-ਅਸਥਾਨ ਦੀ ਸਿਖ ਇਤਹਾਸ ਵਿਚ ਵਿਸ਼ੇਸ਼ ਮਹੱਤਤਾ ਬਣਦੀ ਹੈ। ਇਹ ਤਖਤ-ਅਸਥਾਨ ਸਿਖ ਮੱਤ ਦੇ ਇਤਹਾਸ ਵਿਚ ਹੋਂਦ ਵਿਚ ਆਏ ਸਭ ਤੋਂ ਪਹਿਲੇ ਦੁਨਿਆਵੀ ਤਖਤ ਦਾ ਅਸਥਾਨ ਹੈ। ਦੂਸਰੇ ਪਾਸੇ ਪਹਿਲੇ ਤਖਤ ਦੇ ਇਸ ਅਸਥਾਨ ਰਾਹੀਂ ਸਮੇਂ-ਸਮੇਂ ਸਿਖ ਕੌਮ ਨੂੰ ਵਿਭਿੰਨ ਪ੍ਰਸਥਿਤੀਆਂ ਵਿੱਚੋਂ ਗੁਜ਼ਰਨਾ ਪਿਆ ਹੈ। ਇਹ ਧਾਰਨਾ ਆਮ ਹੀ ਪਾਈ ਜਾਂਦੀ ਹੈ ਕਿ ਇਹ ਤਖਤ-ਅਸਥਾਨ ਗੁਰੂ ਹਰਿਗੋਬਿੰਦ ਨੇ ਚਿਤਵਿਆ ਅਤੇ ਸਥਾਪਤ ਕੀਤਾ ਸੀ। ਜੇਕਰ ਇਤਹਾਸਿਕ ਕਾਰਨਾਂ ਨੂੰ ਧਿਆਨ ਨਾਲ ਵਾਚਿਆ ਜਾਵੇ ਤਾਂ ਇਸ ਤਖਤ-

ਅਸਥਾਨ ਦੀ ਉਤਪੱਤੀ ਸਬੰਧੀ ਸਹੀ ਧਾਰਨਾ ਇਹ ਬਣਦੀ ਹੈ ਕਿ ਸਿਖ ਮੱਤ ਵਿਚ 'ਤਖਤ' ਦਾ ਸੰਕਲਪ ਗੁਰੂ ਅਰਜਨ ਦੇਵ ਦੀ ਦੇਣ ਹੈ। 1604 ਈਸਵੀ ਵਿਚ ਗੁਰੂ ਅਰਜਨ ਦੇਵ ਵੱਲੋਂ ਸਿਖ ਮੱਤ ਦੇ **ਪਵਿੱਤਰ ਗ੍ਰੰਥ** ਦੇ ਪ੍ਰਾਚੀਨ ਰੂਪ 'ਪੋਥੀ ਸਾਹਿਬ' ('ਆਦਿ ਗ੍ਰੰਥ') ਨੂੰ ਸੰਪੂਰਨ ਕਰਕੇ ਇਸ ਦਾ ਦਰਬਾਰ ਸਾਹਿਬ ਅੰਮ੍ਰਿਤਸਰ ਵਿਖੇ ਪਰਕਾਸ਼ ਕਰ ਦਿੱਤੇ ਜਾਣ ਨਾਲ ਜਿੱਥੇ ਸਿਖ ਲਹਿਰ ਇਕ ਸਵੈਸੰਪੰਨ ਮੱਤ ਵਜੋਂ ਸਥਾਪਤੀ ਦੇ ਪੜਾ ਤੇ ਪਹੁੰਚ ਗਈ ਸੀ ਉੱਥੇ ਦੂਸਰੇ ਧਰਮਾਂ ਦੇ ਕੱਟੜਵਾਦੀਆਂ ਵੱਲੋਂ ਵਿੱਢੀ ਤਿੱਖੀ ਵਿਰੋਧਤਾ ਦੇ ਕਾਰਨ ਸਰਕਾਰੀ ਜਬਰ ਵੀ ਸਿਰ ਤੇ ਆਣ ਖਲੋਤਾ ਸੀ। ਮਈ 1606 ਈਸਵੀ ਵਿਚ ਜਦੋਂ ਗੁਰੂ ਅਰਜਨ ਦੇਵ ਲਹੌਰ ਵਿਖੇ ਚੰਦੂ ਦੀ ਕੈਦ ਵਿਚ ਸਨ ਅਤੇ ਉਹਨਾਂ ਨੇ ਭਾਂਪ ਲਿਆ ਸੀ ਕਿ ਉਹਨਾਂ ਦੀ ਸ਼ਹੀਦੀ ਨਿਸਚਤ ਹੈ ਤਾਂ ਉਹਨਾਂ ਨੇ ਗੁਰੂ ਨਾਨਕ ਵੱਲੋਂ ਅਰੰਭੀ ਸਿੱਖੀ ਦੀ ਸ਼ੁਧ ਅਧਿਆਤਮਿਕ ਲਹਿਰ ਨੂੰ ਇਕ ਨਵਾਂ ਰੂਪ ਦੇਣ ਦੀ ਲੋੜ ਮਹਿਸੂਸ ਕੀਤੀ। ਉਹਨਾਂ ਨੇ ਗਿਆਰਾਂ ਸਾਲ ਦੀ ਉਮਰ ਤੇ ਪਹੁੰਚੇ ਸਾਹਿਬਜ਼ਾਦਾ ਹਰਿਗੋਬਿੰਦ ਨੂੰ ਗੁਰਗੱਦੀ ਦੇ ਯੋਗ ਸਮਝਿਆ ਅਤੇ ਉਹਨਾਂ ਨੂੰ ਆਪਣਾ ਸੰਦੇਸ਼ ਪਹੁੰਚਾਇਆ ਕਿ ਉਹ ਸਿੱਖਾਂ ਦੇ ਅਗਲੇ ਗੁਰੂ ਬਣ ਕੇ ਸਿਖ ਮੱਤ ਨੂੰ ਇਕ ਨਵਾਂ ਰੂਪ ਦੇਣਗੇ (ਕਈ ਇਤਹਾਸਕਾਰਾਂ ਦਾ ਮੱਤ ਹੈ ਕਿ ਗੁਰੂ ਅਰਜਨ ਦੇਵ ਕੈਦ ਕੀਤੇ ਜਾਣ ਤੋਂ ਪਹਿਲਾਂ ਹੀ ਆਪਣਾ ਉਪਰੋਕਤ ਫੈਸਲਾ ਅਤੇ ਸੰਦੇਸ਼ ਪਰਗਟ ਕਰ ਗਏ ਸਨ।) ਇਸ ਸੰਦੇਸ਼ ਰਾਹੀਂ ਸਾਹਿਬਜ਼ਾਦਾ ਹਰਿਗੋਬਿੰਦ ਨੂੰ ਬਾਕੀ ਗੱਲਾਂ ਦੇ ਨਾਲ-ਨਾਲ ਗੁਰੂ ਦੇ ਤੌਰ ਤੇ ਤਖਤ ਦੀ ਵਰਤੋਂ ਕਰਨ ਦਾ ਆਦੇਸ਼ ਵੀ ਦਿੱਤਾ ਗਿਆ। ਇਹ ਵਿਚਾਰ ਪੇਸ਼ ਕੀਤਾ ਜਾਂਦਾ ਹੈ ਕਿ ਗੁਰੂ ਅਰਜਨ ਦੇਵ 30 ਮਈ 1606 ਈਸਵੀ ਨੂੰ ਸ਼ਹੀਦੀ ਪਰਾਪਤ ਕਰ ਗਏ ਜਿਸ ਉਪਰੰਤ ਜੂਨ 1606 ਈਸਵੀ ਵਿਚ ਦਰਬਾਰ ਸਾਹਿਬ ਦੇ ਸਾਹਮਣੇ ਕਰਕੇ ਦਰਸ਼ਨੀ ਡਿਉਢੀ ਦੇ ਨੇੜੇ ਹੀ ਇਕ ਥੜ੍ਹੇ ਦੀ ਉਸਾਰੀ ਕਰ ਲਈ ਗਈ ਜਿਸ ਦੇ ਉੱਤੇ 11 ਜੂਨ 1606 ਈਸਵੀ ਦੇ ਦਿਨ ਗੁਰੂ ਹਰਿਗੋਬਿੰਦ ਨੂੰ ਗੁਰਗੱਦੀ ਦਿੱਤੇ ਜਾਣ ਦੀ ਰਸਮ ਸੰਪੂਰਨ ਕੀਤੀ ਗਈ (ਇੱਥੇ ਇਹ ਧਿਆਨ ਦੇਣ ਦੀ ਜ਼ਰੂਰਤ ਹੈ ਕਿ ਜੂਨ ਮਹੀਨੇ ਹੋਈ ਛੇਵੇਂ ਗੁਰੂ ਦੀ ਗੁਰਗੱਦੀ ਗ੍ਰਹਿਣ ਕਰਨ ਦੀ ਰਸਮ ਦੀ ਇਹ ਤਾਰੀਖ ਅਤੇ ਕਹਾਣੀ ਵਿਵਾਦਿਤ ਪੁਸਤਕ '**ਗੁਰਬਿਲਾਸ ਪਾਤਸ਼ਾਹੀ 6**' ਤੇ ਅਧਾਰਿਤ ਹੈ।) ਕਈ ਇਤਹਾਸਕਾਰਾਂ ਵੱਲੋਂ ਇਹ ਮੱਤ ਪੇਸ਼ ਕੀਤਾ ਜਾਂਦਾ ਹੈ ਕਿ ਗੁਰੂ ਅਰਜਨ ਦੇਵ ਦੀ ਸ਼ਹੀਦੀ ਤੋਂ ਪਿੱਛੋਂ ਹਕੂਮਤ ਵੱਲੋਂ ਉਹਨਾਂ ਦੇ ਪਰਿਵਾਰ ਦੇ ਬਾਕੀ ਜੀਆਂ ਨੂੰ ਵੀ ਕੈਦ ਕਰ ਲਏ ਜਾਣ ਦਾ ਹੁਕਮ ਜਾਰੀ ਹੋ ਗਿਆ ਸੀ ਅਤੇ ਸੰਗਤਾਂ ਦੇ ਜ਼ੋਰ ਦੇਣ ਤੇ ਗੁਰਗੱਦੀ ਗ੍ਰਹਿਣ ਕਰਨ ਤੋਂ ਛੇਤੀ ਬਾਦ ਗੁਰੂ ਹਰਿਗੋਬਿੰਦ ਡਰੋਲੀ ਕਲਾਂ ਚਲੇ ਗਏ ਸਨ ਜਿੱਥੇ ਉਹ ਡੇਢ ਸਾਲ ਤਕ ਰਹੇ ਅਤੇ 1608 ਈਸਵੀ ਵਿਚ ਵਾਪਸ ਅੰਮ੍ਰਿਤਸਰ ਪਰਤਣ ਤੇ ਹੀ ਉਹਨਾਂ ਨੇ ਇੱਥੇ ਥੜ੍ਹੇ ਦੀ ਉਸਾਰੀ ਕਰਵਾਈ ਸੀ। ਸ਼ਾਇਦ ਇੱਸੇ ਧਾਰਨਾ ਦੇ ਅਧਾਰ ਤੇ ਹੀ ਭਾਈ ਕਾਹਨ ਸਿੰਘ ਨਾਭਾ ਨੇ '**ਮਹਾਨ ਕੋਸ਼**' ਵਿਚ ਇਸ ਥੜ੍ਹੇ ਦੀ ਉਸਾਰੀ ਦਾ ਸਮਾਂ ਗੁਰੂ ਹਰਿਗੋਬਿੰਦ ਦੇ ਗੁਰਗੱਦੀ ਤੇ ਬਿਰਾਜਮਾਨ ਹੋਣ ਤੋਂ ਦੋ ਸਾਲ ਬਾਦ ਭਾਵ

1608 ਈਸਵੀ (ਸੰਮਤ 1665 ਬਿਕਰਮੀ) ਅੰਕਿਤ ਕੀਤਾ ਹੈ। ਜੇਕਰ ਇਸ ਮੱਤ ਨੂੰ ਸਹੀ ਵੀ ਮੰਨ ਲਿਆ ਜਾਵੇ ਤਾਂ ਵੀ ਗੁਰੂ ਹਰਿਗੋਬਿੰਦ ਵੱਲੋਂ ਸਥਾਪਤ ਕੀਤੇ ਗਏ ਇਸ ਤਖਤ-ਅਸਥਾਨ ਦੇ ਸੰਕਲਪ ਅਤੇ ਇਸ ਦੀ ਭੂਮਿਕਾ ਸਬੰਧੀ ਕੋਈ ਫਰਕ ਉਤਪੰਨ ਨਹੀਂ ਹੁੰਦਾ। ਨਾਲ ਹੀ ਇਸ ਸੰਭਾਵਨਾ ਤੋਂ ਵੀ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਇਸ ਤਖਤ-ਅਸਥਾਨ ਦੇ ਨਿਰਮਾਣ ਦਾ ਸੰਕਲਪ ਗੁਰੂ ਅਰਜਨ ਦੇਵ ਵੱਲੋਂ ਹੀ ਚਿਤਵਿਆ ਗਿਆ ਸੀ।

ਉਪਰੋਕਤ ਤਖਤ-ਅਸਥਾਨ ਦੇ ਨਿਰਮਾਣ ਕਾਰਜ ਵਿਚ ਥੜ੍ਹੇ ਵਾਲੇ ਪੱਖ ਨੂੰ ਲੋੜੋਂ ਵੱਧ ਮਹੱਤਵ ਦੇਣ ਹਿਤ '**ਗੁਰਬਿਲਾਸ ਪਾਤਸ਼ਾਹੀ 6**' ਦਾ ਲੇਖਕ ਪੁਸਤਕ ਦੇ ਅਧਿਆਇ ਅੱਠਵਾਂ ਵਿਚ ਇਸ ਕਾਰਜ ਨੂੰ ਬ੍ਰਾਹਮਣਵਾਦੀ ਰੰਗਤ ਦਿੰਦੇ ਹੋਏ ਇਹ ਦਾਵਾ ਪੇਸ਼ ਕਰਦਾ ਹੈ ਕਿ ਇੱਥੇ ਹੋਈ ਥੜ੍ਹੇ ਦੀ ਉਸਾਰੀ ਵਿਚ ਕੇਵਲ ਸਾਹਿਬਜ਼ਾਦਾ ਹਰਿਗੋਬਿੰਦ, ਬਾਬਾ ਬੁੱਢਾ ਅਤੇ ਭਾਈ ਗੁਰਦਾਸ ਹੀ ਸ਼ਾਮਲ ਹੋਏ ਸਨ ਅਤੇ ਬਾਕੀ ਸਿੱਖ ਸ਼ਰਧਾਲੂਆਂ ਜਾਂ ਕਿਰਤੀਆਂ ਨੂੰ ਇਸ ਤਖਤ-ਅਸਥਾਨ ਦੀ ਉਸਾਰੀ ਦੇ ਕਾਰਜ ਵਿਚ ਸ਼ਾਮਲ ਨਹੀਂ ਕੀਤਾ ਗਿਆ ਸੀ। ਗੁਰਮੱਤ ਸਿਧਾਂਤ ਵਿਚ ਅਜਿਹੇ ਵਿਤਕਰੇ ਵਾਲੀ ਨੀਤੀ ਅਪਨਾਉਣ ਦੀ ਇਜਾਜ਼ਤ ਨਹੀਂ। ਪਹਿਲਾਂ ਤਾਂ ਇਹ ਜ਼ਰੂਰੀ ਨਹੀਂ ਕਿ ਗੁਰੂ ਹਰਿਗੋਬਿੰਦ ਦੇ ਸਿੰਘਾਸਣ ਨੂੰ ਟਿਕਾਉਣ ਹਿਤ ਕਿਸੇ ਥੜ੍ਹੇ ਦੀ ਉਸਾਰੀ ਕਰਨ ਦੀ ਲੋੜ ਵੀ ਪਈ ਹੋਵੇ ਕਿਉਂਕਿ ਦਰਸ਼ਨੀ ਡਿਉਢੀ ਦੇ ਸਾਹਮਣੇ ਪਹਿਲਾਂ ਤੋਂ ਹੀ ਕੋਈ ਥੜ੍ਹਾ-ਨੁਮਾ ਉੱਚੀ ਜਗਹ ਜ਼ਰੂਰ ਮੌਜੂਦ ਹੋਵੇਗੀ ਜਿਸ ਦੀ ਵਰਤੋਂ ਗੁਰੂ ਅਰਜਨ ਦੇਵ ਸ਼ਰਧਾਲੂਆਂ ਦੇ ਸਾਹਵੇਂ ਆਪਣਾ ਆਸਣ ਲਗਾਉਣ ਹਿਤ ਕਰਦੇ ਆ ਰਹੇ ਹੋਣਗੇ। ਦੂਸਰੇ ਪਾਸੇ '**ਗੁਰਬਿਲਾਸ ਪਾਤਸ਼ਾਹੀ 6**' ਦਾ ਲੇਖਕ ਚਲਾਕੀ ਨਾਲ ਛੇਵੇਂ ਗੁਰੂ ਦੇ ਸਿੰਘਾਸਣ (ਤਖਤ) ਨੂੰ ਇਕ ਪਾਸੇ ਕਰਦਾ ਹੋਇਆ ਥੜ੍ਹੇ ਨੂੰ ਹੀ ਤਖਤ ਦੇ ਤੌਰ ਤੇ ਪੇਸ਼ ਕਰਕੇ ਦਰਬਾਰ ਸਾਹਿਬ ਦੇ ਐਨ ਸਾਹਮਣੇ ਇਕ ਬਰਾਬਰ ਦਾ ਪੂਜਾ-ਅਸਥਾਨ ਸਥਾਪਤ ਕਰਵਾਉਣ ਦੇ ਆਹਰ ਵਿਚ ਹੈ (ਅਤੇ ਸਮਾਂ ਪਾ ਕੇ ਉਸ ਨੂੰ ਇਸ ਵਿਚ ਸਫਲਤਾ ਹਾਸਲ ਵੀ ਹੋ ਜਾਂਦੀ ਹੈ)।

ਪਹਿਲਾਂ ਤੋਂ ਮੌਜੂਦ ਜਾਂ ਨਵੇਂ ਉਸਾਰੇ ਗਏ ਥੜ੍ਹੇ ਦੀ ਛੇਵੇਂ ਗੁਰੂ ਵੱਲੋਂ ਕੀਤੀ ਗਈ ਵਰਤੋਂ ਸਬੰਧੀ ਇਹ ਮੰਨਿਆਂ ਜਾਂਦਾ ਹੈ ਕਿ ਉਹ ਇਸ ਥੜ੍ਹੇ ਦੇ ਉੱਤੇ ਸਜਾਏ ਗਏ ਤਖਤ ਉੱਤੇ ਬਿਰਾਜਮਾਨ ਹੋ ਕੇ ਸੰਗਤਾਂ ਨੂੰ ਦਰਸ਼ਨ ਵੀ ਦਿਆ ਕਰਦੇ ਸਨ ਅਤੇ 'ਦਰਬਾਰ' ਲਗਾ ਕੇ ਸਿੱਖ ਭਾਈਚਾਰੇ ਨਾਲ ਸਬੰਧਤ ਮਸਲਿਆਂ ਦਾ ਨਿਬੇੜਾ ਵੀ ਕਰਿਆ ਕਰਦੇ ਸਨ। ਉਹ ਦੁਪਹਿਰ ਤੋਂ ਪਿੱਛੋਂ ਆਪਣੇ ਇਸ ਤਖਤ ਉੱਤੇ ਬਿਰਾਜਮਾਨ ਹੋ ਕੇ ਦਰਬਾਰ ਲਗਾਉਂਦੇ ਅਤੇ ਰਾਤ ਨੂੰ ਇੱਥੇ ਹੀ ਢਾਡੀਆਂ ਤੋਂ ਜੋਸ਼ੀਲੀਆਂ ਵਾਰਾਂ ਸੁਣਦੇ। ਇਹ ਵੀ ਕਿਹਾ ਜਾਂਦਾ ਹੈ ਕਿ ਉਹਨਾਂ ਨੇ ਇਸ ਅਸਥਾਨ ਤੋਂ ਮਸੰਦਾਂ ਰਾਹੀਂ ਦੂਰ-ਦੁਰਾਡੇ ਦੀਆਂ ਸਿਖ ਸੰਗਤਾਂ ਦੇ ਨਾਮ ਸੰਦੇਸ਼ ਵੀ ਜਾਰੀ ਕੀਤੇ ਜਿਹਨਾਂ ਵਿਚ ਬਹੁਤਾ ਕਰ ਕੇ ਸੰਗਤਾਂ ਨੂੰ ਭੇਟਾ ਵਿਚ ਧਨ ਅਤੇ ਹੋਰ ਪਦਾਰਥਾਂ ਦੀ ਜਗਹ ਤੇ ਘੋੜੇ ਅਤੇ ਸ਼ਸਤਰ ਲੈ ਕੇ ਆਉਣ ਦੀ ਹਦਾਇਤ ਕੀਤੀ ਗਈ ਹੁੰਦੀ ਸੀ

(ਉਂਜ ਬਾਦ ਵਿਚ ਇਹਨਾਂ ਸੰਦੇਸ਼ਾਂ ਨੂੰ ਸ਼ਰਧਾ ਵੱਜੋਂ 'ਹੁਕਮਨਾਮੇ' ਕਹਿਣ ਦੀ ਪਰੰਪਰਾ ਬਣਾ ਲਈ ਗਈ)। ਪਰੰਤੂ ਛੇਵੇਂ ਗੁਰੂ ਵੱਲੋਂ ਇਸ ਅਸਥਾਨ ਦੀ ਵਰਤੋਂ ਲੰਬੇ ਅਰਸੇ ਲਈ ਨਹੀਂ ਕੀਤੀ ਜਾ ਸਕੀ ਕਿਉਂਕਿ ਉਹਨਾਂ ਨੂੰ ਬਹੁਤਾ ਸਮਾਂ ਅੰਮ੍ਰਿਤਸਰ ਤੋਂ ਬਾਹਰ ਹੀ ਬਿਤਾਉਣਾ ਪਿਆ--ਉਹ ਤਕਰੀਬਨ ਢਾਈ ਸਾਲ ਗਵਾਲੀਅਰ ਦੀ ਕੈਦ ਵਿਚ ਰਹੇ, ਉਹ ਦੂਰ-ਦੁਰਾਡੇ ਯਾਤਰਾਵਾਂ ਤੇ ਜਾਂਦੇ ਰਹੇ, ਉਹਨਾਂ ਦਾ ਨਿਵਾਸ ਡਰੋਲੀ ਕਲਾਂ, ਗੋਇੰਦਵਾਲ, ਕਰਤਾਰਪੁਰ ਅਤੇ ਹਰਿਗੋਬਿੰਦਪੁਰ ਵਿਚ ਵੀ ਰਿਹਾ, ਉਹਨਾਂ ਨੇ ਚਾਰ ਯੁੱਧ ਕੀਤੇ ਅਤੇ 1635 ਈਸਵੀ ਤੋਂ ਲੈ ਕੇ ਉਹ ਪੱਕੇ ਤੌਰ ਤੇ ਕੀਰਤਪੁਰ ਵਿਖੇ ਚਲੇ ਗਏ। ਉਹਨਾਂ ਤੋਂ ਪਿੱਛਲੇ ਚਾਰ ਗੁਰੂਆਂ ਵਿਚੋਂ ਕਿਸੇ ਨੇ ਵੀ ਕਦੀ ਇਸ ਅਸਥਾਨ ਵੱਲ ਫੇਰਾ ਨਹੀਂ ਪਾਇਆ। ਸਗੋਂ ਛੇਵੇਂ ਗੁਰੂ ਅਤੇ ਬਾਦ ਵਾਲੇ ਸਾਰੇ ਗੁਰੂ ਜਿੱਥੇ ਵੀ ਰਹੇ ਆਪਣਾ-ਆਪਣਾ ਤਖਤ-ਅਸਥਾਨ ਤਿਆਰ ਕਰਵਾ ਲੈਂਦੇ ਰਹੇ ਅਤੇ ਤਖਤ ਉੱਤੇ ਬਿਰਾਜਮਾਨ ਹੋ ਕੇ ਆਪਣਾ ਦਰਬਾਰ ਲਗਾਉਂਦੇ ਰਹੇ, ਭਾਵ ਜਿੱਥੇ ਕਿਤੇ ਵੀ ਗੁਰੂ ਦਾ ਬਸੇਰਾ ਹੁੰਦਾ ਉੱਥੇ ਉਹਨਾ ਦਾ ਆਪਣਾ ਤਖਤ-ਅਸਥਾਨ ਵੀ ਜ਼ਰੂਰ ਸਥਾਪਤ ਕੀਤਾ ਜਾਂਦਾ।

ਅੰਮ੍ਰਿਤਸਰ ਵਾਲੇ ਤਖਤ-ਅਸਥਾਨ ਸਬੰਧੀ ਇਹ ਤੱਥ ਵਿਸ਼ੇਸ਼ ਧਿਆਨ ਮੰਗਦਾ ਹੈ ਕਿ ਕਿਸੇ ਸਮੇਂ ਇਸ ਦੇ ਥੜ੍ਹੇ ਨੂੰ ਅਲੋਪ ਕਰ ਕੇ ਇਸ ਜਗਹ ਦੇ ਉਪੱਰ ਦੋ-ਮੰਜ਼ਿਲਾ ਇਮਾਰਤ ਬਣਵਾ ਦਿੱਤੀ ਗਈ (ਮਹਾਂਰਾਜਾ ਰਣਜੀਤ ਸਿੰਘ ਦੇ ਰਾਜ ਦੇ ਸਮੇਂ ਇਸ ਇਮਾਰਤ ਦੀਆਂ ਮੰਜ਼ਿਲਾਂ ਦੀ ਗਿਣਤੀ ਪੰਜ ਹੋ ਗਈ)। ਪਰੰਤੂ ਇਹ ਸੋਚਣਾ ਤਰਕਸੰਗਤ ਨਹੀ ਹੋਵੇਗਾ ਕਿ ਛੇਵੇਂ ਗੁਰੂ ਨੇ ਗੁਰੂ ਅਰਜਨ ਦੇਵ ਦੇ ਆਦੇਸ਼ ਅਨੁਸਾਰ ਹੱਥੀਂ ਉਸਾਰੇ ਥੜ੍ਹੇ ਨੂੰ ਅਲੋਪ ਕਰਵਾ ਕੇ ਇਸ ਅਸਥਾਨ ਉੱਤੇ ਕਿਸੇ ਭਵਨ ਦੀ ਉਸਾਰੀ ਕਰਵਾ ਦਿੱਤੀ ਹੋਵੇਗੀ। ਉਂਜ ਇਹ ਹੋ ਸਕਦਾ ਹੈ ਕਿ ਅੰਮ੍ਰਿਤਸਰ ਵਿਖੇ ਛੇਵੇਂ ਗੁਰੂ ਦੇ ਤਖਤ-ਅਸਥਾਨ ਉੱਤੇ ਨਜ਼ਰ ਆਉਂਦੇ ਭਵਨ ਦੇ ਹੇਠਾਂ ਕਿਧਰੇ ਕਿਸੇ ਥੜ੍ਹੇ ਦਾ ਕੋਈ ਹਿੱਸਾ ਮੌਜੂਦ ਹੋਵੇ। ਮਾਰਚ 2012 ਈਸਵੀ ਵਿਚ ਕੁਝ ਧਿਰਾਂ ਨੇ ਅਜਿਹਾ ਦਾਵਾ 1986 ਈਸਵੀ ਵਿਚ 'ਅਕਾਲ-ਤਖਤ' ਭਵਨ ਦੀ ਮੁੜ-ਉਸਾਰੀ ਦੇ ਸਮੇਂ ਕੈਮਰੇ ਨਾਲ ਖਿੱਚੀਆਂ ਗਈਆਂ ਤਸਵੀਰਾਂ ਨੂੰ '**ਸਿਖਮਾਰਗ**' ਵੈਬਸਾਈਟ ਉੱਤੇ ਪੇਸ਼ ਕਰ ਕੇ ਕੀਤਾ ਵੀ ਹੈ। ਪਰੰਤੂ ਪਹਿਲਾਂ ਤਾਂ ਪੇਸ਼ ਕੀਤੀਆਂ ਗਈਆਂ ਇਹਨਾਂ ਤਸਵੀਰਾਂ ਦੀ ਭਰੋਸੇਯੋਗਤਾ ਨੂੰ ਸੁਨਿਸਚਤ ਕਰਨ ਦੀ ਲੋੜ ਪਵੇਗੀ ਅਤੇ ਫਿਰ ਤਾਰਕਿਕ ਤਕਨੀਕਾਂ ਅਤੇ ਪੁਰਾਤੱਤਵੀ ਸਾਧਨਾਂ ਰਾਹੀਂ ਕੀਤੀ ਜਾਣ ਵਾਲੀ ਪਰਖ ਰਾਹੀਂ ਇਹਨਾਂ ਤਸਵੀਰਾਂ ਵਿਚ ਵਿਖਾਏ ਗਏ ਥੜ੍ਹੇ ਵਾਲੇ ਹਿੱਸੇ ਦੀ ਪ੍ਰਮਾਣਿਕਤਾ ਸਬੰਧੀ ਨਿਰਨਾ ਕਰਵਾਉਣਾ ਪਵੇਗਾ। ਅਜਿਹੇ ਕਾਰਜ ਦੇ ਸਿਰੇ ਚੜ੍ਹਨ ਦੀਆਂ ਸੰਭਾਵਨਾਵਾਂ ਬਾਰੇ ਭਰੋਸੇ ਨਾਲ ਕੁਝ ਨਹੀਂ ਕਿਹਾ ਜਾ ਸਕਦਾ।

ਇਹ ਤਾਂ ਪਰਤੱਖ ਹੀ ਹੈ ਕਿ ਪੰਜਵੇਂ ਗੁਰੂ ਵੱਲੋਂ ਚਿਤਵੇ ਅਤੇ ਗੁਰੂ ਹਰਿਗੋਬਿੰਦ ਵੱਲੋਂ ਅੰਮ੍ਰਿਤਸਰ ਵਿਖੇ ਸਥਾਪਤ ਕੀਤੇ ਗਏ ਤਖਤ-ਅਸਥਾਨ ਦੀ ਵਰਤੋਂ ਕੇਵਲ ਛੇਵੇਂ ਗੁਰੂ ਨੇ ਹੀ ਕੀਤੀ ਅਤੇ ਉਹ ਵੀ ਸੀਮਿਤ ਸਮੇਂ ਲਈ ਹੀ ਜਿਵੇਂ ਕਿ ਉਪੱਰ ਬਿਆਨ ਕੀਤਾ ਗਿਆ ਹੈ। ਪਰੰਤੂ ਸਿਖ ਮੱਤ ਨੂੰ ਨਵਾਂ ਰੂਪ ਦੇਣ ਦਾ ਪਹਿਲਾ ਪੜਾ

ਇਸ ਤਖਤ-ਅਸਥਾਨ ਦੀ ਸਥਾਪਤੀ ਅਤੇ ਛੇਵੇਂ ਗੁਰੂ ਵੱਲੋਂ ਕੀਤੀ ਗਈ ਇਸ ਦੀ ਵਰਤੋਂ ਦੀ ਪ੍ਰੀਕਿਰਿਆ ਰਾਹੀਂ ਭਲੀ-ਭਾਂਤ ਪੂਰਾ ਹੋ ਜਾਂਦਾ ਹੈ। ਸਿਖ ਮੱਤ ਵਿਚ ਚਲਦੀ ਆ ਰਹੀ ਪੀਰੀ ਦੇ ਨਾਲ ਮੀਰੀ ਨੂੰ ਵੀ ਸ਼ਾਮਲ ਕਰਦੇ ਹੋਏ ਗੁਰੂ ਹਰਿਗੋਬਿੰਦ ਵੱਲੋਂ ਤਖਤ ਉੱਤੇ ਬਿਰਾਜਮਾਨ ਹੋਣਾ, ਮਹਾਂਰਾਜਿਆਂ ਵਾਲਾ ਲਿਬਾਸ ਧਾਰਨ ਕਰਨਾ, ਘੋੜੇ ਅਤੇ ਸ਼ਸਤਰ ਰੱਖਣੇ, ਆਪਣੀ ਫੌਜ ਖੜੀ ਕਰਨੀ, ਕਿਲ੍ਹਾ ਬਣਾਉਣਾ, ਨਗਾਰਾ ਵਜਾਉਣਾ, ਆਪਣਾ ਝੰਡਾ ਗੱਡਣਾ, ਗਵਾਲੀਅਰ ਦੇ ਕਿਲੇ ਵਿਚ ਕੈਦ ਕੱਟਣੀ, ਮੁਗਲ ਹਕੂਮਤ ਨਾਲ ਚਾਰ ਯੁੱਧ ਲੜ ਕੇ ਇਹਨਾਂ ਸਾਰਿਆਂ ਵਿਚ ਜਿੱਤ ਪਰਾਪਤ ਕਰਨੀ ਅਤੇ ਯੁੱਧ ਪੱਖੋਂ ਵਧੇਰੇ ਢੁੱਕਵੀਂ ਜਗਹ ਕੀਰਤਪੁਰ ਵਿਚ ਬਸੇਰਾ ਕਰ ਲੈਣਾ, ਇਸ ਸਾਰੇ ਕੁਝ ਦਾ ਮਕਸਦ ਕੋਈ ਰਾਜ ਸਥਾਪਤ ਕਰਨਾ ਨਹੀਂ ਸੀ ਸਗੋਂ ਜ਼ਾਲਮ ਅਤੇ ਬਦੇਸ਼ੀ ਸ਼ਾਸਕਾਂ ਨੂੰ ਇਹ ਸੰਦੇਸ਼ ਪਹੁੰਚਾਉਣਾ ਸੀ ਕਿ ਹਿੰਦੁਸਤਾਨ ਦੀ ਧਰਤੀ ਦੇ ਉੱਤੇ ਜ਼ੁਲਮ ਨਾਲ ਲੋਹਾ ਲੈਣ ਵਾਲੀ ਅਤੇ ਮਨੁੱਖੀ ਹੱਕਾਂ ਦੀ ਰਾਖੀ ਲਈ ਹਥਿਆਰਬੰਦ ਸੰਘਰਸ਼ ਕਰਨ ਦੀ ਸਮਰੱਥਾ ਪਰਾਪਤ ਕਰ ਚੁੱਕੀ ਕੌਮ ਹੋਂਦ ਵਿਚ ਆ ਗਈ ਹੋਈ ਹੈ। ਇਸ ਤਰ੍ਹਾਂ ਗੁਰੂ ਹਰਿਗੋਬਿੰਦ ਦੇ ਜੀਵਨ-ਕਾਲ ਤਕ ਦੇ ਸਮੇਂ ਵਿਚ ਅੰਮ੍ਰਿਤਸਰ ਵਿਖੇ ਤਖਤ-ਅਸਥਾਨ ਦੀ ਸਥਾਪਤੀ ਰਾਹੀਂ ਸਿਖ ਮੱਤ ਵਿਚ ਪੀਰੀ ਦੇ ਨਾਲ ਮੀਰੀ ਨੂੰ ਸ਼ਾਮਲ ਕਰਨ ਦਾ ਮਨੋਰਥ ਭਲੀ-ਭਾਂਤ ਪੂਰਾ ਹੋ ਜਾਂਦਾ ਹੈ ਅਤੇ ਇਸ ਦੇ ਨਾਲ ਹੀ ਇਸ ਤਖਤ-ਅਸਥਾਨ ਦੇ ਦੁਨਿਆਵੀ ਵਜੂਦ ਦਾ ਇਤਹਾਸ ਵੀ ਸਮਾਪਤ ਹੋ ਜਾਂਦਾ ਹੈ।

ਛੇਵੇਂ ਗੁਰੂ ਵੱਲੋਂ ਸਥਾਪਤ ਕੀਤੇ ਗਏ ਸਿਖ ਮੱਤ ਦੇ ਪਹਿਲੇ ਤਖਤ-ਅਸਥਾਨ ਦੀ ਸਥਾਪਤੀ ਦੇ ਮਨੋਰਥ ਸਬੰਧੀ ਕਈ ਤਰ੍ਹਾਂ ਦੀਆਂ ਅਨੁਚਿਤ ਧਾਰਨਾਵਾਂ ਵੀ ਪਰਚਲਤ ਕੀਤੀਆਂ ਗਈਆਂ ਹੋਈਆਂ ਹਨ ਜੋ ਹੇਠਾਂ ਦਿੱਤੇ ਅਨੁਸਾਰ ਹਨ:

1. ਇਹ ਧਾਰਨਾ ਕਿ ਅੰਮ੍ਰਿਤਸਰ ਵਿਖੇ ਉਸਾਰਿਆ ਗਿਆ ਸਿਖ ਮੱਤ ਦਾ ਪਹਿਲਾ ਤਖਤ-ਅਸਥਾਨ ਅਕਾਲ ਪੁਰਖ ਪ੍ਰਭੂ ਦਾ ਤਖਤ-ਅਸਥਾਨ ਹੈ, ਸਹੀ ਨਹੀਂ ਮੰਨਿਆਂ ਜਾ ਸਕਦਾ। ਗੁਰਮੱਤ ਅਨੁਸਾਰ ਅਕਾਲ ਪੁਰਖ ਨਿਰੰਕਾਰ ਹੈ ਅਤੇ ਉਸਦਾ ਕੋਈ ਸ਼ਖਸੀ ਰੂਪ ਨਹੀਂ ਹੋ ਸਕਦਾ ਜਿਸ ਨੂੰ ਕਿਸੇ ਦੁਨਿਆਵੀ ਤਖਤ ਜਾਂ ਤਖਤ-ਅਸਥਾਨ ਦੀ ਲੋੜ ਪਵੇ।

2. ਇਹ ਧਾਰਨਾ ਵੀ ਸਹੀ ਨਹੀਂ ਕਿ ਇਹ ਤਖਤ-ਅਸਥਾਨ ਵਿਸ਼ੇਸ਼ ਤੌਰ ਤੇ ਸਿਖ ਗੁਰੂਆਂ ਲਈ ਇਸ ਕਰਕੇ ਬਣਾਇਆ ਗਿਆ ਸੀ ਕਿ ਹੁਣ ਉਹਨਾਂ ਲਈ 'ਪਾਤਸ਼ਾਹ' ਦਾ ਲਕਬ ਵੀ ਵਰਤਿਆ ਜਾਣ ਲੱਗਾ ਸੀ। ਸਿਖ ਗੁਰੂਆਂ ਵਿੱਚੋਂ ਕਿਸੇ ਵੀ ਨੇ ਕਦੀ ਆਪਣੀ ਪਦਵੀ ਨੂੰ ਦੁਨਿਆਵੀ ਬਾਦਸ਼ਾਹੀ ਦੇ ਤੌਰ ਤੇ ਨਹੀਂ ਸੀ ਕਿਆਸਿਆ। ਉਹਨਾਂ ਨੇ ਆਪਣੇ ਕਾਰਜ-ਖੇਤਰ ਨੂੰ ਕੇਵਲ ਅਧਿਆਤਮਿਕਤਾ ਅਤੇ ਨੈਤਿਕਤਾ ਤਕ ਹੀ ਸੀਮਿਤ ਰਖਿੱਆ ਸੀ। ਜੇਕਰ ਪਿੱਛਲੇ ਪੰਜ ਗੁਰੂਆਂ ਨੂੰ ਬਾਦਸ਼ਾਹਾਂ ਵਾਂਗ ਵਿਚਰਨਾ ਪਿਆ ਤਾਂ ਇਹ ਕੇਵਲ ਜ਼ੁਲਮ ਨੂੰ ਠੱਲ ਪਾਉਣ ਅਤੇ ਮਨੁੱਖੀ ਹੱਕਾਂ ਦੀ ਬਹਾਲੀ ਵਾਸਤੇ ਪ੍ਰਤੀਕਾਤਮਿਕ ਕਾਰਵਾਈ ਹੀ ਸੀ ਨਾ ਕਿ ਕਿਸੇ ਬਾਦਸ਼ਾਹ ਵਾਂਗ ਕੋਈ ਰਾਜ-ਭਾਗ ਸਥਾਪਤ ਕਰਨ ਦੀ ਚੇਸ਼ਟਾ ਦਾ ਪ੍ਰਗਟਾਵਾ।

3. ਇਹ ਧਾਰਨਾ ਵੀ ਮੰਨੀ ਨਹੀਂ ਜਾ ਸਕਦੀ ਕਿ ਇਹ ਤਖਤ-ਅਸਥਾਨ ਸਿੱਖ ਭਾਈਚਾਰੇ ਨੂੰ ਦੁਨਿਆਵੀ ਜੀਵਨ-ਜਾਚ ਸਿਖਾਉਣ ਹਿਤ ਸਥਾਪਤ ਕੀਤਾ ਗਿਆ ਸੀ। ਸਿਖ ਗੁਰੂਆਂ ਦੇ ਆਪਣੇ ਜੀਵਨ, ਸਿਖ ਇਤਹਾਸਿਕ ਘਟਨਾਵਾਂ ਅਤੇ ਪਵਿੱਤਰ ਗ੍ਰੰਥ ਵਿਚ ਸ਼ਾਮਲ ਗੁਰਬਾਣੀ ਵਿੱਚੋਂ ਹੀ ਸਿੱਖਾਂ ਨੂੰ ਆਦਰਸ਼ਕ ਜੀਵਨ-ਜਾਚ ਲਈ ਸੁਚੱਜੀ ਸੇਧ ਭਲੀ-ਭਾਂਤ ਮਿਲ ਜਾਂਦੀ ਹੈ। ਅਜਿਹੀ ਸੇਧ ਪਰਾਪਤ ਕਰਨ ਲਈ ਕਿਸੇ ਦੁਨਿਆਵੀ ਤਖਤ-ਅਸਥਾਨ ਦੀ ਲੋੜ ਨਹੀਂ ਪਏ ਸਕਦੀ।

4. ਇਹ ਸਹੀ ਨਹੀਂ ਕਿ ਇਹ ਤਖਤ-ਅਸਥਾਨ ਸਿਖ ਕੌਮ ਲਈ 'ਕੇਂਦਰੀ' ਅਸਥਾਨ ਦੇ ਤੌਰ ਤੇ ਹੋਂਦ ਵਿਚ ਲਿਆਂਦਾ ਗਿਆ ਸੀ। ਪੰਜਵੇਂ ਗੁਰੂ ਅਤੇ ਛੇਵੇਂ ਗੁਰੂ ਵੱਲੋਂ ਸਿਖ ਜੀਵਨ-ਜਾਚ ਵਿਚ ਪੀਰੀ ਦੇ ਨਾਲ ਮੀਰੀ ਦਾ ਪੱਖ ਵੀ ਜੋੜ ਦਿੱਤਾ ਗਿਆ ਸੀ ਪਰੰਤੂ ਇਸ ਤਖਤ-ਅਸਥਾਨ ਦੀ ਸਥਾਪਤੀ ਅਤੇ ਸੀਮਿਤ ਸਮੇਂ ਲਈ ਸੰਭਵ ਹੋਈ ਇਸ ਦੀ ਵਰਤੋਂ ਇਸ ਆਸ਼ੇ ਦੀ ਪਰਾਪਤੀ ਵੱਲ ਬਾਕੀ ਦੇ ਅੰਸ਼ਾਂ ਦੇ ਨਾਲ-ਨਾਲ ਇਕ ਅੰਸ਼ ਦੇ ਤੌਰ ਤੇ ਸੀ ਨਾ ਕਿ ਸਦਾ ਵਾਸਤੇ ਸਥਾਪਤ ਕੀਤੇ ਗਏ ਦਰਬਾਰ ਸਾਹਿਬ ਦੇ ਸਨਮੁੱਖ ਇਕ ਬਰਾਬਰ ਦੇ 'ਕੇਂਦਰੀ' ਅਸਥਾਨ ਦੇ ਤੌਰ ਤੇ। ਇਹ ਧਿਆਨ ਦੇਣ ਵਾਲੀ ਗੱਲ ਹੈ ਕਿ ਆਸ਼ੇ ਦੀ ਪਰਾਪਤੀ ਹੋ ਜਾਣ ਤੋਂ ਮਗਰੋਂ ਸਿਖ ਗੁਰੂਆਂ ਵੱਲੋਂ ਇਸ ਤਖਤ-ਅਸਥਾਨ ਨੂੰ ਤਿਆਗ ਦਿੱਤਾ ਗਿਆ ਸੀ। ਉਂਜ ਵੀ ਜਲਦੀ ਹੀ ਇਸ ਦੀ ਜਗਹ ਤੇ ਇਕ ਰਿਹਾਇਸ਼ਗਾਹ ਹੋਂਦ ਵਿਚ ਆ ਗਈ ਸੀ ਜਿਸ ਤੋਂ ਸਿੱਟਾ ਇਹ ਹੀ ਨਿਕਲਦਾ ਹੈ ਕਿ ਗੁਰੂ ਹਰਿਗੋਬਿੰਦ ਦੇ ਸਮੇਂ ਤੋਂ ਪਿੱਛੋਂ ਉਹਨਾਂ ਦੇ ਅੰਮ੍ਰਿਤਸਰ ਵਾਲੇ ਤਖਤ-ਅਸਥਾਨ ਦੀ ਮਾਨਤਾ ਅਤੇ ਉਪਯੋਗਤਾ ਸਮਾਪਤ ਹੋ ਚੁੱਕੀ ਸੀ।

5. ਇਸ ਤਖਤ-ਅਸਥਾਨ ਨੂੰ ਸਿੱਖਾਂ ਲਈ ਰਾਜਸੀ ਆਸ਼ਿਆਂ ਦੀ ਪਰਾਪਤੀ ਦੇ ਚਿੰਨ੍ਹ ਦੇ ਤੌਰ ਤੇ ਪਰਚਾਰਨਾ ਵੀ ਉਚਿਤ ਨਹੀਂ। ਸਿਆਸੀ ਤਾਕਤ ਹਾਸਲ ਕਰਨਾ ਅਤੇ ਰਾਜ-ਭਾਗ ਦੀ ਪਰਾਪਤੀ ਕਦੀ ਵੀ ਸਿਖ ਮੱਤ ਦਾ ਟੀਚਾ ਨਹੀਂ ਰਿਹਾ। ਸਿਖ ਗੁਰੂਆਂ ਵਿੱਚੋਂ ਕਿਸੇ ਨੇ ਵੀ ਦੁਨਿਆਵੀ ਰਾਜ ਸਥਾਪਤ ਕਰਨ ਦਾ ਯਤਨ ਨਹੀਂ ਕੀਤਾ ਅਤੇ ਨਾ ਹੀ ਉਹਨਾਂ ਨੇ ਕਦੀ ਸਿੱਖਾਂ ਨੂੰ ਅਜਿਹਾ ਕਰਨ ਦੀ ਪ੍ਰੇਰਣਾ ਹੀ ਦਿੱਤੀ। ਸਿਖ ਸਿਧਾਂਤ ਮੁਢਲੇ ਤੌਰ ਤੇ ਨਿਰੰਕਸ਼ ਰਾਜ (autocracy) ਦੇ ਖਿਲਾਫ ਹੈ ਅਤੇ ਸਰਬ-ਸਾਂਝੇ ਰਾਜ ਦੀ ਪਰੋੜਤਾ ਕਰਦਾ ਹੈ ਤਾਂ ਕਿ ਪਰਜਾ ਦੀ ਵੱਧ ਤੋਂ ਵੱਧ ਭਲਾਈ ਹੋ ਸਕੇ। ਸਿਖ ਸਿਧਾਂਤਾਂ ਤੋਂ ਉਲਟ ਦਿਸ਼ਾ ਵਿਚ ਚੱਲੇ ਮਿਸਲਾਂ ਵੇਲੇ ਦੇ ਅਤੇ ਮਹਾਂਰਾਜਾ ਰਣਜੀਤ ਸਿੰਘ ਵੱਲੋਂ ਅਪਣਾਏ ਗਏ ਆਦਰਸ਼ਹੀਣ ਨਿਰੰਕਸ਼ ਰਾਜ-ਪ੍ਰਬੰਧ ਦੇ ਮਾੜੇ ਸਿੱਟੇ ਸਭ ਦੇ ਸਾਹਮਣੇ ਹਨ। ਇਸ ਤਖਤ-ਅਸਥਾਨ ਦੇ ਰਾਹੀਂ ਸਿਖ ਸ਼ਰਧਾਲੂਆਂ ਨੂੰ ਗੈਰ-ਸਿਧਾਂਤਕ ਸਿਆਸੀ ਤਾਕਤ ਦੇ ਸੁਪਨੇ ਵਿਖਾਉਣਾ ਸਿਖ ਕੌਮ ਲਈ ਅੱਜ ਕਿਸ ਤਰ੍ਹਾਂ ਮਾਰੂ ਸਾਬਤ ਹੋ ਰਿਹਾ ਹੈ ਇਹ ਤੱਥ ਕਿਸੇ ਤੋਂ ਲੁਕਿਆ-ਛਿਪਿਆ ਨਹੀਂ।

6. ਇਸ ਤਖਤ-ਅਸਥਾਨ ਨੂੰ ਸਿੱਖਾਂ ਦੀ ਅਜ਼ਾਦ ਹਸਤੀ ਦਾ ਪ੍ਰਤੀਕ

ਦਰਸਾਉਣ ਵਾਲੀ ਧਾਰਨਾ ਵੀ ਸਹੀ ਨਹੀਂ ਮੰਨੀਂ ਜਾ ਸਕਦੀ। ਗੁਰਮੱਤ ਦੇ ਸੰਦਰਭ ਵਿਚ ਕੇਵਲ ਸਿੱਖਾਂ ਦੀ ਅਜ਼ਾਦ ਹਸਤੀ ਦਾ ਜ਼ਿਕਰ ਕਰਨਾ ਤਰਕਸੰਗਤ ਨਹੀਂ। ਸਿਖ ਮੱਤ ਮੁੱਢਲੇ ਤੌਰ ਤੇ ਮਾਨਵਵਾਦੀ ਮੱਤ ਹੈ। ਗੁਰਬਾਣੀ ਦੀ ਸਿਖਿਆ ਅਤੇ ਇਸ ਉੱਤੇ ਉੱਸਰਿਆ ਹੋਇਆ ਸਮੁੱਚਾ ਸਿਖ-ਸਭਿਆਚਾਰ ਸੰਸਾਰ ਪੱਧਰ ਤੇ ਮਨੁੱਖੀ ਅਜ਼ਾਦੀ ਦੇ ਹੱਕ ਵਿਚ ਹਨ। ਸਿਖ ਮੱਤ ਕੇਵਲ ਸਿੱਖ ਫਿਰਕੇ ਦੀ ਅਜ਼ਾਦ ਹਸਤੀ ਦੀ ਗੱਲ ਨਹੀਂ ਕਰਦਾ; ਸਗੋਂ ਇਹ ਸਰਵਵਿਆਪੀ ਮਨੁੱਖੀ ਅਜ਼ਾਦੀ, ਸਮੁੱਚੀ ਮਾਨਵਤਾ ਦੇ ਹੱਕਾਂ ਦੀ ਰੱਖਿਆ ਅਤੇ ਸਰਬੱਤ ਦੇ ਭਲੇ ਲਈ ਵਚਨਬੱਧ ਹੈ। ਸੋ ਛੇਵੇਂ ਗੁਰੂ ਵੱਲੋਂ ਅੰਮ੍ਰਿਤਸਰ ਵਿਖੇ ਸਥਾਪਤ ਕੀਤੇ ਗਏ ਤਖਤ-ਅਸਥਾਨ ਨੂੰ ਕੇਵਲ ਸਿੱਖ ਭਾਈਚਾਰੇ ਦੀ ਅਜ਼ਾਦ ਹਸਤੀ ਦੇ ਪ੍ਰਤੀਕ ਦੇ ਤੌਰ ਤੇ ਪੇਸ਼ ਕਰਨਾ ਇਕ ਗੰਭੀਰ ਅਤਕਥਨੀ ਹੀ ਹੈ।

ਇਹ ਸਹੀ ਹੈ ਕਿ ਅਠਾਰ੍ਹਵੀਂ ਸਦੀ ਵਿਚ ਜੰਗਾਂ-ਯੁੱਧਾਂ ਦੇ ਸਮੇਂ ਕਦੇ-ਕਦੇ ਸਿਖ ਜਥਿਆਂ ਦੇ ਨੁਮਾਇੰਦੇ ਦਰਬਾਰ ਸਾਹਿਬ ਦੇ ਸਾਹਮਣੇ ਖੁਲ੍ਹੇ ਵਿਹੜੇ ਵਿਚ ਗੁਰੂ ਹਰਿਗੋਬਿੰਦ ਦੇ ਤਖਤ-ਅਸਥਾਨ ਵਾਲੀ ਜਗਹ ਦੇ ਨੇੜੇ ਆਪਣਾ ਇਕੱਠ ਕਰ ਲੈਂਦੇ ਸਨ ਅਤੇ ਸਾਂਝੇ ਫੈਸਲੇ ਕਰ ਲੈਂਦੇ ਸਨ। ਅਜਿਹੇ ਇਕੱਠ ਨੂੰ ਸਰਬੱਤ-ਖਾਲਸਾ ਵੀ ਕਿਹਾ ਜਾਣ ਲੱਗਾ ਸੀ ਅਤੇ ਸਾਂਝੇ ਫੈਸਲੇ ਨੂੰ 'ਗੁਰਮੱਤਾ' ਕਿਹਾ ਜਾਂਦਾ ਸੀ। ਪਰੰਤੂ ਇਹ ਦਾਵਾ ਕਰਨਾ ਕਿ ਇੱਥੇ ਅਜਿਹਾ ਇਕੱਠ ਗੁਰੂ ਹਰਿਗੋਬਿੰਦ ਦੇ ਤਖਤ-ਅਸਥਾਨ ਦੇ ਕਰਕੇ ਹੀ ਹੁੰਦਾ ਸੀ, ਸਹੀ ਨਹੀਂ ਕਿਉਂਕਿ ਉਹਨੀਂ ਦਿਨੀਂ ਦਰਬਾਰ ਸਾਹਿਬ ਹੀ ਸਿੱਖਾਂ ਦੀ ਸ਼ਰਧਾ ਦਾ ਅਸਲੀ ਕੇਂਦਰ ਬਿੰਦੂ ਹੁੰਦਾ ਸੀ। ਦਰਬਾਰ ਸਾਹਿਬ ਦੇ ਅੰਦਰਵਾਰ ਤਾਂ ਕੋਈ ਵੱਡਾ ਇਕੱਠ ਹੋਣਾ ਸੰਭਵ ਨਹੀਂ ਸੀ ਅਤੇ ਇਹ ਦਰਬਾਰ ਸਾਹਿਬ ਦੇ ਐਨ ਸਾਹਮਣੇ ਦਰਸ਼ਨੀ ਡਿਉਢੀ ਦੇ ਕੋਲ ਖੁਲ੍ਹੀ ਜਗਹ ਤੇ ਹੀ ਕੀਤਾ ਜਾ ਸਕਦਾ ਸੀ। ਗੁਰੂ ਹਰਿਗੋਬਿੰਦ ਦੇ ਤਖਤ-ਅਸਥਾਨ ਵਾਲੀ ਜਗਹ ਨੇੜੇ ਤਾਂ ਪੈਂਦੀ ਸੀ ਪਰੰਤੂ ਇੱਥੇ ਇਹ ਦਾਵਾ ਨਹੀਂ ਕੀਤਾ ਜਾ ਸਕਦਾ ਕਿ ਸਰਬੱਤ-ਖਾਲਸਾ ਦੀ ਪਰੰਪਰਾ ਗੁਰੂ ਹਰਿਗੋਬਿੰਦ ਵੱਲੋਂ ਸਥਾਪਤ ਕੀਤੇ ਗਏ ਤਖਤ-ਅਸਥਾਨ ਨਾਲ ਜੁੜੀ ਹੋਈ ਸੀ। (ਇਹਨਾਂ ਸਮਿਆਂ ਵਿਚ ਨਾ ਹੀ ਇੱਥੇ ਛੇਵੇਂ ਗੁਰੂ ਵਾਲਾ ਤਖਤ ਹੀ ਮੌਜੂਦ ਸੀ ਅਤੇ ਨਾ ਕੋਈ ਥੜ੍ਹਾ)। ਦੂਸਰੇ ਪਾਸੇ ਲੋੜ ਮੁਤਾਬਕ ਸਿਖ ਤਾਂ ਅੰਮ੍ਰਿਤਸਰ ਤੋਂ ਦੂਰ-ਦੁਰਾਡੇ ਬੈਠ ਕੇ ਵੀ ਸਰਬੱਤ-ਖਾਲਸਾ ਆਯੋਜਿਤ ਕਰ ਲੈਂਦੇ ਸਨ ਅਤੇ ਗੁਰਮੱਤਾ ਜਾਰੀ ਕਰ ਲੈਂਦੇ ਹਨ। ਅਗਸਤ 1740 ਈਸਵੀ ਵਿਚ ਮੱਸੇ ਰੰਗੜ ਨੂੰ ਸੋਧਣ ਲਈ ਬੀਕਾਨੇਰ ਦੇ ਇਲਾਕੇ ਵਿਚ ਹੋਇਆ ਸਰਬੱਤ-ਖਾਲਸਾ ਅਤੇ ਵੱਡੇ ਘਲੂਘਾਰੇ ਤੋਂ ਪਿੱਛੋਂ 1762 ਈਸਵੀ ਵਿਚ ਮੁਕਤਸਰ ਵਿਖੇ ਹੋਇਆ ਸਰਬੱਤ-ਖਾਲਸਾ ਇਸ ਦੀਆਂ ਪਰਮੁੱਖ ਉਦਾਹਰਣਾ ਹਨ। ਉਂਜ ਇਤਹਾਸਿਕ ਪੱਖੋਂ ਵੇਖਿਆ ਜਾਵੇ ਤਾਂ ਬੋਤਾ ਸਿੰਘ ਅਤੇ ਗਰਜਾ ਸਿੰਘ ਵੱਲੋਂ ਤਖਤ-ਅਸਥਾਨ ਤੋਂ ਦੂਰ ਝਾੜੀਆਂ ਦੀ ਓਟ ਵਿਚ ਬੈਠ ਕੇ ਸੰਸਾਰ ਦੀ ਇਕ ਅਦੁੱਤੀ ਜੰਗ ਲੜਨ ਲਈ ਕੀਤਾ ਗਿਆ ਗੁਰਮੱਤਾ ਵੀ ਕਿਸੇ ਤਰ੍ਹਾਂ ਘਟ ਮਹੱਤਵਪੂਰਨ ਨਹੀਂ।

ਅੰਮ੍ਰਿਤਸਰ ਵਿਖੇ ਛੇਵੇਂ ਗੁਰੂ ਵੱਲੋਂ ਸਥਾਪਤ ਕੀਤੇ ਗਏ ਸਿਖ ਮੱਤ ਦੇ ਪਹਿਲੇ ਤਖਤ-ਅਸਥਾਨ ਸਬੰਧੀ ਬਹੁਤ ਵੱਡਾ ਭੰਬਲਭੂਸਾ ਖੜ੍ਹਾ ਕੀਤਾ ਗਿਆ ਹੋਇਆ ਹੈ। ਉਹ ਇਸ ਤਰ੍ਹਾਂ ਕਿ ਇੱਥੇ ਛੇਵੇਂ ਗੁਰੂ ਨਾਲ ਸਬੰਧਤ ਕੋਈ ਤਖਤ ਜਾਂ ਤਖਤ ਦਾ ਥੜ੍ਹਾ ਹੂਬਹੂ ਰੂਪ ਵਿਚ ਨਜ਼ਰੀਂ ਨਹੀਂ ਪੈਂਦਾ, ਸਗੋਂ ਇੱਥੇ ਇਕ ਪੰਜ-ਮੰਜ਼ਿਲੀ ਇਮਾਰਤ ਖੜ੍ਹੀ ਨਜ਼ਰੀਂ ਪੈਂਦੀ ਹੈ। ਹੁਣ, ਨਾ ਤਾਂ ਥੜ੍ਹਾ ਤਖਤ ਹੁੰਦਾ ਹੈ ਅਤੇ ਨਾ ਹੀ ਇਮਾਰਤ ਤਖਤ ਹੁੰਦੀ ਹੈ, ਫਿਰ ਇਹ ਸੋਚਣਾ ਬਣਦਾ ਹੈ ਕਿ ਭੋਲੇ ਸਿਖ 'ਤਖਤ' ਕਿਸ ਨੂੰ ਕਹੀ ਜਾ ਰਹੇ ਹਨ। ਬੇਸ਼ਕ ਸਿਖ ਇਤਹਾਸ ਵਿਚ ਸਿਖ ਮੱਤ ਦੇ ਪਹਿਲੇ ਤਖਤ-ਅਸਥਾਨ ਦੀ ਵੱਡੀ ਮਹੱਤਤਾ ਬਣਦੀ ਹੈ ਪਰੰਤੂ ਵੀਹਵੀਂ ਸਦੀ ਈਸਵੀ ਤਕ ਪਹੁੰਚਦਿਆ ਇਸ ਅਸਥਾਨ ਪ੍ਰਤੀ ਸ਼ਰਧਾ ਭਾਵਨਾ ਨੇ ਪੂਰੀ ਤਰ੍ਹਾਂ ਬ੍ਰਾਹਮਣੀ ਰੰਗਤ ਅਖਤਿਆਰ ਕਰ ਲਈ ਹੋਈ ਸੀ। ਇੱਸੇ ਰੁਝਾਨ ਤਹਿਤ ਕੁਝ ਹੋਰ ਚੋਣਵੇਂ ਤਖਤ-ਅਸਥਾਨਾਂ ਨੂੰ ਵੀ ਵਿਸ਼ੇਸ਼ ਮਹਤੱਵ ਦੇ ਦਿੱਤਾ ਗਿਆ ਜਿਸ ਤਰ੍ਹਾਂ ਕਿ ਭਾਈ ਕਾਹਨ ਸਿੰਘ ਨਾਭਾ ਵੱਲੋਂ **'ਮਹਾਨ ਕੋਸ਼'** ਵਿਚ 'ਤਖਤ' ਦੀ ਐਂਟਰੀ ਹੇਠ ਚਾਰ ਤਖਤ-ਅਸਥਾਨਾ---ਅਕਾਲ ਬੁੰਗਾ, ਹਰਿਮੰਦਿਰ ਪਟਨਾ, ਕੇਸਗੜ੍ਹ ਅਨੰਦਪੁਰ ਅਤੇ ਹਜ਼ੂਰ ਸਾਹਿਬ (ਅਬਿਚਲ ਨਗਰ)---ਦਾ ਵਿਸ਼ੇਸ਼ ਤੌਰ ਤੇ ਜ਼ਿਕਰ ਕਰਨ ਤੋਂ ਜ਼ਾਹਰ ਹੁੰਦਾ ਹੈ। ਪਰੰਤੂ ਸਿਖ ਗੁਰੂਆਂ ਨਾਲ ਸਬੰਧਤ ਰਹੇ ਤਖਤ-ਅਸਥਾਨਾ ਵਿੱਚੋਂ ਕੁਝ ਕੁ ਦੀ ਚੋਣ ਕਰਕੇ ਉਹਨਾਂ ਨੂੰ ਦੂਸਰਿਆਂ ਤਖਤਾਂ ਦੇ ਅਸਥਾਨਾਂ ਦੇ ਮੁਕਾਬਲੇ ਜ਼ਿਆਦਾ ਮਹੱਤਵ ਦੇ ਦੇਣਾ ਸਿਖ ਇਤਹਾਸ ਦੀ ਸਹੀ ਪੇਸ਼ਕਾਰੀ ਨਹੀਂ ਬਣਦੀ। ਉਂਜ ਵੀ ਅਜੋਕੇ ਸਮੇਂ ਵਿਚ ਅੰਮ੍ਰਿਤਸਰ ਵਾਂਗੂ ਹੀ ਕਿਸੇ ਹੋਰ ਅਸਥਾਨ ਤੇ ਕਿਸੇ ਗੁਰੂ ਨਾਲ ਸਬੰਧਤ ਕੋਈ ਤਖਤ ਜਾਂ ਤਖਤ ਦਾ ਥੜ੍ਹਾ ਹੂਬਹੂ ਰੂਪ ਵਿਚ ਵਿਖਾਈ ਨਹੀਂ ਦਿੰਦਾ। ਦੂਸਰੇ ਪਾਸੇ ਤਖਤਾਂ ਦੇ ਅਸਥਾਨਾਂ ਦੀ ਚੋਣ ਕਰਨ ਵਿਚ ਕਈ ਕੁਤਾਹੀਆਂ ਵੀ ਹੋਈਆਂ ਹਨ। ਤਖਤ-ਅਸਥਾਨ ਪਟਨਾ ਸਬੰਧੀ ਆਮ ਕਰ ਕੇ ਇਹ ਕਹਿ ਦਿੱਤਾ ਜਾਂਦਾ ਹੈ ਕਿ ਇੱਥੇ ਗੁਰੂ ਗੋਬਿੰਦ ਸਿੰਘ ਦਾ ਜਨਮ ਹੋਇਆ ਸੀ। ਭਲਾ, ਹੋਣ ਵਾਲੇ ਗੁਰੂ ਦੇ ਕਿਸੇ ਅਸਥਾਨ ਤੇ ਕੇਵਲ ਜਨਮ ਲੈਣ ਨਾਲ ਹੀ (ਜਦੋਂ ਕਿ ਉਸ ਵਕਤ ਉਹ ਗੁਰੂ ਨਹੀਂ ਸਨ ਬਣੇ ਹੋਏ ਅਤੇ ਉੱਥੇ ਉਹਨਾਂ ਦੇ ਨਾਮ ਦਾ ਕੋਈ ਤਖਤ ਮੌਜੂਦ ਨਹੀਂ ਸੀ) ਉਹ ਤਖਤ-ਅਸਥਾਨ ਕਿਵੇਂ ਬਣ ਗਿਆ ? ਜੇਕਰ ਪਟਨਾ ਨੂੰ ਤਖਤ-ਅਸਥਾਨ ਕਹਿਣਾ ਹੋਵੇ ਤਾਂ ਇਸ ਸੂਰਤ ਵਿਚ ਹੀ ਕਿਹਾ ਜਾ ਸਕਦਾ ਹੈ ਕਿ ਇੱਥੇ ਨੌਵੇਂ ਗੁਰੂ ਆਪਣੀ ਰਿਹਾਇਸ਼ ਦੌਰਾਨ, ਅਨੰਦਪੁਰ ਵਾਂਗ, ਤਖਤ ਉੱਤੇ ਬੈਠ ਕੇ ਆਪਣਾ ਦਰਬਾਰ ਲਗਾਇਆ ਕਰਦੇ ਸਨ। ਉਪਰੋਕਤ ਚਾਰ ਤਖਤ-ਅਸਥਾਨਾਂ ਨੂੰ **'ਦ ਸਿਖ ਗੁਰਦੁਆਰਾਜ਼ ਐਕਟ 1925'** ਰਾਹੀਂ ਮਾਨਤਾ ਦੁਆ ਦਿੱਤੀ ਗਈ ਅਤੇ ਫਿਰ 1968 ਈਸਵੀ ਵਿਚ ਤਲਵੰਡੀ ਸਾਬੋ ਨੂੰ ਵੀ ਸੂਚੀ ਵਿਚ ਸ਼ਾਮਲ ਕਰਦੇ ਹੋਏ ਪੰਜਵਾਂ ਤਖਤ-ਅਸਥਾਨ ਬਣਾ ਲਿਆ ਗਿਆ। ਇਕ ਵੱਡੀ ਅਸੰਗਤੀ ਜੋ **'ਦ ਸਿਖ ਗੁਰਦੁਆਰਾਜ਼ ਐਕਟ 1925'** ਰਾਹੀਂ ਪੈਦਾ ਕੀਤੀ ਗਈ ਹੈ ਉਹ ਇਹ ਹੈ ਕਿ ਇਸ ਐਕਟ ਦੀਆਂ ਸਬੰਧਤ ਧਾਰਾਵਾਂ ਵਿਚ ਤਖਤ-ਅਸਥਾਨਾ ਨੂੰ 'ਗੁਰਦੁਆਰਿਆਂ' ਦੇ

ਤੌਰ ਤੇ ਵੀ ਵਿਖਾਇਆ ਗਿਆ ਹੈ ਅਤੇ 'ਤਖਤਾਂ' ਦੇ ਤੌਰ ਤੇ ਵੀ, ਜਦ ਕਿ ਇਹ ਸਪਸ਼ਟ ਨਹੀਂ ਕੀਤਾ ਗਿਆ ਕਿ ਇਕ 'ਗੁਰਦੁਆਰੇ' ਅਤੇ ਇਕ 'ਤਖਤ' ਵਿਚਲਾ ਅੰਤਰ ਕੀ ਹੋ ਸਕਦਾ ਹੈ (ਉਂਜ ਇਕ 'ਗੁਰਦੁਆਰੇ' ਅਤੇ ਇਕ 'ਤਖਤ' ਦਾ ਆਪਸੀ ਮੁਕਾਬਲਾ ਕੀਤਾ ਹੀ ਨਹੀਂ ਜਾ ਸਕਦਾ!)।

ਅਸਲ ਵਿਚ ਸਿਖ ਮੱਤ ਲਈ ਚਾਰ ਜਾਂ ਪੰਜ 'ਤਖਤਾਂ' ਦਾ ਇਹ ਸੰਕਲਪ ਉਸ ਬ੍ਰਾਹਮਣਵਾਦੀ ਪਰੰਪਰਾ ਤੇ ਅਧਾਰਿਤ ਹੈ ਜਿਸ ਅਧੀਨ ਸ਼ੰਕਰਾਚਾਰੀਆ ਦੇ ਚਾਰ ਮੱਠ (ਪੂਰਬ ਵਿਚ ਪੁਰੀ, ਦੱਖਣ ਵਿਚ ਸ਼੍ਰਿੰਗੇਰੀ, ਪੱਛਮ ਵਿਚ ਦਵਾਰਕਾ ਅਤੇ ਉੱਤਰ ਵਿਚ ਜੋਸ਼ੀਮੱਠ) ਮੰਨੇਂ ਜਾਂਦੇ ਹਨ। ਇੱਸੇ ਤਰ੍ਹਾਂ ਹਿੰਦੂ ਦੇਵਤਿਆਂ ਦੇ ਅਸਥਾਨਾਂ ਦੇ ਤੌਰ ਤੇ ਚਾਰ ਧਾਮ (ਬਦਰੀਨਾਥ, ਰਾਮੇਸ਼ਵਰ, ਦਵਾਰਾਵਤੀ ਅਤੇ ਪਰਯਾਗ) ਨਿਸਚਤ ਹਨ ਅਤੇ ਸੱਤ ਪੁਰੀਆਂ (ਅਯੋਧਿਆ, ਮਥੁਰਾ, ਹਰਿਦੁਆਰ, ਕਾਸ਼ੀ, ਕਾਂਚੀ, ਅਵੰਤਿਕਾ ਅਤੇ ਦਵਾਰਾਵਤੀ) ਨੂੰ ਵੀ ਮਾਨਤਾ ਪਰਾਪਤ ਹੈ। ਦੂਸਰੇ ਪਾਸੇ ਸਤੀ ਦੇਵੀ ਨਾਲ ਸਬੰਧਤ ਅਨੇਕਾਂ ਦੇਵੀ-ਪੀਠਾਂ ਹਨ ਜਿਹਨਾਂ ਵਿਚ ਵੈਸ਼ਨੋ ਦੇਵੀ, ਜਵਾਲਾ ਜੀ, ਨੈਣਾਂ ਦੇਵੀ, ਮਣਸਾ ਦੇਵੀ ਆਦਿਕ ਸ਼ਾਮਲ ਹਨ। ਇਸ ਪੱਖੋਂ ਵੇਖਿਆ ਜਾਵੇ ਤਾਂ ਸਿਖ ਮੱਤ ਵਿਚ ਪਹਿਲਾਂ ਸ਼ਾਮਲ ਕੀਤੀ ਗਈ ਚਾਰ 'ਤਖਤਾਂ' ਦੀ ਸਥਾਪਤੀ ਹਿੰਦੂ ਧਰਮ ਦੇ ਚਾਰ ਮੱਠਾਂ ਜਾਂ ਧਾਮਾਂ ਦੇ ਸਮਾਨਅੰਤਰ ਰੱਖੀ ਗਈ ਸੀ: ਪੂਰਬ ਵਿਚ ਪਟਨਾ, ਦੱਖਣ ਵਿਚ ਨੰਦੇੜ, ਪੱਛਮ ਵਿਚ ਅੰਮ੍ਰਿਤਸਰ ਅਤੇ ਉੱਤਰ ਵਿਚ ਅਨੰਦਪੁਰ। ਪਰੰਤੂ ਗੁਰੂ ਗੋਬਿੰਦ ਸਿੰਘ ਦੇ 'ਪੰਜ ਪਿਆਰਿਆਂ' ਦੀ ਨਕਲ ਤੇ 'ਜੱਥੇਦਾਰਾਂ' ਦੀ ਗਿਣਤੀ ਪੰਜ ਕਰਨ ਹਿਤ ਪੰਜਵੇਂ 'ਤਖਤ' ਦੀ ਲੋੜ ਪਏ ਗਈ ਅਤੇ ਤਲਵੰਡੀ ਸਾਬੋ ਨੂੰ ਪੰਜਵੇਂ 'ਤਖਤ' ਦੇ ਤੌਰ ਤੇ ਪਰਗਟ ਕਰ ਦਿੱਤਾ ਗਿਆ। ਹੁਣ, 'ਤਖਤਾਂ' ਦੀ ਗਿਣਤੀ ਚਾਰ ਹੋਵੇ ਜਾਂ ਪੰਜ, ਇਸ ਤਖਤ-ਵਿਵਸਥਾ ਨੂੰ ਗੁਰਮੱਤ ਦੇ ਅਨੁਕੂਲ ਨਹੀਂ ਗਿਣਿਆਂ ਜਾ ਸਕਦਾ ਅਤੇ ਇਹ ਪੂਰੀ ਤਰ੍ਹਾਂ ਬ੍ਰਾਹਮਣਵਾਦੀ ਵਰਤਾਰਾ ਹੈ। ਪਹਿਲਾਂ ਤਾਂ ਗੁਰਮੱਤ ਕਿਸੇ ਵੀ ਅਸਥਾਨ ਨੂੰ ਵਿਸ਼ੇਸ਼ ਧਾਰਮਿਕ/ਅਧਿਆਤਮਿਕ ਮਹੱਤਤਾ ਨਹੀਂ ਦਿੰਦੀ ਭਾਵੇਂ ਕਿ ਇਤਹਾਸਿਕ ਪੱਖੋਂ ਕਿਸੇ ਅਸਥਾਨ ਦੀ ਵਿਸ਼ੇਸ਼ ਮਹੱਤਤਾ ਹੋ ਸਕਦੀ ਹੈ (ਗੁਰੂ ਨਾਨਕ ਦੇਵ ਦੀ ਮੱਕੇ ਵਾਲੀ ਸਾਖੀ ਦਾ ਮਤਲਬ ਇਹੋ ਹੀ ਨਿਕਲਦਾ ਹੈ)। ਇਸ ਪੱਖੋਂ ਵੇਖਿਆ ਜਾਵੇ ਤਾਂ ਗੁਰਮੱਤ ਅਨੁਸਾਰ ਦਰਬਾਰ ਸਾਹਿਬ ਅੰਮ੍ਰਿਤਸਰ ਨੂੰ ਵੀ ਸਿੱਖਾਂ ਦਾ ਸਰਵਉੱਚ ਜਾਂ ਕੇਂਦਰੀ 'ਧਾਰਮਿਕ' ਅਸਥਾਨ ਕਹਿਣਾ ਸਹੀ ਨਹੀਂ ਜਦ ਕਿ ਦਰਬਾਰ ਸਾਹਿਬ ਅੰਮ੍ਰਿਤਸਰ ਸਿੱਖਾਂ ਦਾ ਸਿਰਮੌਰ ਇਤਹਾਸਿਕ ਅਸਥਾਨ ਜ਼ਰੂਰ ਹੈ। ਸਿਖ ਗੁਰੂਆਂ ਨਾਲ ਸਬੰਧਤ ਰਹੇ ਤਖਤ-ਅਸਥਾਨਾ ਦੀ ਇਤਹਾਸਿਕ ਮਹੱਤਤਾ ਨੂੰ ਤਾਂ ਉਚਿਤ ਮਾਨਤਾ ਮਿਲਣੀ ਚਾਹੀਦੀ ਸੀ ਪਰੰਤੂ ਇਹਨਾਂ ਨੂੰ ਸਿੱਖੀ ਦੇ ਧਾਰਮਿਕ ਅਸਥਾਨਾ ਦੇ ਤੌਰ ਤੇ ਉਭਾਰਿਆ ਨਹੀਂ ਜਾਣਾ ਚਾਹੀਦਾ ਸੀ। ਉੱਧਰ ਹੋਇਆ ਇਹ ਹੈ ਕਿ ਅੰਮ੍ਰਿਤਸਰ ਵਾਲੇ ਤਖਤ-ਅਸਥਾਨ ਨੂੰ ਬਾਕੀ ਦੇ ਚਾਰ ਅਸਥਾਨਾਂ ਦੇ ਸਾਹਮਣੇ ਸਰਵਉੱਚ ਕਰ ਕੇ ਵਿਖਾਏ ਜਾਣ ਦੀ ਪਰੰਪਰਾ ਵੀ ਪੱਕੀ ਕਰ ਦਿੱਤੀ ਗਈ ਹੋਈ ਹੈ। ਇਸ ਸਥਿਤੀ ਦਾ ਪਰਭਾਵ ਇਹ ਪੈਂਦਾ

ਹੈ ਕਿ ਦਰਬਾਰ ਸਾਹਿਬ ਦਾ ਸਿੱਖਾਂ ਲਈ ਸਰਵਉੱਚਤਾ ਵਾਲਾ ਅਸਥਾਨ (ਇਤਹਾਸਿਕ ਪੱਖੋਂ) ਹੋਣ ਦੇ ਬਾਵਜੂਦ ਵੀ ਇਸ ਦੇ ਸਾਹਮਣੇ ਸਿੱਖੀ ਦਾ ਇਕ ਹੋਰ 'ਸਿਰਮੌਰ' ਕੇਂਦਰ ਸਥਾਪਤ ਕਰ ਦਿੱਤਾ ਗਿਆ ਹੋਇਆ ਹੈ। ਅਜਿਹੀ ਕਾਰਵਾਈ ਦੇ ਪਿੱਛੇ ਅਸਲੀ ਮਨਸ਼ਾ ਕੀ ਹੈ, ਇਹ ਡੂੰਘੀ ਸੋਚ-ਵਿਚਾਰ ਦਾ ਵਿਸ਼ਾ ਬਣ ਜਾਂਦਾ ਹੈ।

ਸੋ ਅਸੀਂ ਵੇਖਦੇ ਹਾਂ ਕਿ ਗੁਰਮੱਤ ਵਿਚ ਪਦਾਰਥਕ ਸਰੂਪ ਵਾਲੀ ਕਿਸੇ ਵਸਤੂ ਜਾਂ ਅਸਥਾਨ ਨੂੰ ਧਾਰਮਿਕ ਜਾ ਅਧਿਆਤਮਿਕ ਪੱਖੋਂ ਕੋਈ ਵਿਸ਼ੇਸ਼ ਮਹੱਤਤਾ ਪਰਾਪਤ ਨਹੀਂ। ਫਿਰ ਵੀ ਗੁਰੂ ਹਰਿਗੋਬਿੰਦ ਵੱਲੋਂ ਅੰਮ੍ਰਿਤਸਰ ਵਿਖੇ ਵਰਤੋਂ ਵਿਚ ਲਿਆਂਦੇ ਗਏ ਤਖਤ ਦੇ ਅਸਥਾਨ ਨੂੰ 'ਅਕਾਲ-ਤਖਤ' ਦਾ ਲਕਬ ਪਰਦਾਨ ਕਰਦੇ ਹੋਏ ਇੱਥੇ ਇਕ ਵਿਸ਼ੇਸ਼ ਵਿਵਸਥਾ ਕਾਇਮ ਕਰ ਦਿੱਤੀ ਗਈ। ਅਜਿਹਾ ਕਿਉਂ ਅਤੇ ਕਿੰਜ ਵਾਪਰਿਆ ਇਸ ਦਾ ਬਿਰਤਾਂਤ ਹੱਥਲੀ ਪੁਸਤਕ ਦੇ ਅਗਲੇ ਹਿਸਿੱਆਂ ਵਿਚ ਪੇਸ਼ ਕੀਤਾ ਗਿਆ ਹੈ।

==== 0 ====

# ਸੰਕਲਪ ਦੀ ਉਤਪੱਤੀ

ਅਧਿਆਇ ਪਹਿਲਾ ਵਿਚ ਅਸੀਂ ਵੇਖਿਆ ਹੈ ਕਿ ਸੰਭਵ ਤੌਰ ਤੇ ਗੁਰੂ ਅਰਜਨ ਦੇਵ ਦੇ ਆਦੇਸ਼ ਮੁਤਾਬਿਕ ਸਿਖ ਮੱਤ ਦੇ ਪਹਿਲੇ ਤਖਤ ਲਈ ਥੜ੍ਹੇ ਦੀ ਨਿਸ਼ਾਨਦੇਹੀ ਜਾਂ ਇਕ ਉਚੇਚੇ ਥੜ੍ਹੇ ਦੇ ਨਿਰਮਾਣ ਦਾ ਕਾਰਜ ਗੁਰੂ ਅਰਜਨ ਦੇਵ ਦੀ ਸ਼ਹੀਦੀ ਪਰਾਪਤ ਕਰਨ ਦੇ ਸਮੇਂ ਅਤੇ ਸਾਹਿਬਜ਼ਾਦਾ ਹਰਿਗੋਬਿੰਦ ਦੇ ਛੇਵੇਂ ਗੁਰੂ ਦੇ ਤੌਰ ਤੇ ਗੁਰਗੱਦੀ ਗ੍ਰਹਿਣ ਕਰਨ ਦੇ ਸਮੇਂ ਵਿਚਲੇ ਵਕਫੇ ਦੌਰਾਨ ਪੂਰਾ ਹੋ ਗਿਆ ਸੀ। ਪਰੰਤੂ ਇਸ ਥੜ੍ਹੇ, ਜਿਸ ਰੂਪ ਵਿਚ ਵੀ ਇਹ ਹੈ ਸੀ, ਨਾਲ ਸਬੰਧਤ ਇਸ ਤਖਤ-ਅਸਥਾਨ ਦਾ ਕੋਈ ਨਾਮ ਨਹੀਂ ਰਖਿੱਆ ਗਿਆ ਸੀ। ਗੁਰੂ ਹਰਿਗੋਬਿੰਦ ਨੇ ਅੰਮ੍ਰਿਤਸਰ ਵਿਖੇ ਸਥਾਪਤ ਕੀਤੇ ਗਏ ਆਪਣੇ ਤਖਤ-ਅਸਥਾਨ ਦੇ ਸੰਦਰਭ ਵਿਚ 'ਅਕਾਲ ਤਖਤ' ਸ਼ਬਦ-ਜੁੱਟ ਦੀ ਵਰਤੋਂ ਨਹੀਂ ਸੀ ਕੀਤੀ ਅਤੇ ਜੇਕਰ ਕਿਸੇ ਧਿਰ ਵੱਲੋਂ ਕਿਸੇ ਵਿਸ਼ੇਸ਼ ਮਕਸਦ ਅਧੀਨ ਅਜਿਹਾ ਦਾਵਾ ਕਰਨ ਦਾ ਕੋਈ ਜ਼ਿਕਰ ਆਉਂਦਾ ਹੈ ਤਾਂ ਉਹ ਪੂਰੀ ਤਰ੍ਹਾਂ ਵਿਵਾਦਿਤ ਸਮਝਿਆ ਜਾਣਾ ਚਾਹੀਦਾ ਹੈ।

'ਅਕਾਲ ਤਖਤ' ਸ਼ਬਦ-ਜੁੱਟ ਦੀ ਵਰਤੋਂ ਸਬੰਧੀ ਸਥਿਤੀ ਨੂੰ ਪੂਰੀ ਤਰ੍ਹਾਂ ਸਪਸ਼ਟ ਕਰਨ ਲਈ ਸਾਨੂੰ ਵਿਸ਼ੇ ਨਾਲ ਸਬੰਧਤ ਸਿਖ ਇਤਹਾਸ ਵਿਚਲੇ ਉਪਲਭਦ ਸਰੋਤਾਂ ਦੀ ਛਾਣ-ਬੀਣ ਵੀ ਕਰਨੀ ਪਵੇਗੀ। ਇਹ ਸਹੀ ਹੈ ਕਿ ਗੁਰਬਾਣੀ ਅਤੇ ਭਾਈ ਗੁਰਦਾਸ ਦੀ ਰਚਨਾ ਨੂੰ ਛੱਡ ਕੇ ਉਨ੍ਹੀਵੀਂ ਸਦੀ ਦੇ ਅੱਧ ਤਕ ਦੇ ਲੱਗ-ਭੱਗ ਸਾਰੇ ਦੇ ਸਾਰੇ ਅਜਿਹੇ ਸਰੋਤ ਮਿਥਹਾਸ ਨਾਲ ਭਰਪੂਰ ਹਨ ਪਰੰਤੂ ਕਾਫੀ ਮਾਤਰਾ ਵਿਚ ਸਮੱਗਰੀ ਉਹ ਵੀ ਹੈ ਜੋ ਮੌਖਿਕ ਪਰੰਪਰਾ ਰਾਹੀਂ ਚਲਦੀ ਆਈ ਹੈ ਅਤੇ ਇਸ ਨੂੰ ਇਹਨਾਂ ਸਰੋਤਾਂ ਦਾ ਉਪਯੋਗੀ ਅੰਸ਼ ਸਮਝ ਲਿਆ ਜਾਣਾ ਚਾਹੀਦਾ ਹੈ। ਪਰਾਪਤ ਸਰੋਤਾਂ ਰਾਹੀਂ ਚਲਦੀਆਂ ਆਈਆਂ ਮਨਮੱਤੀ ਅਤੇ ਤਰਕਹੀਣ ਦਲੀਲਾਂ ਨੂੰ ਕੱਟਣ ਲਈ ਅਤੇ ਉਹਨਾਂ ਦੇ ਸਮਾਨਾਂਤਰ ਤਰਕਸੰਗਤ ਵਿਚਾਰ ਪੇਸ਼ ਕਰਨ ਹਿਤ ਇਹਨਾਂ ਵਿਵਾਦਤ ਸਰੋਤਾਂ ਵਿਚ ਸ਼ਾਮਲ ਅਸੰਗਤੀਆਂ ਨੂੰ ਵੀ ਅਸਿੱਧੇ ਢੰਗ ਨਾਲ ਵਰਤੋਂ ਵਿਚ ਲਿਆਂਦਾ ਜਾ ਸਕਦਾ ਹੈ। ਸਿਖ ਕੌਮ ਦੇ ਇਤਹਾਸ ਵਿਚ ਸਮੇਂ-ਸਮੇਂ ਅਨੇਕਾਂ ਅਜਿਹੀਆਂ ਘਟਨਾਵਾਂ ਵੀ ਵਾਪਰੀਆਂ ਹਨ ਜੋ ਵਿਸ਼ੇ ਦੇ ਵੱਖ-ਵੱਖ ਪਹਿਲੂਆਂ ਨੂੰ ਸਮਝਣ ਵਿਚ ਕਾਫੀ ਸਹਾਈ ਹੁੰਦੀਆਂ ਹਨ। ਨਾਲ ਹੀ ਨਾਲ ਭਾਸ਼ਾ-ਵਿਗਿਆਨ ਅਤੇ ਤਰਕ-ਸ਼ਾਸਤਰ ਦੀਆਂ ਜੁਗਤਾਂ ਦੀ ਯੋਗ ਵਰਤੋਂ ਰਾਹੀਂ ਵਿਸ਼ੇ ਨਾਲ ਸਬੰਧਤ ਕਈ ਨਵੇਂ ਨੁਕਤੇ ਉੱਭਰ ਕੇ ਸਾਹਮਣੇ ਆ ਜਾਂਦੇ ਹਨ। ਇੱਥੇ ਅਸੀਂ ਵੇਖਾਂਗੇ ਕਿ ਪਰਾਪਤ ਸਰੋਤਾਂ ਦੇ ਯੋਗ ਅਤੇ ਵਿਗਿਆਨਕ ਅਧਿਐਨ ਰਾਹੀਂ ਕਥਿਤ 'ਅਕਾਲ-ਤਖਤ' ਦੇ ਸੰਕਲਪ ਦੀ ਉਤਪੱਤੀ ਦੀ ਗਾਥਾ ਭਲੀ-ਭਾਂਤ ਨਿੱਖਰ ਕੇ ਸਾਹਮਣੇ ਆ ਜਾਂਦੀ ਹੈ।

**ਸ਼ਬਦ-ਜੁੱਟ 'ਅਕਾਲ ਤਖਤ'**

ਸ਼ਬਦ-ਜੁੱਟ 'ਅਕਾਲ ਤਖਤ' ਵਿਚ ਦੋ ਸ਼ਬਦ-ਰੂਪ ਸ਼ਾਮਲ ਹਨ: 'ਅਕਾਲ' ਅਤੇ 'ਤਖਤ'। ਸ਼ਬਦ-ਰੂਪ 'ਤਖਤ' ਦੀ ਵਿਆਖਿਆ ਅਤੇ ਇਸ ਸ਼ਬਦ-ਰੂਪ ਦੀ ਵਰਤੋਂ ਬਾਰੇ ਵਿਸਥਾਰ ਅਧਿਆਇ ਪਹਿਲਾ ਵਿਚ ਦਿੱਤਾ ਜਾ ਚੁੱਕਾ ਹੈ। ਸ਼ਬਦ-ਰੂਪ 'ਅਕਾਲ', ਆਮ ਕਰਕੇ, ਵਿਸ਼ੇਸ਼ਣ-ਰੂਪ ਵਿਚ ਹੀ ਵਰਤੋਂ ਵਿਚ ਆਉਂਦਾ ਹੈ ਭਾਵੇਂ ਕਿ 'ਅਕਾਲ' ਦੇ ਕੁਝ ਨਾਂਵ-ਰੂਪ ਵੀ ਮੌਜੂਦ ਹਨ। ਵਿਸ਼ੇਸ਼ਣ-ਰੂਪ 'ਅਕਾਲ' ਵਿਚ ਆਉਂਦੇ 'ਕਾਲ' ਵਾਲੇ ਹਿੱਸੇ ਦਾ ਅਰਥ ਹੈ 'ਮੌਤ'। ਸੋ ਵਿਸ਼ੇਸ਼ਣ-ਰੂਪ 'ਅਕਾਲ' ਤੋਂ ਭਾਵ ਹੈ 'ਮੌਤ (ਕਾਲ) ਦਾ ਸ਼ਿਕਾਰ ਨਾ ਬਣਨ ਵਾਲਾ' ਭਾਵ 'ਅਮਰ' ਅਤੇ 'ਸਦੀਵੀ'। ਗੁਰਬਾਣੀ ਵਿਚ ਵਿਸ਼ੇਸ਼ਣ-ਰੂਪ 'ਅਕਾਲ' ਕੇਵਲ ਪ੍ਰਭੂ ਦੇ ਗੁਣ ਦੇ ਤੌਰ ਤੇ ਹੀ ਵਰਤਿਆ ਗਿਆ ਹੈ ਜਿਵੇਂ 'ਅਕਾਲ ਮੂਰਤਿ' ਅਤੇ 'ਅਕਾਲ ਪੁਰਖ' ਵਿਚ। ਪਰੰਤੂ ਸ਼ਬਦ-ਜੁੱਟ 'ਅਕਾਲ ਤਖਤ' ਵਿਚ ਵਰਤੇ ਹੋਏ ਸ਼ਬਦ-ਰੂਪ 'ਅਕਾਲ' ਦੇ ਵਿਸ਼ੇਸ਼ਣ ਹੋਣ ਤੇ 'ਅਕਾਲ ਤਖਤ' ਤੋਂ ਭਾਵ 'ਸਦੀਵੀ ਤਖਤ' ਬਣਦਾ ਹੈ। ਸਿਖ ਜੀਵਨ-ਜਾਚ ਦੇ ਸੰਦਰਭ ਵਿਚ ਕਿਸੇ ਦੁਨਿਆਵੀ ਤਖਤ (ਭਾਵੇਂ ਉਹ ਕਿਸੇ ਸਿਖ ਗੁਰੂ ਵੱਲੋਂ ਹੀ ਕਿਉਂ ਨਾ ਬਣਵਾਇਆ/ਵਰਤਿਆ ਗਿਆ ਹੋਵੇ) ਨੂੰ 'ਸਦੀਵੀ' ਕਹਿਣਾ ਉਚਿਤ ਨਹੀਂ ਕਿਉਂਕਿ ਗੁਰਮੱਤ ਅਨੁਸਾਰ ਕੋਈ ਵੀ ਦੁਨਿਆਵੀ ਵਸਤੂ ਸਦੀਵੀ ਨਹੀਂ ਹੋ ਸਕਦੀ। ਇਸ ਸਬੰਧੀ ਗੁਰਬਾਣੀ ਵਿਚ ਹੇਠਾਂ ਦਿੱਤੇ ਅਨੁਸਾਰ ਦਰਜ ਹੈ:

ਜਹ ਉਪਜੈ ਬਿਨਸੈ ਤਹੀ ਜੈਸੇ ਪੁਰਵਿਨ ਪਾਤ॥

(ਭਗਤ ਕਬੀਰ---**ਪਵਿੱਤਰ ਗ੍ਰੰਥ**: ਪੰਨਾ 857 )

ਜੋ ਉਪਜਿਓ ਸੋ ਬਿਨਸਿ ਹੈ ਪਰੋ ਆਜ ਕੈ ਕਾਲਿ॥

(ਗੁਰੂ ਤੇਗ ਬਹਾਦਰ---**ਪਵਿੱਤਰ ਗ੍ਰੰਥ**: ਪੰਨਾ 1429)

ਇਸ ਲਈ ਇਹ ਸੋਚਣਾ ਵਾਜਬ ਹੈ ਕਿ ਛੇਵੇਂ ਗੁਰੂ ਇੱਟਾਂ ਅਤੇ ਗਾਰੇ/ਮਸਾਲੇ ਨਾਲ ਇਕ ਥੜ੍ਹਾ ਉਸਾਰ ਕੇ ਉਸ ਦੀ ਇਕ ਤਖਤ ਵਾਸਤੇ ਵਰਤੋਂ ਕਰਨ ਵੇਲੇ ਉਸ ਦੇ ਨਾਮ ਵਿਚ ਵਿਸ਼ੇਸ਼ਣ-ਰੂਪ ਵਾਲਾ ਸ਼ਬਦ-ਰੂਪ 'ਅਕਾਲ' ਹਰਗਿਜ਼ ਨਹੀਂ ਸਨ ਵਰਤਣ ਲੱਗੇ ਕਿਉਂਕਿ ਉਹ ਇਸ ਥੜ੍ਹੇ ਅਤੇ ਇਸ ਉੱਤੇ ਰੱਖੇ ਜਾਣ ਵਾਲੇ ਆਸਣ ਨੂੰ 'ਸਦੀਵੀ' ਨਹੀਂ ਮੰਨ ਸਕਦੇ ਸਨ। ਨਾ ਹੀ ਛੇਵੇਂ ਗੁਰੂ ਮਹਿਜ਼ ਫੈਸ਼ਨ ਵਜੋਂ ਆਪਣੇ ਤਖਤ ਦਾ ਨਾਮ ਰੱਖਦੇ ਹੋਏ ਇਸ ਵਿਚ 'ਅਕਾਲ' ਸ਼ਬਦ ਦੀ ਵਰਤੋਂ ਕਰਨ ਦੀ ਸੋਚ ਸਕਦੇ ਸਨ ਜਿਵੇਂ ਕਿ ਅਜ-ਕਲ 'ਅਕਾਲ ਟਰਾਂਸਪੋਰਟ ਕੰਪਨੀ', 'ਅਕਾਲ ਫਰਨੀਚਰਜ਼', 'ਅਕਾਲ ਅਕੈਡਮੀ' ਜਾਂ 'ਅਕਾਲ ਰੈਸਟ ਹਾਊਸ' ਆਦਿਕ ਨਾਵਾਂ ਵਿਚ ਸ਼ਬਦ-ਰੂਪ 'ਅਕਾਲ' ਵਰਤਿਆ ਹੋਇਆ ਮਿਲਦਾ ਹੈ।

ਉੱਧਰ ਨਾਂਵ-ਰੂਪ 'ਅਕਾਲ' ਦੇ ਦੋ ਤਰ੍ਹਾਂ ਦੇ ਅਰਥ ਉਹ ਨਿਕਲਦੇ ਹਨ ਜਿਹਨਾਂ ਵਿੱਚੋਂ ਹਰੇਕ ਦੀ ਇੱਕੋ-ਇਕ ਉਦਾਹਰਨ ਗੁਰਬਾਣੀ ਵਿਚ ਹੇਠਾਂ ਦਿੱਤੇ ਅਨੁਸਾਰ ਮੌਜੂਦ ਹੈ:

1. 'ਕਾਲ' ਦਾ ਅਰਥ 'ਅਨੰਤ ਸਮਾਂ' ਤੋਂ ਲੈਂਦੇ ਹੋਏ 'ਅਕਾਲ' ਨੂੰ 'ਸੀਮਿਤ ਆਯੂ' ਦੇ ਅਰਥ ਦੇਣੇ ਜਿਸ ਤਰ੍ਹਾਂ ਕਿ ਹੇਠਾਂ ਦਿੱਤੀ ਸਤਰ ਵਿਚ ਕੀਤਾ ਗਿਆ ਹੈ:

ਸਿਮਰੈ ਕਾਲੁ ਅਕਾਲੁ ਸੁਚਿ ਸੋਚਾ॥

(ਗੁਰੂ ਅਰਜਨ ਦੇਵ---**ਪਵਿੱਤਰ ਗ੍ਰੰਥ**: ਪੰਨਾ 1079)

2. 'ਕਾਲ' ਦਾ ਅਰਥ 'ਸਮਾਂ' ਭਾਵ 'ਆਯੂ' ਤੋਂ ਲੈਂਦੇ ਹੋਏ 'ਅਕਾਲ' ਨੂੰ 'ਮੌਤ' ਦੇ ਅਰਥ ਦੇਣੇ ਜਿਸ ਤਰ੍ਹਾਂ ਕਿ ਹੇਠਾਂ ਦਿੱਤੀ ਸਤਰ ਵਿਚ ਕੀਤਾ ਗਿਆ ਹੈ:

ਕਾਲੁ ਅਕਾਲ ਖਸਮ ਕਾ ਕੀਨਾ ਇਹੁ ਪਰਪੰਚੁ ਬਧਾਵਨ॥

(ਭਗਤ ਕਬੀਰ---**ਪਵਿੱਤਰ ਗ੍ਰੰਥ**: ਪੰਨਾ 1104 )

ਇੱਥੇ ਵਿਸ਼ੇਸ਼ ਤੌਰ ਤੇ ਧਿਆਨ ਦੇਣ ਵਾਲੀ ਗੱਲ ਇਹ ਹੈ ਕਿ ਸਮੁੱਚੀ ਗੁਰਬਾਣੀ ਵਿਚ ਨਾਂਵ-ਰੂਪ 'ਅਕਾਲ' ਦੀ ਉਪਰੋਕਤ ਦੋ ਅਰਥਾਂ ਤੋਂ ਇਲਾਵਾ ਕੋਈ ਹੋਰ ਅਰਥ ਦੇਣ ਲਈ ਵਰਤੋਂ ਹੋਈ ਹੀ ਨਹੀਂ। ਕਈ ਸੱਜਣ ਨਾਂਵ-ਰੂਪ 'ਅਕਾਲ' ਦੇ ਅਰਥ 'ਰੱਬ' ਤੋਂ ਕੱਢਣ ਦੇ ਯਤਨ ਵੀ ਕਰਦੇ ਵੇਖੇ ਜਾ ਸਕਦੇ ਹਨ। ਪਰੰਤੂ ਧਿਆਨ ਨਾਲ ਵੇਖਣ ਤੇ ਇਹ ਪਤਾ ਚਲਦਾ ਹੈ ਕਿ 'ਰੱਬ' ਵਾਸਤੇ ਵਰਤਿਆ ਜਾ ਰਿਹਾ 'ਅਕਾਲ' ਅਸਲ ਵਿਚ ਗੁਰਬਾਣੀ ਵਿਚ ਆਈ ਸੰਰਚਨਾ 'ਅਕਾਲ ਪੁਰਖ' ਦਾ ਹੀ ਛੋਟਾ ਰੂਪ ਹੈ। ਇਸ ਤਰ੍ਹਾਂ 'ਸਤਿ ਸ੍ਰੀ ਅਕਾਲ' ਵਿਚ ਆਉਂਦਾ 'ਅਕਾਲ' ਵੀ ਮੁੱਢਲੇ ਤੌਰ ਤੇ 'ਅਕਾਲ ਪੁਰਖ' ਹੈ ਅਤੇ 'ਸਤਿ ਸ੍ਰੀ ਅਕਾਲ' ਦਾ ਪੂਰਾ ਰੂਪ 'ਸਤਿ ਸ੍ਰੀ ਅਕਾਲ ਪੁਰਖ' ਬਣਦਾ ਹੈ। ਪੰਜਾਬੀ ਵਿਚ 'ਅਕਾਲ' ਦੀ 'ਰੱਬ' ਦੇ ਤੌਰ ਤੇ ਵਰਤੋਂ ਉੱਸੇ ਤਰ੍ਹਾਂ ਹੀ ਹੈ ਜਿਵੇਂ ਕਿਸੇ ਦੇ 'ਬਹਾਦਰ ਸਿੰਘ' ਨਾਮ ਵਿਚਲੇ ਵਿਸ਼ੇਸ਼ਣ 'ਬਹਾਦਰ' ਨੂੰ ਇੱਸੇ ਨਾਮ ਦੇ ਛੋਟੇ ਰੂਪ 'ਬਹਾਦਰ' ਨੂੰ ਨਾਂਵ-ਰੂਪ ਦੇ ਤੌਰ ਵਰਤ ਲਿਆ ਜਾਂਦਾ ਹੈ। ਦੂਸਰੇ ਪਾਸੇ ਜੇਕਰ ਕੋਈ ਧਿਰ 'ਅਕਾਲ' ਨੂੰ 'ਰੱਬ' ਦੇ ਅਰਥ ਦਿੰਦੇ ਹੋਏ ਸ਼ਬਦ-ਜੁੱਟ 'ਅਕਾਲ ਤਖਤ' ਘੜ ਹੀ ਲੈਂਦੀ ਹੈ ਤਾਂ ਸ਼ਬਦ-ਜੁੱਟ 'ਅਕਾਲ ਤਖਤ' ਦੇ ਅਰਥ ਹੋਣਗੇ: 'ਪ੍ਰਭੂ ਦਾ ਤਖਤ'। ਪੰਜਾਬੀ ਵਿਚ '(ਨਾਂਵ-ਰੂਪ)+(ਨਾਂਵ-ਰੂਪ)' ਬਣਤਰ ਵਾਲੇ ਸ਼ਬਦ-ਜੁੱਟ ਆਮ ਹੀ ਵਰਤੇ ਜਾਂਦੇ ਹਨ ਜਿਹਨਾਂ ਵਿਚ 'ਦਾ/ਦੀ' ਸਬੰਧਵਾਚਕ ਸ਼ਬਦਾਂ ਦੀ ਵਰਤੋਂ ਆਪਣੇ-ਆਪ ਹੀ ਲੁੱਕਵੇਂ ਢੰਗ ਨਾਲ ਹੋ ਰਹੀ ਹੁੰਦੀ ਹੈ ਜਿਵੇਂ 'ਸਾਉਣ ਮਹੀਨਾ' (ਸਾਉਣ ਦਾ ਮਹੀਨਾ), 'ਗੁਰੂ ਕਿਰਪਾ' (ਗੁਰੂ ਦੀ ਕਿਰਪਾ), 'ਆਥਣ ਵੇਲਾ' (ਆਥਣ ਦਾ ਵੇਲਾ) ਆਦਿਕ ਵਿਚ। ਇਸ ਤਰ੍ਹਾਂ ਜੇਕਰ ਕੋਈ ਸ਼ਖਸ 'ਅਕਾਲ ਤਖਤ' ਸ਼ਬਦ-ਜੁੱਟ ਵਿਚ 'ਅਕਾਲ' ਸ਼ਬਦ ਨੂੰ 'ਪ੍ਰਭੂ' ਦੇ ਅਰਥ ਦਿੰਦੇ ਹੋਏ ਇਸ ਦੀ ਨਾਂਵ-ਰੂਪ ਵਜੋਂ ਵਰਤੋਂ ਹੁੰਦੀ ਕਿਆਸਦਾ ਹੈ ਤਾਂ ਇਸ ਸ਼ਬਦ-ਜੁੱਟ ਦੇ ਅਰਥ ਹੋਣਗੇ 'ਅਕਾਲ ਦਾ ਤਖਤ' ਜਿਸ ਦਾ ਭਾਵ ਹੋਵੇਗਾ: 'ਪ੍ਰਭੂ ਦਾ ਤਖਤ'। ਪਰੰਤੂ 'ਅਕਾਲ' ਸ਼ਬਦ-ਰੂਪ ਦੇ 'ਪ੍ਰਭੂ' ਵਾਲੇ ਅਰਥ ਨੂੰ ਲੈ ਕੇ ਬਣਾਇਆ ਗਿਆ ਇਹ 'ਅਕਾਲ

ਤਖਤ' ਸ਼ਬਦ-ਜੁੱਟ ਵੀ ਗੁਰਮੱਤ ਦੀ ਭਾਵਨਾ ਦੇ ਅਨੁਕੂਲ ਨਹੀਂ ਰਹਿੰਦਾ ਕਿਉਂਕਿ ਗੁਰਮੱਤ ਅਨੁਸਾਰ ਪ੍ਰਭੂ ਨਿਰੰਕਾਰ ਹੈ ਅਤੇ ਉਸ ਦਾ ਕੋਈ ਸ਼ਖਸੀ ਰੂਪ ਨਹੀਂ ਹੋ ਸਕਦਾ ਜਿਸ ਨੂੰ ਕਿਸੇ ਦੁਨਿਆਵੀ ਆਸਣ ਦੀ ਲੋੜ ਪਵੇ। ਅਕਾਲ ਪੁਰਖ ਪ੍ਰਭੂ ਸਰਵਵਿਆਪਕ ਹੈ, ਉਹ ਸ੍ਰਿਸ਼ਟੀ ਦੇ ਕਣ-ਕਣ ਵਿਚ ਮੌਜੂਦ ਹੈ ਅਤੇ ਸਮੁੱਚੀ ਸ੍ਰਿਸ਼ਟੀ ਹੀ ਉਸ ਦਾ ਆਸਣ ਹੈ। ਗੁਰਬਾਣੀ ਵਿਚ ਅਕਾਲ ਪੁਰਖ ਪ੍ਰਭੂ ਦੇ ਤਖਤ ਬਾਰੇ ਹੇਠਾਂ ਦਿੱਤੇ ਅਨੁਸਾਰ ਦਰਸਾਇਆ ਗਿਆ ਹੈ:

ਕੁਦਰਤਿ ਤਖਤੁ ਰਚਾਇਆ ਸਚਿ ਨਿਬੇੜਨਹਾਰੋ।

(ਗੁਰੂ ਨਾਨਕ ਦੇਵ---**ਪਵਿੱਤਰ ਗ੍ਰੰਥ**: ਪੰਨਾ 580 )

ਇਸ ਤਰ੍ਹਾਂ ਗੁਰੂ ਹਰਿਗੋਬਿੰਦ ਆਪਣੇ ਤਖਤ ਨੂੰ 'ਅਕਾਲ ਪੁਰਖ ਦਾ ਤਖਤ' ਜਾਂ 'ਪ੍ਰਭੂ ਦਾ ਤਖਤ' ਵਾਲਾ ਨਾਮ ਕਦੀ ਵੀ ਨਹੀਂ ਸਨ ਦੇਣ ਲੱਗੇ। ਦੂਸਰੇ ਪਾਸੇ ਅੰਮ੍ਰਿਤਸਰ ਵਿਖੇ ਸਥਾਪਤ ਕੀਤੇ ਗਏ ਤਖਤ-ਅਸਥਾਨ ਦੇ ਉੱਤੇ ਛੇਵੇਂ ਗੁਰੂ ਨੇ ਆਪ ਬਿਰਾਜਣਾ ਸੀ। ਸਪਸ਼ਟ ਹੈ ਕਿ ਉਹ 'ਪ੍ਰਭੂ ਦੇ ਤਖਤ' ਦੇ ਉੱਤੇ ਆਪਣਾ ਆਸਣ ਲਗਾਉਣ ਬਾਰੇ ਤਾਂ ਕਦੀ ਸੋਚ ਵੀ ਨਹੀਂ ਸੀ ਸਕਦੇ। ਇਸ ਲਈ ਉਪਰੋਕਤ ਵਿਚਾਰ-ਚਰਚਾ ਦੇ ਅਧਾਰ ਤੇ ਅਸੀਂ ਨਿਸਚੇ ਨਾਲ ਇਹ ਕਹਿ ਸਕਦੇ ਹਾਂ ਕਿ ਛੇਵੇਂ ਗੁਰੂ ਕਦੀ ਵੀ ਆਪਣੇ ਇਸ ਤਖਤ-ਅਸਥਾਨ ਲਈ 'ਅਕਾਲ ਪੁਰਖ' ਦੇ ਅਰਥ ਵਾਲੇ 'ਅਕਾਲ' ਸ਼ਬਦ-ਰੂਪ ਦੀ ਵਰਤੋਂ ਕਰਦੇ ਹੋਏ ਇਸ ਦਾ ਨਾਮ 'ਅਕਾਲ ਤਖਤ' ਤੇ ਨਹੀਂ ਸਨ ਰੱਖਣ ਲੱਗੇ।

ਜਿਵੇਂ ਕਿ ਅਸੀਂ ਪਿੱਛਲੇ ਅਧਿਆਇ ਵਿਚ ਵੀ ਵੇਖ ਚੁੱਕੇ ਹਾਂ, ਇਹ ਸੋਚਣਾ ਵੀ ਮਹੱਤਵਪੂਰਨ ਹੈ ਕਿ ਗੁਰਬਾਣੀ ਵਿਚ ਅਕਾਲ ਪੁਰਖ ਪ੍ਰਭੂ ਦੇ 'ਤਖਤ' ਦੀ ਗੱਲ ਤਾਂ ਕੀਤੀ ਗਈ ਹੈ ਪਰੰਤੂ ਇਕ ਤਾਂ ਅਕਾਲ ਪੁਰਖ ਦੇ ਉਸ ਤਖਤ ਦਾ ਰੂਪ ਦੁਨਿਆਵੀ ਤਖਤ ਵਾਲਾ ਨਹੀਂ (ਜਦ ਕਿ ਗੁਰੂ ਹਰਿਗੋਬਿੰਦ ਵੱਲੋਂ ਅੰਮ੍ਰਿਤਸਰ ਵਿਖੇ ਸਥਾਪਤ ਕੀਤੇ ਗਏ ਤਖਤ-ਅਸਥਾਨ ਦਾ ਤਖਤ 'ਦੁਨਿਆਵੀ' ਤਖਤਾਂ ਦੀ ਸ਼੍ਰੇਣੀ ਵਿਚ ਆਉਂਦਾ ਹੈ) ਅਤੇ ਦੂਸਰਾ, ਗੁਰਬਾਣੀ ਵਿਚ ਅਕਾਲ ਪੁਰਖ ਦੇ ਤਖਤ ਲਈ 'ਅਕਾਲ ਤਖਤ' ਸ਼ਬਦ-ਜੁੱਟ ਕਿਧਰੇ ਵੀ ਨਹੀਂ ਵਰਤਿਆ ਗਿਆ। ਗੁਰਬਾਣੀ ਵਿਚ ਦੁਨਿਆਵੀ ਤਖਤ ਲਈ 'ਅਕਾਲ ਤਖਤ' ਸ਼ਬਦ-ਜੁੱਟ ਦੀ ਵਰਤੋਂ ਦੀ ਉਂਜ ਹੀ ਸੰਭਾਵਨਾ ਨਹੀਂ ਬਣਦੀ।

ਇਸ ਤਰ੍ਹਾਂ ਸਪਸ਼ਟ ਤੌਰ ਤੇ ਅਸੀਂ ਇਸ ਸਿੱਟੇ ਤੇ ਪਹੁੰਚ ਜਾਂਦੇ ਹਾਂ ਕਿ ਗੁਰਮੱਤ ਦੇ ਸੰਦਰਭ ਵਿਚ ਸ਼ਬਦ-ਜੁੱਟ 'ਅਕਾਲ ਤਖਤ' ਕਿਸੇ ਤਰ੍ਹਾਂ ਵੀ ਪੰਜਾਬੀ ਦੀ ਵਾਜਬ ਭਾਸ਼ਾਈ ਸੰਰਚਨਾ (Valid Linguistic Structure) ਸਾਬਤ ਨਹੀਂ ਹੁੰਦੀ। ਬੜੇ ਹੀ ਅਚੰਭੇ ਵਾਲੀ ਗੱਲ ਹੈ ਕਿ ਸ਼ਬਦ-ਜੁੱਟ 'ਅਕਾਲ ਤਖਤ' ਗੁਰਮੱਤ ਪੱਖੋਂ ਪ੍ਰਸੰਗਕ ਨਾ ਹੋਣ ਤੇ ਵੀ ਇਸ ਦਾ ਪਿੱਛਲੇ ਕਾਫੀ ਸਮੇਂ ਤੋਂ ਸਿਖ ਜੀਵਨ-ਜਾਚ ਦੇ ਸੰਦਰਭ ਵਿਚ ਖੂਬ ਖੁਲ੍ਹ ਕੇ ਪਰਯੋਗ ਕੀਤਾ ਜਾ ਰਿਹਾ ਹੈ।

### ਭਾਈ ਗੁਰਦਾਸ ਦੀ ਰਚਨਾ

ਭਾਈ ਗੁਰਦਾਸ ਨੇ ਖੁਦ ਅੰਮ੍ਰਿਤਸਰ ਵਿਖੇ ਤਖਤ-ਅਸਥਾਨ ਦੀ ਸਥਾਪੜੀ ਦੀ ਪ੍ਰੀਕਿਰਿਆ ਵਿਚ ਹਿੱਸਾ ਲਿਆ ਅਤੇ ਉਹ ਬਾਬਾ ਬੁੱਢਾ ਦੇ ਅਕਾਲ-ਚਲਾਣੇ ਤੋਂ ਪਿੱਛੋਂ ਉਸ ਦੀ ਥਾਂ ਤੇ ਕਈ ਸਾਲ ਦਰਬਾਰ ਸਾਹਿਬ ਵਿਖੇ ਸੇਵਾਦਾਰ ਦੇ ਤੌਰ ਤੇ ਕਾਰਜ ਕਰਦਾ ਰਿਹਾ। ਭਾਈ ਗੁਰਦਾਸ ਨੇ ਆਪਣੀਆਂ ਵਾਰਾਂ ਵਿਚ ਸ਼ਾਮਲ ਦਰਜਨ ਕੁ ਪੌੜੀਆਂ ਵਿਚ ਗੁਰੂ ਹਰਿਗੋਬਿੰਦ ਦੇ ਬਾਰੇ ਵਿਚ ਜ਼ਿਕਰ ਕੀਤਾ ਹੈ। ਇਹਨਾਂ ਪੌੜੀਆਂ ਵਿੱਚੋਂ ਇਕ ਪੌੜੀ ਉਹਨਾਂ ਦੇ ਤਖਤ ਦੇ ਥੜ੍ਹੇ ਦੇ ਸੰਪੂਰਨ ਹੋਣ ਉਪਰੰਤ ਇਸ ਉਤਲੇ ਤਖਤ ਉੱਤੇ ਛੇਵੇਂ ਗੁਰੂ ਦੇ ਪਹਿਲੀ ਵਾਰ ਬਿਰਾਜਮਾਨ ਹੋਣ ਦੇ ਮੌਕੇ ਤੇ ਰਚੀ ਗਈ ਦੱਸੀ ਜਾਂਦੀ ਹੈ ਜਿਸ ਦੀਆਂ ਆਰੰਭਕ ਪੰਕਤੀਆਂ ਹੇਠਾਂ ਦਿੱਤੇ ਅਨੁਸਾਰ ਹਨ:

ਗੁਰੁ ਅਰਜਨ ਕਾਇਆ ਪਲਟ ਕਰ ਮੂਰਤਿ ਹਰਿ ਗੋਬਿੰਦ ਸਵਾਰੀ।
ਚੱਲੀ ਪੀੜ੍ਹੀ ਸੋਢੀਆਂ ਰੂਪ ਦਖਾਵਨ ਵਾਰੋ ਵਾਰੀ।

ਪਰੰਤੂ ਭਾਈ ਗੁਰਦਾਸ ਨੇ ਇਸ ਪੌੜੀ ਵਿਚ ਜਾਂ ਗੁਰੂ ਹਰਿਗੋਬਿੰਦ ਸਬੰਧੀ ਆਪਣੀ ਕਿਸੇ ਹੋਰ ਰਚਨਾ ਵਿਚ ਕਿਧਰੇ ਵੀ 'ਅਕਾਲ' ਦੇ ਨਾਮ ਵਾਲੇ ਤਖਤ ਭਾਵ ਕਥਿਤ 'ਅਕਾਲ-ਤਖਤ' ਦੇ ਨਿਰਮਾਣ ਦਾ ਕੋਈ ਜ਼ਿਕਰ ਨਹੀਂ ਕੀਤਾ। ਭਾਈ ਗੁਰਦਾਸ ਰਚਿਤ ਵਾਰ ਛੱਬੀ ਦੀ ਚੌਵ੍ਹੀਵੀਂ ਪੌੜੀ ਦੀ ਇਕ ਪੰਕਤੀ ਹੇਠਾਂ ਦਿੱਤੇ ਅਨੁਸਾਰ ਹੈ:

ਮੰਜੀ ਬਹਿ ਸੰਤੋਖਦਾ ਕੁਤੇ ਰਖਿ ਸ਼ਿਕਾਰੁ ਖਿਲਾਇਆ।

ਭਾਵ ਭਾਈ ਗੁਰਦਾਸ ਛੇਵੇਂ ਗੁਰੂ ਤੇ ਗਿਲਾ ਕਰਦਾ ਹੈ ਕਿ ਉਹ ਪਹਿਲੇ ਗੁਰੂਆਂ ਵਾਂਗ ਆਸਣ ਤੇ ਬਿਰਾਜਮਾਨ ਹੋ ਕੇ ਸੰਗਤਾਂ ਨੂੰ ਦਰਸ਼ਨ ਦੇਣ ਅਤੇ ਕਥਾ ਕੀਰਤਨ ਕਰਨ ਦੀ ਬਜਾਇ ਕੁੱਤੇ ਲੈ ਕੇ ਸ਼ਿਕਾਰ ਨੂੰ ਚੜ੍ਹੇ ਰਹਿੰਦੇ ਹਨ। ਇੱਥੇ ਭਾਈ ਗੁਰਦਾਸ ਵੱਲੋਂ ਸਿਖ ਗੁਰੂਆਂ ਦੇ 'ਆਸਣ' ਦਾ 'ਮੰਜੀ' ਦੇ ਤੌਰ ਤੇ ਤਾਂ ਜ਼ਿਕਰ ਕੀਤਾ ਗਿਆ ਹੈ ਪਰੰਤੂ ਉਸ ਨੇ ਛੇਵੇਂ ਗੁਰੂ ਦੇ 'ਅਕਾਲ' ਨਾਮੀ ਤਖਤ ਦਾ ਕੋਈ ਹਵਾਲਾ ਨਹੀਂ ਦਿੱਤਾ। ਨਾ ਹੀ ਭਾਈ ਗੁਰਦਾਸ ਦੀਆਂ ਰਚਨਾਵਾਂ ਵਿਚ ਕਿਧਰੇ 'ਅਕਾਲ ਬੁੰਗਾ' ਸ਼ਬਦ-ਜੁੱਟ ਦੀ ਵਰਤੋਂ ਕੀਤੀ ਹੋਈ ਮਿਲਦੀ ਹੈ। ਨਿਸਚੇ ਹੀ 'ਅਕਾਲ ਤਖਤ' ਅਤੇ 'ਅਕਾਲ ਬੁੰਗਾ' ਵਾਲੇ ਦੋਵੇਂ ਸ਼ਬਦ-ਜੁੱਟ 1636 ਈਸਵੀ (ਭਾਈ ਗੁਰਦਾਸ ਦੇ ਸਵਾਸ ਛੱਡਣ ਦਾ ਸਾਲ) ਤੋਂ ਬਹੁਤ ਪਿੱਛੋਂ ਜਾ ਕੇ ਕਿਸੇ ਸਮੇਂ ਹੋਂਦ ਵਿਚ ਆਏ ਹਨ।

### ਦਬਿਸਤਾਨਿ ਮਜਾਹਿਬ

**'ਦਬਿਸਤਾਨਿ ਮਜਾਹਿਬ'** ਸ਼ੇਖ ਮੁਹੰਮਦ ਮੁਹਸਿਨ ਫਾਨੀ ਦੀ ਫਾਰਸੀ ਵਿਚ ਕੀਤੀ ਹੋਈ ਰਚਨਾ ਹੈ। ਮੁਹਸਿਨ ਫਾਨੀ ਮੂਲ ਤੌਰ ਤੇ ਫਾਰਸ (ਇਰਾਨ) ਦਾ ਸ਼ਹਿਰੀ ਸੀ ਪਰੰਤੂ ਉਸ ਨੇ ਆਪਣੇ ਜੀਵਨ ਦਾ ਬਹੁਤਾ ਸਮਾਂ ਭਾਰਤ ਵਿਚ ਹੀ ਬਿਤਾਇਆ।

ਉਹ ਗੁਰੂ ਹਰਿਗੋਬਿੰਦ ਦਾ ਸਮਕਾਲੀ ਸੀ ਅਤੇ ਉਹ ਲੰਬਾ ਸਮਾਂ ਛੇਵੇਂ ਗੁਰੂ ਦੇ ਸੰਪਰਕ ਵਿਚ ਵੀ ਰਿਹਾ। ਮੁਹਸਿਨ ਫਾਨੀ ਨੇ **'ਦਬਿਸਤਾਨਿ ਮਜਾਹਿਬ'** ਵਿਚ ਛੇਵੇਂ ਗੁਰੂ ਬਾਰੇ ਕਾਫੀ ਜਾਣਕਾਰੀ ਦਰਜ ਕੀਤੀ ਹੋਈ ਹੈ। ਜਿਹੜੇ ਸੱਜਣ ਫਾਰਸੀ ਭਾਸ਼ਾ

ਦੇ ਮਾਹਰ ਹਨ ਉਹ ਖੁਦ ਹੀ ਵੇਖ ਸਕਦੇ ਹਨ ਕਿ '**ਦਬਿਸਤਾਨਿ ਮਜਾਹਿਬ**' ਵਿਚ ਕਿਧਰੇ ਵੀ ਸ਼ਬਦ-ਜੁੱਟ 'ਅਕਾਲ ਤਖਤ' ਜਾਂ 'ਅਕਾਲ ਬੁੰਗਾ' ਦੀ ਵਰਤੋਂ ਕੀਤੀ ਹੋਈ ਨਹੀਂ ਮਿਲਦੀ। ਭਾਈ ਕਾਹਨ ਸਿੰਘ ਨਾਭਾ ਨੇ ਵੀ '**ਮਹਾਨ ਕੋਸ਼**' ਵਿਚ ਇਸ ਪੁਸਤਕ ਸਬੰਧੀ ਐਂਟਰੀ ਕਰਨ ਹਿਤ ਅਵੱਸ਼ ਹੀ ਇਸ ਪੁਸਤਕ ਦਾ ਪੂਰੀ ਬਾਰੀਕੀ ਨਾਲ ਅਧਿਐਨ ਕੀਤਾ ਹੋਵੇਗਾ। ਜੇਕਰ ਮੁਹਸਿਨ ਫਾਨੀ ਨੇ ਆਪਣੀ ਇਸ ਪੁਸਤਕ ਵਿਚ ਛੇਵੇਂ ਗੁਰੂ ਦੇ 'ਅਕਾਲ' ਦੇ ਨਾਮ ਹੇਠ ਜ਼ਿਕਰ ਵਿਚ ਆਏ 'ਤਖਤ' ਜਾਂ 'ਬੁੰਗੇ' ਦਾ ਕਿਧਰੇ ਕੋਈ ਹਵਾਲਾ ਦਿੱਤਾ ਹੁੰਦਾ ਤਾਂ ਭਾਈ ਕਾਹਨ ਸਿੰਘ ਨਾਭਾ ਨੇ '**ਮਹਾਨ ਕੋਸ਼**' ਵਿਚ 'ਅਕਾਲ ਤਖਤ' ਅਤੇ 'ਅਕਾਲ ਬੁੰਗਾ' ਦੀ ਵਿਆਖਿਆ ਦੇਣ ਵੇਲੇ ਇਸ ਦੀ ਵਰਤੋਂ ਜ਼ਰੂਰ ਕਰਨੀ ਸੀ (ਕਿਉਂਕਿ ਕਿਸੇ ਢੁਕਵੇਂ ਹਵਾਲੇ ਦੀ ਅਣਹੋਂਦ ਕਰ ਕੇ ਇਸ ਵਿਆਖਿਆ ਵਿਚ ਸਪਸ਼ਟਤਾ ਨਹੀਂ ਆ ਸਕੀ, ਵੇਖੋ ਪੰਨਾਂ 63-64)। ਇਸ ਤਰ੍ਹਾਂ ਇਹ ਦਾਵੇ ਨਾਲ ਕਿਹਾ ਜਾ ਸਕਦਾ ਹੈ ਕਿ '**ਦਬਿਸਤਾਨਿ ਮਜਾਹਿਬ**' ਵਿਚ ਸ਼ਬਦ-ਜੁੱਟ 'ਅਕਾਲ ਤਖਤ' ਅਤੇ ਸ਼ਬਦ-ਜੁੱਟ 'ਅਕਾਲ ਬੁੰਗਾ' ਦਾ ਕੋਈ ਜ਼ਿਕਰ ਨਹੀਂ ਆਉਂਦਾ।

### ਪਰਚੀਆਂ ਸੇਵਾ ਦਾਸ

ਪੁਸਤਕ '**ਪਰਚੀਆਂ ਸੇਵਾ ਦਾਸ**' ਇਕ ਪੁਰਾਣੀ ਰਚਨਾ ਹੈ ਜੋ 1725 ਈਸਵੀ ਦੇ ਆਸ-ਪਾਸ ਤਿਆਰ ਹੋਈ ਮੰਨੀ ਜਾਂਦੀ ਹੈ। ਇਸ ਪੁਸਤਕ ਵਿਚ ਉਦਾਸੀ ਫਿਰਕੇ ਨਾਲ ਸਬੰਧਿਤ ਸ਼ਰਧਾਲੂ ਸੇਵਾ ਦਾਸ ਵੱਲੋਂ ਪੇਸ਼ ਕੀਤੀਆਂ ਸਿਖ ਗੁਰੂਆਂ ਦੇ ਜੀਵਨ ਨਾਲ ਸਬੰਧਤ ਕੁਝ ਸਾਖੀਆਂ ਦਰਜ ਹਨ। ਇਸ ਪੁਸਤਕ ਵਿਚ ਛੇਵੇਂ ਗੁਰੂ ਬਾਰੇ ਇੱਕੋ ਹੀ ਸਾਖੀ ਸ਼ਾਮਲ ਹੈ ਜਿਸ ਵਿਚ ਉਹਨਾਂ ਨੂੰ 'ਸੱਚਾ ਪਾਤਸ਼ਾਹ' ਦੇ ਤੌਰ ਤੇ ਵਿਖਾਇਆ ਗਿਆ ਹੈ ਅਤੇ ਉਹਨਾਂ ਦੇ ਕਿਰਪਾਨਧਾਰੀ ਹੋਣ ਵੱਲ ਵੀ ਸਪਸ਼ਟ ਇਸ਼ਾਰਾ ਕੀਤਾ ਗਿਆ ਹੈ। ਪਰੰਤੂ ਇਸ ਸਾਖੀ ਵਿਚ ਜਾਂ ਸਮੁੱਚੀ ਰਚਨਾ ਦੇ ਕਿਸੇ ਹੋਰ ਭਾਗ ਵਿਚ ਛੇਵੇਂ ਗੁਰੂ ਵੱਲੋਂ ਸਥਾਪਤ ਕੀਤੇ ਹੋਏ ਕਿਸੇ 'ਅਕਾਲ' ਨਾਮੀ ਤਖਤ ਜਾਂ ਬੁੰਗੇ ਦਾ ਕੋਈ ਜ਼ਿਕਰ ਕੀਤਾ ਹੋਇਆ ਨਹੀਂ ਮਿਲਦਾ।

### ਬੰਸਾਵਲੀ ਨਾਮਾ

ਕੇਸਰ ਸਿੰਘ ਛਿੱਬਰ ਰਚਿਤ '**ਬੰਸਾਵਲੀ ਨਾਮਾ**' (1769 ਈਸਵੀ) ਸਿਖ ਇਤਿਹਾਸ ਨਾਲ ਸਬੰਧ ਰੱਖਣ ਵਾਲੀ ਇਕ ਹੋਰ ਪੁਰਾਣੀ ਰਚਨਾ ਹੈ। ਬ੍ਰਾਹਮਣੀ ਸੰਸਕਾਰਾਂ ਦਾ ਧਾਰਨੀ ਹੋਣ ਕਰ ਕੇ ਇਸ ਪੁਸਤਕ ਦਾ ਲੇਖਕ ਪੁਸਤਕ ਵਿਚ ਪੌਰਾਣਿਕ ਭਾਂਤ ਦੀਆਂ ਗਾਥਾਵਾਂ ਪੇਸ਼ ਕਰਨ ਵੱਲ ਵਧੇਰੇ ਰੁਚਿਤ ਹੈ। ਪਿਆਰਾ ਸਿੰਘ ਪਦਮ ਦੇ ਸ਼ਬਦਾਂ ਵਿਚ "ਲੇਖਕ ਨੇ ਇਤਿਹਾਸਕਾਰੀ ਦੀ ਚਿੱਟੀ ਚਾਦਰ ਉੱਤੇ ਥਾਂ ਥਾਂ ਖਾਹਮੁਖਾਹ ਪੁਰਾਣਕ ਗੱਪਾਂ ਦਾ ਕਲੰਕ ਲਾ ਛਡਿੱਆ ਹੈ ਤੇ ਇਸ ਨਾਲ ਇਤਿਹਾਸਿਕਤਾ ਨੂੰ ਬਹੁਤ ਠੇਸ ਪਹੁੰਚੀ ਹੈ।" ਪਰੰਤੂ ਕੇਸਰ ਸਿੰਘ ਛਿੱਬਰ ਦੇ ਸਿਖ ਗੁਰੂਆਂ ਦੀਆਂ ਬੰਸਾਵਲੀਆਂ ਵੱਲ ਵਧੇਰੇ ਰੁਚਿਤ ਹੋਣ ਕਰ ਕੇ ਉਸ ਵੱਲੋਂ ਆਪਣੀ ਪੁਸਤਕ ਵਿਚ

ਗੁਰੂ ਹਰਿਗੋਬਿੰਦ ਬਾਰੇ ਜਾਣਕਾਰੀ ਦੇਣ ਵੇਲੇ ਉਹਨਾਂ ਵੱਲੋਂ 'ਅਕਾਲ' ਦੇ ਨਾਮ ਹੇਠਾਂ ਸਥਾਪਤ ਕੀਤੇ ਗਏ ਕਿਸੇ ਤਖਤ ਜਾਂ ਬੁੰਗੇ ਦਾ ਜ਼ਿਕਰ ਕੀਤੇ ਜਾਣ ਦੀ ਸੰਭਾਵਨਾ ਬਣ ਸਕਦੀ ਸੀ (ਜੇਕਰ ਛੇਵੇਂ ਗੁਰੂ ਨੇ ਇਹਨਾਂ ਵਿੱਚੋਂ ਕਿਸੇ ਲਈ 'ਅਕਾਲ' ਦੇ ਨਾਮ ਦੀ ਵਰਤੋਂ ਕੀਤੀ ਹੁੰਦੀ)। ਪਰੰਤੂ '**ਬੰਸਾਵਲੀ ਨਾਮਾ**' ਵਿਚ ਛੇਵੇਂ ਗੁਰੂ ਵੱਲੋਂ 'ਅਕਾਲ' ਦੇ ਨਾਮ ਹੇਠਾਂ ਸਥਾਪਤ ਕੀਤੇ ਗਏ ਕਿਸੇ ਤਖਤ ਜਾਂ ਬੁੰਗੇ ਦਾ ਕੋਈ ਜ਼ਿਕਰ ਨਹੀਂ ਮਿਲਦਾ।

## ਮਹਿਮਾ ਪ੍ਰਕਾਸ਼ (ਕਵਿਤਾ)

ਸਰੂਪ ਚੰਦ ਭੱਲਾ ਰਚਿਤ ਕਵਿਤਾ-ਰੂਪ '**ਮਹਿਮਾ ਪ੍ਰਕਾਸ਼**' (1776 ਈਸਵੀ) ਵਾਰਤਕ-ਰੂਪ '**ਮਹਿਮਾ ਪ੍ਰਕਾਸ਼**' (ਲੇਖਕ ਬਾਵਾ ਕ੍ਰਿਪਾਲ ਦਾਸ; 1741 ਈਸਵੀ) ਤੇ ਅਧਾਰਿਤ ਹੈ। ਇਸ ਗ੍ਰੰਥ ਵਿਚ ਗੁਰੂ ਹਰਿਗੋਬਿੰਦ ਦੇ ਸਿੰਘਾਸਣ ਦਾ ਤਾਂ ਜ਼ਿਕਰ ਮੌਜੂਦ ਹੈ ਪਰੰਤੂ ਇਸ ਵਿਚ 'ਅਕਾਲ' ਨਾਮ ਵਾਲੇ ਕਿਸੇ ਤਖਤ/ਸਿੰਘਾਸਣ ਦਾ ਕੋਈ ਹਵਾਲਾ ਨਹੀਂ ਮਿਲਦਾ। ਪੁਸਤਕ ਵਿਚ ਇਕ ਥਾਂ ਤੇ ਗੁਰੂ ਹਰਿਗੋਬਿੰਦ ਨੂੰ 'ਭਗਤਿ' ਕਹਿੰਦਿਆਂ ਹੋਇਆਂ ਉਹਨਾਂ ਬਾਰੇ ਜੋ ਲਿਖਿਆ ਹੋਇਆ ਮਿਲਦਾ ਹੈ ਉਸ ਨੂੰ ਹੇਠਾਂ ਪੇਸ਼ ਕੀਤਾ ਜਾ ਰਿਹਾ ਹੈ:

> ਭਗਤਿ ਸਿੰਘਾਸਨ ਪਰ ਬਹੈ ਰਾਜ ਬੇਖ ਤਨ ਧਾਰ।
> ਬੀਰ ਧਰਿ ਚਿਤ ਅਮਿਤ ਬਲ ਗਿਆਨਰੂਪ ਸੁਖ ਸਾਰ।
>
> (ਸਾਖੀਆਂ ਪਾਤਸਾਹੀ 6)

ਗ੍ਰੰਥ 'ਮਹਿਮਾ ਪ੍ਰਕਾਸ਼' ਵਿਚ ਗੁਰੂ ਹਰਿਗੋਬਿੰਦ ਨੂੰ ਨਾਨਕ ਮੱਤੇ ਵਿਖੇ ਤਖਤ ਤੇ ਬੈਠੇ ਹੋਏ ਵੀ ਵਿਖਾਇਆ ਗਿਆ ਹੈ। ਸਬੰਧਤ ਸਤਰਾਂ ਹੇਠਾਂ ਦਿੱਤੇ ਅਨੁਸਾਰ ਹਨ:

> ਬੈਠੇ ਸਿੰਘਾਸਨ ਦਿਆਲ।
> ਅਤ ਸਖਤ ਤੇਜ ਬਿਸਾਲ।
>
> ( ਸਾਖੀਆਂ ਪਾਤਸਾਹੀ 6 )

ਇਸ ਪੁਸਤਕ ਵਿਚ ਅੰਮ੍ਰਿਤਸਰ ਵਾਲੇ ਤਖਤ ਦਾ 'ਸਿੰਘਾਸਨ' ਦੇ ਤੌਰ ਤੇ ਜ਼ਿਕਰ ਕਈ ਵਾਰ ਆਉਂਦਾ ਹੈ ਪਰੰਤੂ ਇਸ ਤਖਤ ਦਾ ਨਾਮ 'ਅਕਾਲ-ਤਖਤ' ਦੇ ਤੌਰ ਤੇ ਕਿਧਰੇ ਨਹੀਂ ਵਿਖਾਇਆ ਗਿਆ। ਪੁਸਤਕ ਵਿਚ 'ਅਕਾਲ-ਬੁੰਗਾ' ਦਾ ਵੀ ਕਿਧਰੇ ਕੋਈ ਜ਼ਿਕਰ ਨਹੀਂ ਆਉਂਦਾ।

## ਪ੍ਰਾਚੀਨ ਪੰਥ ਪ੍ਰਕਾਸ਼

ਰਤਨ ਸਿੰਘ ਭੰਗੂ ਵੱਲੋਂ ਸਿਖ ਮੱਤ ਬਾਰੇ ਜੋ ਜਾਣਕਾਰੀ ਈਸਟ ਇੰਡੀਆ ਕੰਪਨੀ ਦੇ ਅਧਿਕਾਰੀ ਕੈਪਟਨ ਮਰੇ (Captain Murray) ਨੂੰ 1809 ਈਸਵੀ ਵਿਚ ਦਿੱਤੀ ਗਈ ਸੀ ਉਸ ਨੂੰ ਕਾਵਿ-ਰੂਪ ਵਿਚ ਪੇਸ਼ ਕਰਦੇ ਹੋਏ ਖੁਦ ਰਤਨ ਸਿੰਘ ਭੰਗੂ ਵੱਲੋਂ ਹੀ 1841 ਈਸਵੀ ਵਿਚ ਤਿਆਰ ਕੀਤੀ ਗਈ ਦੱਸੀ ਜਾਂਦੀ ਅਤੇ '**ਪ੍ਰਾਚੀਨ**

ਪੰਥ ਪ੍ਰਕਾਸ਼' ਦੇ ਨਾਮ ਹੇਠ ਜਾਣੀ ਜਾਂਦੀ ਪੁਸਤਕ ਵਿਚ ਖ਼ਾਲਸਾ ਪੰਥ ਦੇ ਇਤਹਾਸ ਬਾਰੇ ਜਾਣਕਾਰੀ ਦਰਜ ਹੈ। ਇਸ ਪੁਸਤਕ ਵਿਚ ਪਹਿਲੇ ਨੌਂ ਗੁਰਆਂ ਦੇ ਬਾਰੇ ਸੰਖੇਪ ਜਿਹੀ ਜਾਣਕਾਰੀ ਦਿੱਤੀ ਗਈ ਹੈ ਪਰੰਤੂ ਗੁਰੂ ਅਰਜਨ ਦੇਵ ਅਤੇ ਗੁਰੂ ਹਰਿਗੋਬਿੰਦ ਦਾ ਹਵਾਲਾ ਦਿੰਦਿਆਂ ਲੇਖਕ ਨੇ ਇਹਨਾਂ ਗੁਰੂਆਂ ਨਾਲ ਸਬੰਧਤ ਕਿਸੇ 'ਤਖਤ' ਦਾ ਕੋਈ ਜ਼ਿਕਰ ਨਹੀਂ ਕੀਤਾ। ਲੇਖਕ ਨੇ ਪੁਸਤਕ ਵਿਚ ਛੇਵੇਂ ਗੁਰੂ ਵੱਲੋਂ ਜ਼ੁਲਮ ਦੇ ਖਿਲਾਫ ਤਲਵਾਰ ਚੁੱਕਦੇ ਹੋਏ 'ਮੀਰੀ-ਪੀਰੀ' ਧਾਰਨ ਕਰਨ ਅਤੇ ਯੁੱਧਾਂ ਵਿਚ ਹਿੰਦੁਸਤਾਨ ਦੇ ਬਾਦਸ਼ਾਹ ਸ਼ਾਹ ਜਹਾਨ ਦੀਆਂ ਫੌਜਾਂ ਉੱਤੇ ਜਿੱਤਾਂ ਪਰਾਪਤ ਕਰਨ ਦੀ ਗੱਲ ਤਾਂ ਕੀਤੀ ਹੈ ਪਰੰਤੂ ਉਸ ਨੇ ਛੇਵੇਂ ਗੁਰੂ ਵੱਲੋਂ 'ਅਕਾਲ-ਤਖਤ' ਨਾਮੀ ਤਖਤ-ਅਸਥਾਨ ਸਥਾਪਤ ਕੀਤੇ ਜਾਣ ਸਬੰਧੀ ਕੋਈ ਹਵਾਲਾ ਦਰਜ ਨਹੀਂ ਕੀਤਾ। [redacted] ਪੁਸਤਕ ਵਿਚ [redacted] ਸ਼ਬਦ-ਜੁੱਟ 'ਅਕਾਲ ਬੁੰਗਾ' ਦੀ ਵਰਤੋਂ ਕੀਤੀ ਹੋਈ ਨਜ਼ਰ ਆਉਂਦੀ ਹੈ।

## ਗੁਰਪ੍ਰਤਾਪ ਸੂਰਜ ਗ੍ਰੰਥ

ਭਾਈ ਸੰਤੋਖ ਸਿੰਘ ਰਚਿਤ '**ਗੁਰਪ੍ਰਤਾਪ ਸੂਰਜ ਗ੍ਰੰਥ**' ਦੇ ਨਾਮ ਹੇਠ ਜਾਣੇ ਜਾਂਦੇ ਵੱਡ-ਅਕਾਰੀ ਗ੍ਰੰਥ (1843 ਈਸਵੀ) ਦੇ ਡਾ. ਅਜੀਤ ਸਿੰਘ ਔਲਖ ਵੱਲੋਂ ਅਨੁਵਾਦਿਤ ਅਤੇ ਸੰਪਾਦਿਤ ਰੂਪ '**ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ ਸਟੀਕ**' (2005 ਈਸਵੀ) ਵਿਚ 'ਤਖਤ' ਦਾ ਹਵਾਲਾ ਨਜ਼ਰੀਂ ਤਾਂ ਪੈਂਦਾ ਹੈ ਪਰੰਤੂ ਇਸ ਗ੍ਰੰਥ ਵਿਚ ਵੀ 'ਅਕਾਲ' ਨਾਮੀ 'ਤਖਤ' ਦਾ ਕੋਈ ਜ਼ਿਕਰ ਨਹੀਂ ਆਉਂਦਾ। ਇਸ ਗ੍ਰੰਥ ਵਿਚ ਅਨੇਕਾਂ ਉਕਾਈਆਂ ਅਤੇ ਅਸੰਗਤੀਆਂ ਮੌਜੂਦ ਜਿਹਨਾਂ ਦੀ ਇਕ ਢੁੱਕਵੀਂ ਉਦਾਹਰਨ ਇਹ ਹੈ ਕਿ ਅਧਿਆਇ ਬਤਾਲੀਵਾਂ ਨੂੰ "ਅਕਾਲ ਬੁੰਗਾ ਰਚਿਆ" ਸਿਰਲੇਖ ਦਿੱਤਾ ਗਿਆ ਹੈ ਪਰੰਤੂ ਇੱਸੇ ਅਧਿਆਇ ਦੇ ਪੰਦਰਵੇਂ ਸਲੋਕ ਵਿਚ ਛੇਵੇਂ ਗੁਰੂ ਨੂੰ 'ਬੁੰਗੇ' ਵੱਲ ਇਸ਼ਾਰਾ ਕਰਦੇ ਹੋਏ ਇਹ ਕਹਿੰਦੇ ਹੋਏ ਵਿਖਾਇਆ ਗਿਆ ਹੈ ਕਿ "ਇਸ ਸਥਾਨ ਨੂੰ ਪੱਧਰਾ ਕਰੋ ਤੇ ਬੈਠਣ ਵਾਸਤੇ ਸੁੰਦਰ ਥੜ੍ਹਾ ਬਣਾਓ" ('ਬੁੰਗਾ' ਦਾ ਅਰਥ 'ਰਿਹਾਇਸ਼ਗਾਹ' ਤੋਂ ਹੁੰਦਾ ਹੈ)। ਇਸ ਉਪਰੰਤ ਛੇਵੇਂ ਗੁਰੂ ਨੂੰ 'ਤਖਤ' ਦੇ ਥੜ੍ਹੇ ਦੀ ਨੀਂਹ ਰਖਦੇ ਹੋਏ ਵਿਖਾਇਆ ਗਿਆ ਹੈ। ਇਸ ਤੋਂ ਅੱਗੇ ਅਧਿਆਇ ਤਰਤਾਲ੍ਹੀਵਾਂ ਦੇ ਸੋਲ੍ਹਵੇਂ ਸਲੋਕ ਵਿਚ 'ਤਖਤ' ਨੂੰ ਸਿੱਧਾ ਹੀ 'ਅਕਾਲ ਬੁੰਗਾ' ਕਹਿ ਦਿੱਤਾ ਗਿਆ ਹੈ। ਸਪਸ਼ਟ ਹੈ ਕਿ ਇੱਥੇ ਇਕ ਤਾਂ ਲੇਖਕ 'ਤਖਤ' ਨੂੰ ਕਿਧਰੇ ਵੀ 'ਅਕਾਲ ਤਖਤ' ਨਹੀਂ ਕਹਿ ਰਿਹਾ ਅਤੇ ਦੂਸਰਾ ਉਹ 'ਬੁੰਗਾ' ਅਤੇ 'ਤਖਤ' ਨੂੰ ਪਰਿਆਇਵਾਚੀ ਸ਼ਬਦ-ਰੂਪ (synonyms) ਬਣਾ ਰਿਹਾ ਹੈ। ਇਸ ਤਰ੍ਹਾਂ ਇੱਥੇ ਹੇਠਾਂ ਦਿੱਤੇ ਭੁਲੇਖੇ ਖੜ੍ਹੇ ਹੋ ਜਾਂਦੇ ਹਨ:

1. ਕੀ 'ਤਖਤ' ਦੇ ਥੜ੍ਹੇ ਦੀ ਉਸਾਰੀ ਤੋਂ ਪਹਿਲਾਂ ਉੱਸੇ ਥਾਂ ਤੇ ਕੋਈ ਬੁੰਗਾ-ਨੁਮਾ ਇਮਾਰਤ ਮੌਜੂਦ ਸੀ ?
2. ਜੇਕਰ ਕੋਈ ਬੁੰਗਾ-ਨੁਮਾ ਇਮਾਰਤ ਤਖਤ ਦੇ ਥੜ੍ਹੇ ਦੀ ਉਸਾਰੀ ਤੋਂ ਪਹਿਲਾਂ ਹੀ ਮੌਜੂਦ ਸੀ ਤਾਂ ਕੀ ਛੇਵੇਂ ਗੁਰੂ ਨੇ ਥੜ੍ਹਾ ਬਣਵਾਉਣ ਹਿਤ ਉਸ ਇਮਾਰਤ ਨੂੰ ਗਿਰਵਾ ਦਿੱਤਾ ਸੀ ? (ਜਿਵੇਂ ਕਿ ਛੇਵੇਂ ਗੁਰੂ ਦੇ ਉੱਪਰ ਦਰਸਾਏ 'ਥਾਂ

ਪੱਧਰਾ' ਕਰਨ ਦੇ ਆਦੇਸ਼ ਤੋਂ ਇਸ਼ਾਰਾ ਮਿਲਦਾ ਹੈ। )

3. ਜੇਕਰ 'ਅਕਾਲ' ਨਾਮੀ ਬੁੰਗਾ ਪਹਿਲਾਂ ਹੀ ਮੌਜੂਦ ਸੀ ਤਾਂ ਅਧਿਆਇ ਬਤਾਲੀਵਾਂ ਦਾ ਸਿਰਲੇਖ "ਅਕਾਲ ਬੁੰਗਾ ਰਚਿਆ" ਕਿਉਂ ਰਖਿੱਆ ਗਿਆ ?
4. ਜੇਕਰ ਛੇਵੇਂ ਗੁਰੂ ਨੇ 'ਅਕਾਲ' ਨਾਮ ਦਾ ਬੁੰਗਾ ਰਚਿਆ ਸੀ ਤਾਂ ਥੜ੍ਹਾ ਕਿਸ ਨੇ ਰਚਿਆ ਸੀ ਕਿਉਂਕਿ ਥੜ੍ਹੇ ਅਤੇ ਬੁੰਗੇ ਦੀ ਇਮਾਰਤੀ ਬਣਤਰ ਬਿਲਕੁਲ ਵੱਖਰੀ-ਵੱਖਰੀ ਹੁੰਦੀ ਹੈ ?
5. ਜੇਕਰ ਥੜ੍ਹਾ ਛੇਵੇਂ ਗੁਰੂ ਨੇ ਰਚਿਆ ਸੀ ਤਾਂ ਇਸ ਨੂੰ ਅਲੋਪ ਕਰਕੇ ਐਨ ਉਸੇ ਜਗਹ ਤੇ ਬੁੰਗਾ ਕਿਸ ਨੇ ਉਸਾਰਿਆ ਸੀ ?

ਇਸ ਸਥਿਤੀ ਤੋਂ ਇਹ ਵੀ ਕਿਆਸਿਆ ਜਾ ਸਕਦਾ ਹੈ ਕਿ ਸਤਾਰ੍ਹਵੀਂ ਅਤੇ ਅਠਾਰ੍ਹਵੀਂ ਸਦੀ ਈਸਵੀ ਦੇ ਵੇਲਿਆਂ ਵਿਚ ਤਾਂ ਛੇਵੇਂ ਗੁਰੂ ਦੇ ਅੰਮ੍ਰਿਤਸਰ ਵਿਚਲੇ ਤਖਤ-ਅਸਥਾਨ ਲਈ ਕੋਈ ਨਾਮ ਪਰਚਲਤ ਹੀ ਨਹੀਂ ਸੀ ਰਿਹਾ ਪਰੰਤੂ ਉਨ੍ਹੀਵੀਂ ਸਦੀ ਵਿਚ ਜਾ ਕੇ ਇਸ ਅਸਥਾਨ ਤੇ ਉਸੱਰੀ ਹੋਈ ਇਮਾਰਤ ਲਈ ਸ਼ਬਦ-ਜੁੱਟ 'ਅਕਾਲ ਬੁੰਗਾ' ਪਰਚਲਤ ਹੋ ਚੁੱਕਾ ਸੀ ਅਤੇ ਇੱਸੇ ਕਰ ਕੇ ਇਸ ਤਖਤ-ਅਸਥਾਨ ਦਾ ਜ਼ਿਕਰ ਕਰਨ ਵੇਲੇ ਇਸ ਲਈ 'ਅਕਾਲ ਬੁੰਗਾ' ਸ਼ਬਦ-ਜੁੱਟ ਦੀ ਵਰਤੋਂ ਕਰਨ ਦਾ ਰੁਝਾਨ ਬਣ ਗਿਆ ਹੋਇਆ ਸੀ। ਪੁਸਤਕ '**ਗੁਰਪ੍ਰਤਾਪ ਸੂਰਜ ਗ੍ਰੰਥ**' ਵਿਚ ਮਿਲਦੀ ਛੇਵੇਂ ਗੁਰੂ ਵੱਲੋਂ ਅੰਮ੍ਰਿਤਸਰ ਵਿਖੇ ਸਥਾਪਤ ਕੀਤੇ ਗਏ ਤਖਤ-ਅਸਥਾਨ ਸਬੰਧੀ ਵਿਆਖਿਆ ਭਾਵੇਂ ਭੰਬਲਭੂਸਾ ਪੈਦਾ ਕਰਨ ਵਾਲੀ ਹੈ, ਇਹ ਤਾਂ ਸਪਸ਼ਟ ਹੀ ਹੈ ਕਿ ਪੁਸਤਕ ਵਿਚ ਛੇਵੇਂ ਗੁਰੂ ਦੇ ਅੰਮ੍ਰਿਤਸਰ ਵਾਲੇ ਤਖਤ-ਅਸਥਾਨ ਦੇ ਤਖਤ ਜਾਂ ਥੜ੍ਹੇ ਦਾ 'ਅਕਾਲ' ਉੱਤੇ ਨਾਮ ਰੱਖੇ ਹੋਣ ਦਾ ਕੋਈ ਵੀ ਹਵਾਲਾ ਨਹੀਂ ਮਿਲਦਾ।

ਦੂਸਰੇ ਪਾਸੇ '**ਗੁਰਪ੍ਰਤਾਪ ਸੂਰਜ ਗ੍ਰੰਥ**' ਦਾ ਇਕ ਅਤੀ ਮਹੱਤਵਪੂਰਨ ਪੱਖ ਇਹ ਵੀ ਹੈ ਕਿ ਵਿਦਵਾਨਾ ਵੱਲੋਂ ਇਸ ਨੂੰ ਵਿਵਾਦਿਤ ਪੁਸਤਕ '**ਗੁਰਬਿਲਾਸ ਪਾਤਸ਼ਾਹੀ 6**' ਦਾ ਅਧਾਰ-ਰੂਪ ਮੰਨਿਆਂ ਜਾਂਦਾ ਹੈ। ਕਰਮ ਸਿੰਘ ਹਿਸਟੋਰੀਅਨ ਵੱਲੋਂ ('**ਇਤਹਾਸਿਕ ਖੋਜ**' ਵਿਚ) ਅਤੇ ਭਾਈ ਵੀਰ ਸਿੰਘ ਵੱਲੋਂ ('**ਪ੍ਰਸਤਾਵਨਾ: ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ**' ਵਿਚ) ਪੁਸਤਕ '**ਗੁਰਬਿਲਾਸ ਪਾਤਸ਼ਾਹੀ 6**' ਦੀ ਪਰਚਲਤ ਵੰਨਗੀ ਦੇ ਪੁਸਤਕ '**ਗੁਰਪ੍ਰਤਾਪ ਸੂਰਜ ਗ੍ਰੰਥ**' ਉੱਤੇ ਅਧਾਰਿਤ ਹੋਣ ਦਾ ਸਪਸ਼ਟ ਹਵਾਲਾ ਦਿੱਤਾ ਗਿਆ ਹੈ। ਇਹਨਾਂ ਵਿਦਵਾਨਾ ਦਾ ਦਾਵਾ ਹੈ ਕਿ '**ਗੁਰਪ੍ਰਤਾਪ ਸੂਰਜ ਗ੍ਰੰਥ**' ਦੇ ਤਿਆਰ ਹੋਣ ਦੇ ਅੱਠ-ਦਸ ਸਾਲਾਂ ਦੇ ਅਰਸੇ ਵਿਚ ਪਰਚਲਤ ਪੁਸਤਕ '**ਗੁਰਬਿਲਾਸ ਪਾਤਸ਼ਾਹੀ 6**' ਵੀ ਨਾਲੋ-ਨਾਲ ਤਿਆਰ ਹੁੰਦੀ ਗਈ ਸੀ। ਇਹਨਾਂ ਵਿਦਵਾਨਾਂ ਨੇ ਪਿੰਡ ਗੁਰੂ ਨਾਨਕ ਸਰ (ਜ਼ਿਲਾ ਝੰਗ: ਹੁਣ ਪਾਕਿਸਤਾਨ ਵਿਚ) ਵਿਖੇ ਇਕ ਪਰਿਵਾਰ ਕੋਲ ਪੁਸਤਕ '**ਗੁਰਬਿਲਾਸ ਪਾਤਸ਼ਾਹੀ 6**' ਦੇ ਪੁਰਾਤਨ ਅਤੇ ਮੌਲਿਕ ਰੂਪ ਦੇ ਮੌਜੂਦ ਰਹੇ ਹੋਣ ਦੀ ਗੱਲ ਵੀ ਕੀਤੀ ਹੈ। ਭਾਈ ਵੀਰ ਸਿੰਘ ਅਨੁਸਾਰ (ਵੇਖੋ '**ਪ੍ਰਸਤਾਵਨਾ: ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ**') ਕਰਮ ਸਿੰਘ ਹਿਸਟੋਰੀਅਨ ਨੇ ਮੌਲਿਕ '**ਗੁਰਬਿਲਾਸ ਪਾਤਸ਼ਾਹੀ 6**' ਆਪ ਵੇਖੀ-ਡਿੱਠੀ ਸੀ ਪਰੰਤੂ 1920 ਈਸਵੀ ਤੋਂ ਪਿੱਛੋਂ (ਭਾਈ ਵੀਰ

ਸਿੰਘ ਅਨੁਸਾਰ 'ਅਕਾਲੀ ਅੰਦੋਲਨ ਤੋਂ ਬਾਦ'; ਵੇਖੋ '**ਪ੍ਰਸਤਾਵਨਾ:ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ**') ਕਿਸੇ ਸਮੇਂ ਇਹ ਪੁਰਾਤਨ ਗ੍ਰੰਥ ਅਲੋਪ ਹੋ ਗਿਆ। ਕਰਮ ਸਿੰਘ ਹਿਸਟੋਰੀਅਨ ਦਾ ਦਾਵਾ ਹੈ ਕਿ ਪਰਚਲਤ '**ਗੁਰਬਿਲਾਸ ਪਾਤਸ਼ਾਹੀ 6**' ਉਸ ਪੁਰਾਤਨ ਮੌਲਿਕ ਰੂਪ ਤੇ ਪ੍ਰਭਾਵਿਤ ਤਾਂ ਹੈ ਪਰੰਤੂ ਉਸ ਤੋਂ ਕਾਫੀ ਭਿੰਨ ਹੈ। ਇਹਨਾਂ ਦੋਵ੍ਹਾਂ ਵਿਦਵਾਨਾ ਦਾ ਇਹ ਦਾਵਾ ਕਿ '**ਗੁਰਪ੍ਰਤਾਪ ਸੂਰਜ ਗ੍ਰੰਥ**' ਅਤੇ ਪਰਚਲਤ '**ਗੁਰਬਿਲਾਸ ਪਾਤਸ਼ਾਹੀ 6**' ਦੋਵਾਂ ਪੁਸਤਕਾਂ ਦੇ ਲੇਖਕਾਂ ਨੇ ਆਪਣੇ-ਆਪਣੇ ਤੌਰ ਤੇ ਗੁਰੂ ਨਾਨਕ ਸਰ ਵਾਲੇ ਮੌਲਿਕ '**ਗੁਰਬਿਲਾਸ ਪਾਤਸ਼ਾਹੀ 6**' ਤੋਂ ਸਹਾਇਤਾ ਪਰਾਪਤ ਕੀਤੀ ਸੀ ਬੇਹੱਦ ਮਹੱਤਵਪੂਰਨ ਹੈ। ਵਿਚਾਰ-ਅਧੀਨ ਉਪਰੋਕਤ ਤਿੰਨੇ ਪੁਸਤਕਾਂ ਸਬੰਧੀ ਸਾਰੀ ਸਥਿਤੀ ਵਿੱਚੋਂ ਸ਼ਬਦ-ਜੁੱਟਾਂ 'ਅਕਾਲ ਤਖਤ' ਅਤੇ 'ਅਕਾਲ ਬੁੰਗਾ' ਦੇ ਪਰਯੋਗ ਸਬੰਧੀ ਅਜੀਬੋ-ਗਰੀਬ ਤੱਥ ਪਰਾਪਤ ਹੁੰਦੇ ਹਨ ਜੋ ਹੇਠਾਂ ਦਿੱਤੇ ਅਨੁਸਾਰ ਹਨ:

1. ਮੌਲਿਕ '**ਗੁਰਬਿਲਾਸ ਪਾਤਸ਼ਾਹੀ 6**' ਵਿਚ 'ਅਕਾਲ ਤਖਤ' ਸ਼ਬਦ-ਜੁੱਟ ਦੀ ਵਰਤੋਂ ਨਹੀਂ ਹੋਈ ਸੀ।

2. ਮੌਲਿਕ '**ਗੁਰਬਿਲਾਸ ਪਾਤਸ਼ਾਹੀ 6**' ਵਿਚ ਕੇਵਲ 'ਥੜ੍ਹੇ' ਅਤੇ 'ਤਖਤ' ਸ਼ਬਦ-ਰੂਪਾਂ ਦੀ ਹੀ ਵਰਤੋਂ ਹੋਈ ਸੀ। 'ਅਕਾਲ ਬੁੰਗਾ' ਸ਼ਬਦ-ਜੁੱਟ ਦੀ ਵਰਤੋਂ ਵੀ ਇਸ ਪੁਸਤਕ ਵਿਚ ਨਹੀਂ ਹੋਈ ਸੀ।

2. ਸ਼ਬਦ-ਜੁੱਟ 'ਅਕਾਲ ਤਖਤ' ਦਾ '**ਗੁਰਪ੍ਰਤਾਪ ਸੂਰਜ ਗ੍ਰੰਥ**' ਵਿਚ ਮੌਜੂਦ ਨਾ ਹੋਣ ਦਾ ਅਰਥ ਵੀ ਇਹਯੋ ਹੀ ਬਣਦਾ ਹੈ ਕਿ ਇਹ ਸ਼ਬਦ-ਜੁੱਟ '**ਗੁਰਬਿਲਾਸ ਪਾਤਸ਼ਾਹੀ 6**' ਦੇ ਪੁਰਾਤਨ ਮੌਲਿਕ ਰੂਪ ਵਿਚ ਵੀ ਮੌਜੂਦ ਨਹੀਂ ਸੀ ( ਜੇਕਰ '**ਗੁਰਪ੍ਰਤਾਪ ਸੂਰਜ ਗ੍ਰੰਥ**' ਦਾ ਲੇਖਕ ਆਮ ਬੋਲ-ਚਾਲ ਵਿਚ ਪਰਚਲਤ ਹੋਏ ਸ਼ਬਦ-ਜੁੱਟ 'ਅਕਾਲ ਬੁੰਗਾ' ਨੂੰ ਵਰਤ ਸਕਦਾ ਸੀ ਉਸ ਨੇ '**ਗੁਰਬਿਲਾਸ ਪਾਤਸ਼ਾਹੀ 6**' ਦੇ ਪੁਰਾਤਨ ਮੌਲਿਕ ਰੂਪ ਵਿੱਚੋਂ ਹਵਾਲੇ ਪਰਾਪਤ ਕਰਨ ਵੇਲੇ ਇਸ ਸ਼ਬਦ-ਜੁੱਟ ਨੂੰ ਆਪਣੇ ਗ੍ਰੰਥ ਵਿਚ ਜ਼ਰੂਰ ਹੀ ਸ਼ਾਮਲ ਕਰ ਲੈਣਾ ਸੀ)।

3. ਨਿਸਚੇ ਹੀ '**ਗੁਰਪ੍ਰਤਾਪ ਸੂਰਜ ਗ੍ਰੰਥ**' ਦੇ ਲੇਖਕ ਵੱਲੋਂ ਵਰਤੇ ਗਏ ਸ਼ਬਦ-ਜੁੱਟ 'ਅਕਾਲ ਬੁੰਗਾ' ਦਾ ਸਰੋਤ '**ਗੁਰਬਿਲਾਸ ਪਾਤਸ਼ਾਹੀ 6**' ਦਾ ਪੁਰਾਤਨ ਮੌਲਿਕ ਰੂਪ ਨਹੀਂ। '**ਗੁਰਪ੍ਰਤਾਪ ਸੂਰਜ ਗ੍ਰੰਥ**' ਦੇ ਲੇਖਕ ਨੇ ਇਸ ਸ਼ਬਦ-ਜੁੱਟ ਦੀ ਵਰਤੋਂ ਆਪਣੇ ਕੋਲੋਂ ਹੀ ਕੀਤੀ ਹੈ ਜਿਸ ਕਰ ਕੇ ਇਸ ਵਰਤੋਂ ਸਬੰਧੀ ਸਵੈ-ਭਰੋਸੇ ਦੀ ਘਾਟ ਹੋਣ ਤੇ ਉਹ ਭਾਰੀ ਭੰਬਲਭੂਸੇ ਦਾ ਸ਼ਿਕਾਰ ਹੈ।

4. ਪਰਚਲਤ '**ਗੁਰਬਿਲਾਸ ਪਾਤਸ਼ਾਹੀ 6**' ਦੇ ਲੇਖਕ ਨੇ ਪੁਸਤਕ '**ਗੁਰਪ੍ਰਤਾਪ ਸੂਰਜ ਗ੍ਰੰਥ**' ਵਿੱਚੋਂ ਹਵਾਲੇ ਲੈਣ ਵੇਲੇ ਇਸ ਵਿਚ ਵਰਤੇ ਗਏ ਸ਼ਬਦ-ਜੁੱਟ 'ਅਕਾਲ ਬੁੰਗਾ' ਵਿੱਚੋਂ ਹੀ ਵਿਸ਼ਸ਼ੇਣ-ਰੂਪ 'ਅਕਾਲ' ਨੂੰ ਚੁੱਕ ਲਿਆ ਅਤੇ ਇਸ ਨੂੰ ਨਾਂਵ-ਰੂਪ ਦਿੰਦੇ ਹੋਏ ਆਪਣੇ ਕੋਲੋਂ ਹੀ ਸ਼ਬਦ-ਜੁੱਟ 'ਅਕਾਲ ਤਖਤ' ਘੜਨ ਦੇ ਮਕਸਦ ਲਈ ਵਰਤ ਲਿਆ।

**ਗੁਰਬਿਲਾਸ ਪਾਤਸ਼ਾਹੀ 6**

ਉੱਪਰ ਆਏ ਵਿਸਥਾਰ ਤੋਂ ਸਪਸ਼ਟ ਹੈ ਕਿ ਸਿਖ ਇਤਹਾਸ ਵਿਚ ਸ਼ਬਦ-ਰੂਪ 'ਅਕਾਲ' ਦੀ ਤਖਤ ਦੇ ਸੰਦਰਭ ਵਿਚ ਕੀਤੀ ਗਈ ਸਭ ਤੋਂ ਪਹਿਲੀ ਵਾਰ ਹੋਈ ਵਰਤੋਂ ਪੁਸਤਕ '**ਗੁਰਬਿਲਾਸ ਪਾਤਸ਼ਾਹੀ 6**' ਦੀ ਪਰਚਲਤ ਵੰਨਗੀ ਵਿਚ ਨਜ਼ਰੀਂ ਪੈਂਦੀ ਹੈ। ਪਰਚਲਤ ਪੁਸਤਕ '**ਗੁਰਬਿਲਾਸ ਪਾਤਸ਼ਾਹੀ 6**' ਅੱਠ ਸੌ ਤੋਂ ਵੱਧ ਪੰਨਿਆਂ ਦਾ ਇਕ ਵੱਡ-ਅਕਾਰੀ ਗ੍ਰੰਥ ਹੈ ਜਿਸ ਵਿਚ ਗੁਰੂ ਹਰਿਗੋਬਿੰਦ ਦੀ ਜੀਵਨ-ਗਾਥਾ ਇੱਕੀ ਅਧਿਆਵਾਂ ਵਿਚ ਵੰਡ ਕੇ ਪੇਸ਼ ਕੀਤੀ ਗਈ ਹੋਈ ਹੈ। ਪੁਸਤਕ ਛੰਦ-ਬੱਧ ਕਵਿਤਾ ਦੇ ਰੂਪ ਵਿਚ ਹੈ ਅਤੇ ਇਸ ਵਿਚਲੀ ਭਾਸ਼ਾ ਪੰਜਾਬੀ ਅਤੇ ਬ੍ਰਜ ਦਾ ਮਿਸ਼ਰਣ ਹੈ। ਉਂਜ ਤਾਂ ਇਸ ਪੁਸਤਕ ਦੇ ਉਪਲਭਦ ਉਤਾਰਿਆਂ ਵਿਚ ਇਸ ਦੇ ਰਚਨਾ-ਕਾਲ ਸਬੰਧੀ ਇਹ ਦਾਵਾ ਕੀਤਾ ਹੋਇਆ ਮਿਲਦਾ ਹੈ ਕਿ ਇਹ ਪੁਸਤਕ ਸੰਮਤ 1775 ਬਿਕਰਮੀ (ਸੰਨ 1718 ਈਸਵੀ) ਵਿਚ ਲਿਖੀ ਗਈ ਸੀ, ਪਰੰਤੂ ਕੋਈ ਵੀ ਵਿਦਵਾਨ ਇਸ ਦਾਵੇ ਨੂੰ ਸਵੀਕਾਰ ਨਹੀਂ ਕਰਦਾ ਅਤੇ ਇਹਨਾਂ ਉਤਾਰਿਆਂ ਵਿਚ ਸ਼ਾਮਲ ਸਮੱਗਰੀ ਦੇ ਅਧਾਰ ਤੇ ਇਸ ਨੂੰ ਉਨ੍ਹੀਵੀਂ ਸਦੀ ਦੀ ਰਚਨਾ ਮੰਨਿਆਂ ਜਾਂਦਾ ਹੈ ਕਿਉਂਕਿ ਇਸ ਵਿਚ ਉਨ੍ਹੀਵੀਂ ਸਦੀ ਤਕ ਦੇ ਹਵਾਲੇ ਕਾਫੀ ਗਿਣਤੀ ਵਿਚ ਮਿਲਦੇ ਹਨ। ਭਾਵੇਂ ਪੁਸਤਕ ਵਿਚ ਇਸ ਦਾ ਕਰਤਾ ਕਵੀ ਸੋਹਨ ਵਿਖਾਇਆ ਗਿਆ ਹੈ, ਭਾਈ ਕਾਹਨ ਸਿੰਘ ਨਾਭਾ ਨੇ ਆਪਣੀ ਪੁਸਤਕ '**ਗੁਰਮਤ ਸੁਧਾਕਰ**' ਦੀ ਚੌਥੀ ਕਲਾ (ਚੌਥਾ ਅਧਿਆਇ) ਵਿਚ ਅੰਮ੍ਰਿਤਸਰ ਨਿਵਾਸੀ ਭਾਈ ਗੁਰਮੁਖ ਸਿੰਘ ਅਕਾਲ-ਬੁੰਗੀਆ ਅਤੇ ਭਾਈ ਦਰਬਾਰਾ ਸਿੰਘ ਚੌਂਕੀ ਵਾਲਾ ਨਾਮੀ ਦੋ ਵਿਅਕਤੀਆਂ ਨੂੰ ਪਰਚਲਤ '**ਗੁਰਬਿਲਾਸ ਪਾਤਸਾਹੀ 6**' ਦੇ ਅਸਲੀ ਲੇਖਕ ਹੋਣ ਦਾ ਦਾਵਾ ਕੀਤਾ ਹੈ। ਭਾਈ ਨਾਭਾ ਨੇ ਪਰਚਲਤ '**ਗੁਰਬਿਲਾਸ ਪਾਤਸਾਹੀ 6**' ਦੇ ਲਿਖੇ ਜਾਣ ਦਾ ਸਮਾਂ ਸੰਮਤ 1890 ਤੋਂ ਲੈ ਕੇ ਸੰਮਤ 1900 ਬਿਕਰਮੀ ਤਕ ਦਾ ਅੰਕਿਤ ਕੀਤਾ ਹੈ। ਇਸ ਪੁਸਤਕ ਦੇ ਲਿਖੇ ਜਾਣ ਦਾ ਇਹ ਸਮਾਂ ਸੰਨ 1833 ਈਸਵੀ ਤੋਂ ਲੈ ਕੇ 1843 ਈਸਵੀ ਤਕ ਦਾ ਬਣਦਾ ਹੈ। ਪਿਆਰ ਸਿੰਘ ਦੇ ਆਪਣੀ ਪੁਸਤਕ '**ਗਾਥਾ ਸ੍ਰੀ ਆਦਿ ਗ੍ਰੰਥ**' ਵਿਚ ਕੀਤੇ ਦਾਵੇ ਅਨੁਸਾਰ ਇਹ ਪੁਸਤਕ 1834 ਈਸਵੀ ਅਤੇ 1844 ਈਸਵੀ ਦੇ ਵਿਚਕਾਰ ਦੇ ਸਮੇਂ ਵਿਚ ਤਿਆਰ ਕੀਤੀ ਗਈ ਸੀ ਕਿਉਂਕਿ ਗੁਰਦੁਆਰਾ ਮਾਣਕ ਚੌਂਕ ਦੀ ਥਾਂ ਤੇ ਲਗਦੇ ਮੇਲੇ ਦਾ ਇਸ ਪੁਸਤਕ ਵਿਚ ਜ਼ਿਕਰ ਹੈ ਪਰੰਤੂ ਇਹ ਮੇਲਾ 1834 ਈਸਵੀ ਤੋਂ ਲੱਗਣਾ ਸ਼ੁਰੂ ਹੋਇਆ ਸੀ (ਇੱਸੇ ਤਰ੍ਹਾਂ ਇਸ ਪੁਸਤਕ ਵਿਚ ਪਿਸ਼ਾਵਰ ਸੂਬੇ ਦਾ ਵੀ ਜ਼ਿਕਰ ਹੈ ਜੋ 1834 ਈਸਵੀਂ ਵਿਚ ਹੋਂਦ ਵਿਚ ਆਇਆ ਸੀ)। ਦੂਸਰੇ ਪਾਸੇ ਇਸ ਪੁਸਤਕ ਦਾ 1844 ਈਸਵੀ ਵਿਚ ਤਿਆਰ ਹੋਇਆ ਇਕ ਉਤਾਰਾ ਖਾਲਸਾ ਕਾਲਜ ਅੰਮ੍ਰਿਤਸਰ ਦੇ ਸਿਖ ਇਤਹਾਸ ਖੋਜ ਵਿਭਾਗ ਵਿਚ ਹੱਥ-ਲਿਖਤ ਨੰ. 651 ਤਹਿਤ ਮੌਜੂਦ ਹੈ। ਭਾਈ ਸੰਤੋਖ ਸਿੰਘ ਨੇ '**ਗੁਰਪ੍ਰਤਾਪ ਸੂਰਜ ਗ੍ਰੰਥ**' 1835 ਈਸਵੀ ਵਿਚ ਕੈਥਲ ਵਿਖੇ ਲਿਖਣਾ ਅਰੰਭ ਕੀਤਾ ਅਤੇ ਇਹ ਗ੍ਰੰਥ 1843 ਈਸਵੀ ਵਿਚ ਸੰਪੂਰਨ ਹੋਇਆ ਪਰੰਤੂ ਇਸ ਅਰਸੇ ਦੌਰਾਨ

ਇਸ ਗ੍ਰੰਥ ਦਾ ਜੋ ਹਿੱਸਾ ਪੂਰਾ ਹੋ ਜਾਂਦਾ ਸੀ ਉਹ ਉੱਸੇ ਵਕਤ ਪਾਠਕਾਂ ਵਿਚ ਜਾਰੀ ਹੋ ਜਾਂਦਾ ਸੀ। ਇਸ ਸਥਿਤੀ ਵਿਚ ਸੰਭਾਵਨਾ ਇਹ ਸਮਝੀ ਜਾਂਦੀ ਹੈ ਕਿ ਪਰਚਲਤ '**ਗੁਰਬਿਲਾਸ ਪਾਤਸ਼ਾਹੀ 6**' ਦੇ ਲੇਖਕ ਨੇ ਨਾਲੋ-ਨਾਲ ਹੀ '**ਗੁਰਪ੍ਰਤਾਪ ਸੂਰਜ ਗ੍ਰੰਥ**' ਦੇ ਅਧਾਰ ਤੇ 1843 ਈਸਵੀ ਤਕ ਆਪਣਾ ਗ੍ਰੰਥ ਤਿਆਰ ਕਰ ਲਿਆ ਸੀ। ਪਰਚਲਤ ਪੁਸਤਕ '**ਗੁਰਬਿਲਾਸ ਪਾਤਸ਼ਾਹੀ 6**' ਦਾ ਗੁਰਮੱਤ ਦੀ ਰੋਸ਼ਨੀ ਵਿਚ ਡੂੰਘਾ ਅਧਿਐਨ ਕੀਤੇ ਜਾਣ ਤੋਂ ਪਿੱਛੋਂ ਇਸ ਵਿਚ ਕੋਈ ਸ਼ਕ ਨਹੀਂ ਰਹਿ ਜਾਂਦਾ ਕਿ ਇਹ ਪੁਸਤਕ ਇਕ ਸਾਜ਼ਿਸ਼ ਅਧੀਨ ਸਿਖ ਮੱਤ ਨੂੰ ਬ੍ਰਾਹਮਣਵਾਦ ਦੀ ਗੂੜ੍ਹੀ ਰੰਗਤ ਦੇਣ ਹਿਤ ਵਿਸ਼ੇਸ਼ ਤੌਰ ਤੇ ਤਿਆਰ ਕਰਵਾਈ ਗਈ ਸੀ। ਇਸ ਲਈ ਸਾਨੂੰ ਇਸ ਪੁਸਤਕ ਦੇ ਅਧਿਆਇ ਅਠਵਾਂ ਵਿਚ ਗੁਰੂ ਹਰਿਗੋਬਿੰਦ ਦੇ ਤਖਤ-ਅਸਥਾਨ ਦੀ ਸਥਾਪਤੀ ਦੇ ਦ੍ਰਿਸ਼ ਦਾ ਬਾਰੀਕੀ ਨਾਲ ਵਿਸ਼ਲੇਸ਼ਣ ਕਰਨਾ ਪਵੇਗਾ।

ਪਰਚਲਤ ਪੁਸਤਕ '**ਗੁਰਬਿਲਾਸ ਪਾਤਸ਼ਾਹੀ 6**' ਉੱਤੇ ਆਲੋਚਕਾਂ ਦਾ ਧਿਆਨ ਵਿਸ਼ੇਸ਼ ਕਰ ਕੇ ਉਸ ਵਕਤ ਕੇਂਦ੍ਰਿਤ ਹੋਇਆ ਜਦੋਂ 1998 ਈਸਵੀ ਵਿਚ ਜੱਥੇਦਾਰ ਜੋਗਿੰਦਰ ਸਿੰਘ ਵੇਦਾਂਤੀ ਅਤੇ ਡਾ. ਅਮਰਜੀਤ ਸਿੰਘ ਵੱਲੋਂ ਸੰਪਾਦਿਤ '**ਗੁਰਬਿਲਾਸ ਪਾਤਸ਼ਾਹੀ 6**' ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ ਵੱਲੋਂ ਪ੍ਰਕਾਸ਼ਿਤ ਕੀਤੀ ਗਈ। ਡਾ. ਗੁਰਮੁਖ ਸਿੰਘ (ਭਾਸ਼ਾ ਵਿਭਾਗ) ਵੱਲੋਂ ਸੰਪਾਦਿਤ ਅਤੇ ਪੰਜਾਬੀ ਯੂਨੀਵਰਸਿਟੀ, ਪਟਿਆਲਾ, ਵੱਲੋਂ ਪ੍ਰਕਾਸ਼ਿਤ ਪੁਸਤਕ '**ਗੁਰਬਿਲਾਸ ਪਾਤਸ਼ਾਹੀ 6**' (1997) ਇਸ ਪੁਸਤਕ ਦੀ ਦੂਸਰੀ ਪਰਮੁੱਖ ਵੰਨਗੀ ਹੈ ਪਰੰਤੂ ਘਟਨਾਵਾਂ ਅਤੇ ਪਾਠ ਪੱਖੋਂ ਇਹ ਦੋਵੇਂ ਵੰਨਗੀਆਂ ਆਪਸ ਵਿਚ ਹੂਬਹੂ ਮਿਲਦੀਆਂ ਹਨ। ਗੁਰਬਖਸ਼ ਸਿੰਘ ਕਾਲਾ ਅਫਗਾਨਾ ਨੇ ਆਪਣੀ ਪੁਸਤਕ '**ਗੁਰੂ-ਬਾਣੀ ਦੀ ਕਸਵੱਟੀ 'ਤ ਗੁਰਬਿਲਾਸ ਪਾਤਸ਼ਾਹੀ 6**' ਰਾਹੀਂ ਜੱਥੇਦਾਰ ਜੋਗਿੰਦਰ ਸਿੰਘ ਵੇਦਾਂਤੀ ਅਤੇ ਡਾ. ਅਮਰਜੀਤ ਸਿੰਘ ਵੱਲੋਂ ਸੰਪਾਦਿਤ '**ਗੁਰਬਿਲਾਸ ਪਾਤਸਾਹੀ 6**' ਵਿਚਲੀਆਂ ਮਨਮੱਤਾਂ ਨੂੰ ਵਿਸਥਾਰ ਵਿਚ ਉਜਾਗਰ ਕਰਨ ਦਾ ਹੀਆ ਕੀਤਾ ਅਤੇ ਇਸ ਗੱਲੋਂ ਨਰਾਜ਼ ਹੋਏ 'ਜੱਥੇਦਾਰ' ਵੇਦਾਂਤੀ ਨੇ ਗੁਰਬਖਸ਼ ਸਿੰਘ ਕਾਲਾ ਅਫਗਾਨਾ ਨੂੰ ਸਿਖ ਕੌਮ ਵਿੱਚੋਂ ਛੇਕ ਦੇਣ ਦੀ ਕਾਰਵਾਈ ਕਰਵਾ ਦਿੱਤੀ।

'**ਗੁਰਬਿਲਾਸ ਪਾਤਸ਼ਾਹੀ 6**' ਦੇ ਅਧਿਆਇ ਅੱਠਵਾਂ ਵਿਚ ਗੁਰੂ ਹਰਿਗੋਬਿੰਦ ਦੇ ਤਖਤ-ਅਸਥਾਨ ਦੀ ਸਥਾਪਤੀ ਦਾ ਦ੍ਰਿਸ਼ ਪੇਸ਼ ਕੀਤਾ ਗਿਆ ਹੈ। ਇਸ ਦ੍ਰਿਸ਼ ਬਾਰੇ ਵਿਸਥਾਰ ਵਿਚ ਜਾਣ ਤੋਂ ਪਹਿਲਾਂ ਚੰਗਾ ਹੋਵੇਗਾ ਕਿ ਹਿੰਦੂ ਮਿਥਹਾਸਿਕ ਪੁਸਤਕਾਂ ਦੀ ਵਾਰਤਾਲਾਪ ਸ਼ੈਲੀ ਵਿਚ ਲਿਖੀ ਹੋਈ ਇਸ ਪੁਸਤਕ ਦੇ ਪਹਿਲੇ ਅਧਿਆਇ ਵਿਚ ਪੇਸ਼ ਕੀਤੀ ਗਈ ਗੁਰੂ ਹਰਿਗੋਬਿੰਦ ਦੇ ਜਨਮ ਦੀ ਗਾਥਾ ਵਿਚ ਮਾਰ ਲਈ ਜਾਵੇ ਜੋ ਹੇਠਾਂ ਦਿੱਤੇ ਅਨੁਸਾਰ ਹਨ:

1. ਪੁਸਤਕ ਵਿਚ ਇਸ ਦੇ ਲਿਖਣ ਦੇ ਅਸਲੀ ਸਮਾਂ (1834-43 ਈਸਵੀ) ਦੀ ਬਜਾਇ ਗਲਤ ਸਮਾਂ (1718 ਈਸਵੀ) ਦਰਜ ਕਰਨਾ।

ਢਾਚਨੀ ਓੱਉ ਂਏਅੱਨਮ ਂਅਿਤ ਮਸਨੀ ਚਿਵਿਚੰ ਇਿਅ ਝਨੁ ਂਅਿਤਿਉਂਆਅ ਤੰਮਢਾਸ

2. ਪੁਸਤਕ ਵਿਚਲੇ ਪੌਰਾਣਿਕ ਕਿਸਮ ਦੇ ਬਿਰਤਾਂਤ ਨੂੰ ਭਾਈ ਮਨੀ ਸਿੰਘ ਦੇ ਨਾਮ ਨਾਲ ਜੋੜਨਾ ਅਤੇ ਭਗਤ ਸਿੰਘ, ਧਰਮ ਸਿੰਘ ਅਤੇ ਕਵੀ ਸੋਹਨ ਜਿਹੇ ਜਾਲ੍ਹੀ ਪਾਤਰ ਘੜਨੇ।
3. ਗੁਰੂ ਹਰਿਗੋਬਿੰਦ ਦੀ ਜੀਵਨ ਕਥਾ ਦਾ ਅਰੰਭ ਵਰ-ਪਰਾਪਤੀ ਦੇ ਮੰਤਵ ਨਾਲ ਦੇਵੀ ਚੰਡਕਾ (ਚੰਡੀ, ਦੁਰਗਾ) ਦੀ ਅਰਾਧਨਾ ਨਾਲ ਕਰਨਾ।
4. ਬ੍ਰਾਹਮਣਵਾਦੀ ਤਰਜ਼ ਤੇ ਗੁਰੂ ਨਾਨਕ ਦੇਵ ਦੇ ਜਨਮ ਅਸਥਾਨ ਨਨਕਾਣਾ ਨੂੰ ਤੀਰਥ-ਅਸਥਾਨ ਦੇ ਤੌਰ ਤੇ ਦਰਸਾਉਣਾ।
5. ਮਾਤਾ ਗੰਗਾ ਦਾ ਪ੍ਰਭੂ ਦਾ ਭਾਣਾ ਮੰਨਣ ਦੀ ਬਜਾਇ ਪੁੱਤਰ ਦੀ ਘਾਟ ਤੋਂ ਚਿੰਤਾਤੁਰ ਹੋਣਾ।
6. ਗੁਰੂ ਅਰਜਨ ਦੇਵ ਵੱਲੋਂ ਮਾਤਾ ਗੰਗਾ ਨੂੰ ਬੀੜ ਸਾਹਿਬ ਵਿਖੇ ਰਹਿ ਰਹੇ ਬਾਬਾ ਬੁੱਢਾ ਕੋਲ ਜਾ ਕੇ ਉਸ ਤੋਂ ਪੁੱਤਰ-ਪਰਾਪਤੀ ਹਿਤ ਵਰ ਮੰਗਣ ਦੀ ਸਲਾਹ ਦੇਣਾ।
7. ਉਪਰੋਕਤ ਦਾ ਅਰਥ ਇਹ ਨਿਕਲਦਾ ਹੈ ਕਿ ਗੁਰੂ ਅਰਜਨ ਦੇਵ ਗੁਰਮੱਤ ਦੇ ਉਲਟ ਵਰ ਪਰਾਪਤੀ ਵਿਚ ਯਕੀਨ ਰੱਖਦੇ ਸਨ।
8. ਉਪਰੋਕਤ 6. ਦਾ ਅਰਥ ਇਹ ਵੀ ਨਿਕਲਦਾ ਹੈ ਕਿ ਗੁਰੂ ਅਰਜਨ ਦੇਵ ਖੁਦ ਵੀ ਪ੍ਰਭੂ ਦਾ ਭਾਣਾ ਨਹੀਂ ਮੰਨਦੇ ਸਨ ਅਤੇ ਇਹ ਉਹਨਾਂ ਨੇ ਐਵੇਂ ਹੀ ਲਿਖ ਛਡਿੱਆ ਹੋਇਆ ਸੀ ਕਿ

   ਤੇਰਾ ਕੀਆ ਮੀਠਾ ਲਾਗੈ॥
   ਹਰਿ ਨਾਮੁ ਪਦਾਰਥੁ ਨਾਨਕ ਮਾਂਗੈ॥

   (ਗੁਰੂ ਅਰਜਨ ਦੇਵ---**ਪਵਿੱਤਰ ਗ੍ਰੰਥ**: ਪੰਨਾ 394)

9. ਉਪਰੋਕਤ 6. ਦਾ ਅਰਥ ਇਹ ਵੀ ਬਣਦਾ ਹੈ ਕਿ ਗੁਰੂ ਅਰਜਨ ਦੇਵ ਆਪਣੇ ਹੀ ਸੇਵਕ ਬਾਬਾ ਬੁੱਢਾ ਨੂੰ ਪੁੱਤਰ ਦਾ ਵਰ ਦੇਣ ਦੇ ਕਾਬਲ ਦਰਸਾ ਉਸਨੂੰ ਪ੍ਰਭੂ ਤੋਂ ਵੀ ਉੱਪਰ ਦਾ ਦਰਜਾ ਦੇ ਰਹੇ ਸਨ ਭਾਵ ਪੰਜਵੇਂ ਗੁਰੂ ਨੇ ਗੁਰਬਾਣੀ ਦਾ ਉਹ ਫੁਰਮਾਨ ਵੀ ਭੁੱਲਾ ਦਿੱਤਾ ਹੋਇਆ ਸੀ ਜੋ ਹੇਠਾਂ ਦਿੱਤੇ ਅਨੁਸਾਰ ਹੈ:

   ਸਾਹਿਬ ਮੇਰਾ ਏਕੋ ਹੈ॥
   ਏਕੋ ਹੈ ਭਾਈ ਏਕੋ ਹੈ॥

   (ਗੁਰੂ ਨਾਨਕ ਦੇਵ--- **ਪਵਿੱਤਰ ਗ੍ਰੰਥ**: ਪੰਨਾ 350)

10. ਗੁਰੂ ਅਮਰਦਾਸ ਦੇ ਮੂਹੋਂ ਗੁਰਮੱਤ ਆਸ਼ੇ ਦੇ ਉਲਟ ਭਵਿਖਵਾਣੀ ਕਰਵਾਉਣੀ ਕਿ ਗੋਇੰਦਵਾਲ ਵਿਖੇ ਖੋਦੀ ਜਾ ਰਹੀ ਬਾਉਲੀ ਦਾ ਕੜ ਪਾਟਦੇ ਸਾਰ ਹੀ ਅਕਬਰ ਚਿਤੌੜ ਦਾ ਕਿਲ੍ਹਾ ਫਤਹਿ ਕਰ ਲਵੇਗਾ।
11. ਬਾਬਾ ਬੁੱਢਾ ਨੂੰ ਬੀੜ ਸਾਹਿਬ ਵਿਖੇ ਰਾਜੇ ਅਤੇ ਘਾਹੀ ਦੇ ਭੇਸ ਵਿਚ ਕੰਮ ਕਰਦਿਆਂ ਬਹਿਰੂਪੀਏ ਦੇ ਤੌਰ ਤੇ ਪੇਸ਼ ਕਰਨਾ।

12. ਮਾਤਾ ਗੰਗਾ ਨੂੰ ਗੁਰਮੱਤ ਵਿਚਲੇ ਸਾਦਗੀ ਦੇ ਉਪਦੇਸ਼ ਦੇ ਉਲਟ ਜਾ ਕੇ ਸ਼ਾਹੀ ਜਲੂਸ ਦਾ ਅਡੰਬਰ ਰਚਾਉਂਦੇ ਹੋਏ ਅਤੇ ਸ਼ਾਹੀ ਪਕਵਾਨ ਲੈ ਕੇ ਜਾਂਦੇ ਹੋਏ ਬੀੜ ਸਾਹਿਬ ਵਿਖੇ ਬਾਬਾ ਬੁੱਢਾ ਨੂੰ ਮਿਲਣ ਜਾ ਰਹੇ ਵਿਖਾਉਣਾ।

13. ਬਾਬਾ ਬੁੱਢਾ ਦੇ ਮੂੰਹ ਵਿੱਚੋਂ ਗੁਰੂ ਪਰਿਵਾਰ ਲਈ "ਭਾਜੜ ਪੈ ਗਈ" ਵਰਗੀ ਮੰਦੀ ਸ਼ਬਦਾਵਲੀ ਦੀ ਵਰਤੋਂ ਕਰਵਾ ਕੇ ਗੁਰੂ ਪਰਿਵਾਰ ਦਾ ਨਿਰਾਦਰ ਕਰਵਾਉਣਾ।

14. ਗੁਰੂ ਅਰਜਨ ਦੇਵ ਵੱਲੋਂ ਮਾਤਾ ਗੰਗਾ ਨੂੰ ਗੁਰਮੱਤ ਆਸ਼ੇ ਦੇ ਉਲਟ ਬਾਬਾ ਬੁੱਢਾ ਕੋਲ ਨੰਗੇ ਪੈਰੀਂ ਭੱਤੇ-ਵਾਲੀ ਦੇ ਭੇਸ ਵਿਚ ਸਾਦਾ ਖਾਣਾ ਲੈ ਕੇ ਜਾਣ ਦੀ ਸਲਾਹ ਦੇਣੀ ਅਤੇ ਮਾਤਾ ਗੰਗਾ ਵੱਲੋਂ ਅਜਿਹਾ ਕਰ ਵਿਖਾਉਣਾ।

15. ਗੁਰੂ ਅਰਜਨ ਦੇਵ ਵੱਲੋਂ ਗੁਰਮੱਤ ਆਸ਼ੇ ਦੇ ਉਲਟ ਜਾ ਕੇ ਆਪਣੇ ਹੀ ਸੇਵਕ ਬਾਬਾ ਬੁੱਢਾ ਨੂੰ ਪ੍ਰਭੂ ਤੋਂ ਵੀ ਵਧੇਰੇ ਸ਼ਕਤੀ ਵਾਲਾ 'ਸੰਤ' ਕਹਿ ਕੇ ਵਡਿਆਉਣਾ।

16. ਬਾਬਾ ਬੁੱਢਾ ਵੱਲੋਂ ਮਾਤਾ ਗੰਗਾ ਨੂੰ ਗੁਰਮੱਤ ਆਸ਼ੇ ਦੇ ਉਲਟ ਜਾ ਕੇ ਪੁੱਤਰ ਦਾ ਵਰ ਦੇਣਾ।

17. ਵਰ ਮਿਲਦੇ ਸਾਰ ਹੀ ਪੌਰਾਣਿਕ ਵਿਧੀ ਅਨੁਸਾਰ ਮਾਤਾ ਗੰਗਾ ਦੇ ਪੇਟ ਵਿਚ ਪਵਨ ਦਾ ਦਾਖਲ ਹੋਣਾ ਅਤੇ ਮਾਤਾ ਗੰਗਾ ਨੂੰ ਗਰਭ ਧਾਰਨ ਹੋ ਜਾਣਾ।

18. ਉਪਰੋਕਤ 17. ਦਾ ਅਰਥ ਇਹ ਬਣਦਾ ਹੈ ਕਿ ਸਾਹਿਬਜ਼ਾਦਾ ਹਰਿਗੋਬਿੰਦ ਗੁਰੂ ਅਰਜਨ ਦੇਵ ਅਤੇ ਮਾਤਾ ਗੰਗਾ ਦੇ ਪਤੀ-ਪਤਨੀ ਵਾਲੇ ਆਪਸੀ ਸੰਜੋਗ ਤੋਂ ਜਨਮੀ ਕੁਦਰਤੀ ਸੰਤਾਨ ਨਹੀਂ ਸਨ। ਸਾਰੇ ਜਾਣਦੇ ਹਨ ਕਿ ਸਮਾਜ ਵਿਚ ਅਜਿਹੀ ਸੰਤਾਨ ਨੂੰ ਕੀ ਕਹਿ ਕੇ ਪੁਕਾਰਿਆ ਜਾਂਦਾ ਹੈ। ਇੱਥੇ ਕੇਵਲ ਗੁਰਮੱਤ ਦੀ ਹੀ ਖਿੱਲੀ ਨਹੀਂ ਉਡਾਈ ਗਈ ਸਗੋਂ ਸਤਿਕਾਰਿਤ ਛੇਵੇਂ ਗੁਰੂ ਨੂੰ ਇਕ ਅਤੀ ਘਿਨਾਉਣੀ ਗਾਲ੍ਹ ਦਾ ਨਿਸ਼ਾਨਾ ਵੀ ਬਣਾਇਆ ਗਿਆ ਹੈ।

19. ਬਾਬਾ ਬੁੱਢਾ ਵੱਲੋਂ ਗੁਰਮੱਤ ਆਸ਼ੇ ਦੇ ਉਲਟ ਜਾਂਦੇ ਹੋਏ ਮਾਤਾ ਗੰਗਾ ਨੂੰ ਸੰਬੋਧਿਤ ਹੋ ਕੇ ਹੇਠਾਂ ਦਿੱਤੇ ਅਨੁਸਾਰ ਭਵਿਖਬਾਣੀ ਕਰਨੀ:
   ੳ. ਮਾਤਾ ਗੰਗਾ ਦਾ ਪੁੱਤਰ ਐਸਾ ਬਲਵਾਨ ਯੋਧਾ ਹੋਵੇਗਾ ਜੋ ਤੁਰਕਾਂ ਦਾ ਨਾਸ ਕਰੇਗਾ (ਜਬਰ-ਜ਼ੁਲਮ ਦਾ ਟਾਕਰਾ ਕਰਨ ਦੀ ਬਜਾਇ!!)।
   ਅ. ਮਾਤਾ ਗੰਗਾ ਦੇ ਪੁੱਤਰ ਦਾ ਨਾਮ 'ਹਰਿਗੋਬਿੰਦ' ਹੋਵੇਗਾ।
   ੲ. ਮਾਤਾ ਗੰਗਾ ਦਾ ਪੁੱਤਰ ਮੀਰੀ-ਪੀਰੀ ਦੀਆਂ ਕਿਰਪਾਨਾਂ ਪਹਿਨੇਗਾ ਅਤੇ 'ਅਕਾਲ-ਤਖਤ' ਉੱਤੇ ਬਿਰਾਜਮਾਨ ਹੋਵੇਗਾ।

20. ਭਾਈ ਮਨੀ ਸਿੰਘ ਦੇ ਮੂਹੋਂ ਬੀੜ ਸਾਹਿਬ ਨੂੰ ਵਰ-ਅਸਥਾਨ ਘੋਸ਼ਿਤ ਕਰਵਾਉਣਾ।

21. ਮਾਤਾ ਗੰਗਾ ਦੇ ਗਰਭਵਤੀ ਹੋਣ ਦੀ ਖਬਰ ਮਿਲਣ ਤੇ ਗੁਰੂ ਅਰਜਨ ਦੇਵ ਨੂੰ ਖੁਸ਼ੀ ਵਿਚ ਬੇਅੰਤ ਧਨ-ਦੌਲਤ ਲੁਟਾਉਂਦੇ ਹੋਏ ਦਰਸਾਉਣਾ।

22. ਗੁਰੂ ਅਰਜਨ ਦੇਵ ਦਾ ਸਰਾਪ ਵਿਚ ਵਿਸ਼ਵਾਸ ਦਰਸਾਉਣ ਹਿਤ ਬਾਬਾ ਬੁੱਢਾ ਦੇ ਮੂੰਹ ਵਿਚ ਪਾਏ ਗਏ ਅਪ-ਸ਼ਬਦ 'ਭਾਜੜ' ਨੂੰ ਸਰਾਪ ਸਮਝ ਕੇ ਪੰਜਵੇਂ

ਗੁਰੂ ਦੇ ਵਡਾਲੀ ਵੱਲ ਕੂਚ ਕਰਨ ਨੂੰ ਇਸ 'ਸਰਾਪ' ਨਾਲ ਜੋੜਨਾ (ਭਾਵੇਂ ਕਿ ਉੱਥੇ ਉਹ ਛੇ-ਹਰਟਾ ਖੂਹ ਲਗਵਾਉਣ ਗਏ ਸਨ)।

23. ਛੇ-ਹਰਟੇ ਖੂਹ ਨੂੰ ਵੀ ਸਵਰਗ-ਪਰਾਪਤੀ ਦੇ ਇਕ ਵਿਸ਼ੇਸ਼ ਤੀਰਥ-ਅਸਥਾਨ ਦੇ ਤੌਰ ਤੇ ਦਰਸਾਉਣਾ।

B ਸ਼ਾਹਿਬਜ਼ਾਦਾ ਹਰਿਗੋਬਿੰਦ ਦਾ ਜਨਮ:

ਮਹਿਜ਼ ਪਵਨ ਰਾਹੀਂ ਗਰਭ ਧਾਰਨ ਕਰ ਲੈਣ ਤੋਂ ਦਸ ਮਹੀਨੇ ਬਾਦ ਇਕ ਵਿਸ਼ੇਸ਼ ਦਿਨ ਮਾਤਾ ਗੰਗਾ ਦੇ ਪੇਟ ਵਿੱਚੋਂ ਪਵਨ ਖਾਰਜ ਹੋ ਜਾਂਦੀ ਹੈ ਅਤੇ ਉੱਸੇ ਵਕਤ ਪਰਮਾਤਮਾ ਆਕਰਸ਼ਿਤ ਵੇਸ਼-ਭੂਸ਼ਾ ਵਾਲੇ ਸ਼ਸਤਰਧਾਰੀ ਚਤੁਰਭੁਜੀ ਵਿਸ਼ਨੂੰ ਦੇਵਤਾ ਦੇ ਰੂਪ ਵਿਚ ਮਾਤਾ ਗੰਗਾ ਦੇ ਕੋਲ ਬੈਠਾ ਨਜ਼ਰ ਆ ਜਾਂਦਾ ਹੈ। ਮਾਤਾ ਗੰਗਾ ਆਪਣੇ 'ਉਦਰ ਵਿੱਚੋਂ' ਵਿਸ਼ਨੂੰ ਦੇਵਤਾ ਨੂੰ ਪਰਗਟ ਕਰ ਕੇ ਖੁਸ਼ੀ ਵਿਚ ਹੈ। ਮਾਤਾ ਗੰਗਾ ਵੱਲੋਂ ਚਤੁਰਭੁਜੀ ਰੱਬ ਨੂੰ ਬਾਲ-ਰੂਪ ਧਾਰਨ ਕਰਨ ਲਈ ਕਹਿਣ ਤੇ ਉਪਜੇ ਗੈਬੀ ਵਰਤਾਰੇ ਦੌਰਾਨ ਮਾਤਾ ਗੰਗਾ ਨੂੰ ਨਵਜਾਤ ਬੱਚੇ ਵਾਲਾ ਰੋਣਾ ਆ ਜਾਂਦਾ ਹੈ ਅਤੇ ਚਤੁਰਭੁਜੀ ਵਿਸ਼ਨੂੰ ਦੇਵਤਾ ਬਾਲ-ਰੂਪ ਧਾਰ ਲੈਂਦਾ ਹੈ। ਇਸ ਤਰ੍ਹਾਂ ਬਾਲਕ ਹਰਿਗੋਬਿੰਦ ਨੂੰ ਵਿਸ਼ਨੂੰ ਦੇ ਅਵਤਾਰ ਦੇ ਤੌਰ ਤੇ ਪਰਗਟ ਕਰ ਦਿੱਤਾ ਜਾਂਦਾ ਹੈ।

25. ਬਾਲਕ ਹਰਿਗੋਬਿੰਦ ਦਾ ਵਿਸ਼ਨੂੰ ਦੇ ਅਵਤਾਰ ਦੇ ਤੌਰ ਤੇ ਪਰਗਟ ਹੋਣ ਨੂੰ ਬਾਬਾ ਬੁੱਢਾ ਵੱਲੋਂ ਦਿੱਤੇ ਗਏ ਵਰ ਦੇ ਅਸਰ ਦਾ ਸਿੱਟਾ ਸਾਬਤ ਕੀਤਾ ਜਾਣਾ।

26. ਉਪਰੋਕਤ 24. ਦਾ ਅਰਥ ਇਹ ਬਣਦਾ ਹੈ ਕਿ ਬਾਲਕ ਹਰਿਗੋਬਿੰਦ ਗੁਰੂ ਅਰਜਨ ਦੇਵ ਦਾ ਕੁਦਰਤੀ ਵਰਤਾਰੇ ਰਾਹੀਂ ਪਰਾਪਤ ਹੋਇਆ ਪੁੱਤਰ ਨਹੀਂ ਬਣਦਾ।

27. ਫਿਰ ਵੀ ਹਰਿਗੋਬਿੰਦ ਦੇ ਜਨਮ ਦੀ ਖਬਰ ਸੁਣ ਕੇ ਗੁਰੂ ਅਰਜਨ ਦੇਵ ਖੁਸ਼ੀ ਵਿਚ ਆ ਕੇ ਧਨ-ਦੌਲਤ ਲੁਟਾਉਣ ਦੇ ਪਹਿਲੇ ਹੱਦਾਂ-ਬੰਨੇਂ ਵੀ ਤੋੜ ਦਿੰਦੇ ਹਨ।

28. ਬਾਲਕ ਹਰਿਗੋਬਿੰਦ ਨੂੰ ਸ਼ੁਰੂ ਤੋਂ ਭਾਵ ਗੁਰਗੱਦੀ ਮਿਲਣ ਦੇ ਸਮੇਂ ਤੋਂ ਪਹਿਲਾਂ ਤੋਂ ਹੀ 'ਗੁਰੂ' ਕਹਿ ਕੇ ਸੰਬੋਧਨ ਕੀਤਾ ਜਾਣਾ।

ਉਪਰੋਕਤ ਗੁਰਮੱਤ ਨੂੰ ਮੂਲੋਂ ਹੀ ਮਲੀਆਮੇਟ ਕਰ ਦੇਣ ਵਾਲੀਆਂ ਬਹੁਤ ਹੀ ਗੰਭੀਰ ਕਿਸਮ ਦੀਆਂ ਮਨਮੱਤਾਂ ਅਤੇ ਅਤਕਥਨੀਆਂ ਦੀਆਂ ਕੁਝ ਕੁ ਉਦਾਹਰਨਾਂ **'ਗੁਰਬਿਲਾਸ ਪਾਤਸ਼ਾਹੀ 6'** ਦੇ ਕੇਵਲ ਅਧਿਆਇ ਪਹਿਲਾ ਵਿੱਚੋਂ ਹੀ ਲਈਆਂ ਗਈਆਂ ਹਨ। ਇਹ ਅੰਦਾਜ਼ਾ ਸਹਿਜੇ ਹੀ ਲਗਾਇਆ ਜਾ ਸਕਦਾ ਹੈ ਕਿ ਸਾਰੀ ਪੁਸਤਕ ਵਿਚ ਗੰਭੀਰ ਮਨਮੱਤਾਂ ਦੀਆਂ ਅਜਿਹੀਆਂ ਹੋਰ ਉਦਾਹਰਨਾਂ ਵੀ ਮੌਜੂਦ ਹੋਣਗੀਆਂ ਜਿਹਨਾਂ ਵਿੱਚੋਂ ਕੁਝ ਉਦਾਹਰਨਾਂ ਇੰਜ ਹਨ: ਗੁਰੂ ਅਰਜਨ ਦੇਵ ਵੱਲੋਂ ਸੱਪ ਦੀ ਜੂਨ ਪਏ ਬ੍ਰਾਹਮਣ ਨੂੰ ਮੁਕਤੀ ਦਿਵਾਉਣਾ, ਕੁੱਤੇ ਦਾ ਮਨੁੱਖ ਵਾਂਗ ਬੋਲਣਾ ਅਤੇ ਸਵਰਗ ਦੀ ਪਰਾਪਤੀ ਕਰਨਾ, ਬਾਲਕ ਹਰਿਗੋਬਿੰਦ ਨੂੰ ਚੇਚਕ ਨਿਕਲਣ ਤੇ

ਗੁਰੂ ਅਰਜਨ ਦੇਵ ਵੱਲੋਂ ਦੁਰਗਾ ਪੂਜਾ ਕੀਤੀ ਜਾਣੀ, ਕੌਲਾਂ ਦੀ ਗਾਥਾ, ਲੋਥ-ਰੂਪੀ ਦਾਈ ਦਾ ਬਾਲਕ ਹਰਿਗੋਬਿੰਦ ਨੂੰ ਦੁੱਧ ਚੁੰਘਾਉਣ ਉਪਰੰਤ ਦੁਬਾਰਾ ਗੰਧਰਬੀ ਪਰੀ ਬਣ ਜਾਣਾ, ਦੇਵਤਿਆਂ ਦਾ ਭੌਟਾਂ ਦੇ ਰੂਪ ਵਿਚ ਗੁਰੂ ਅਰਜਨ ਦੇਵ ਕੋਲ ਆਉਣਾ ਅਤੇ ਗੁਰਬਾਣੀ ਦੀ ਮੰਤਰ-ਪਰਭਾਵ ਹਿਤ ਵਰਤੋਂ। ਪੁਸਤਕ ਵਿਚਲੀਆਂ ਅਜਿਹੀਆਂ ਬਾਕੀ ਦੀਆਂ ਸਾਰੀਆਂ ਉਦਾਹਰਨਾਂ ਦਾ ਵੇਰਵਾ ਇੱਥੇ ਦਿੱਤਾ ਜਾਣਾ ਸੰਭਵ ਨਹੀਂ। ਪਰੰਤੂ ਸਾਹਮਣੇ ਆਈਆਂ ਇਹਨਾਂ ਉਦਾਹਰਨਾ ਰਾਹੀਂ '**ਗੁਰਬਿਲਾਸ ਪਾਤਸ਼ਾਹੀ 6**' ਤਿਆਰ ਕੀਤੇ ਜਾਣ ਦਾ ਮਨਸ਼ਾ ਬਿਲਕੁਲ ਸਪਸ਼ਟ ਹੋ ਜਾਂਦਾ ਹੈ ਕਿ ਇਹ ਪੁਸਤਕ ਸਿਖ ਇਤਹਾਸ ਨੂੰ ਪੌਰਾਣਿਕ ਕਿਸਮ ਦੇ ਬਿੱਪਰਵਾਦੀ ਮਿਥਹਾਸ ਵਿਚ ਬਦਲ ਦੇਣ ਦਾ ਬਹੁਤ ਹੀ ਸੋਚਿਆ ਸਮਝਿਆ ਯਤਨ ਹੈ। ਇਸ ਪੱਖੋਂ ਵਿਸਥਾਰ ਸਹਿਤ ਜਾਣਕਾਰੀ ਹਾਸਲ ਕਰਨ ਲਈ ਪਾਠਕ ਖੁਦ ਹੀ ਗੁਰਮੱਤ ਪੱਖੋਂ ਸੁਚੇਤ ਹੋ ਕੇ ਜੱਥੇਦਾਰ ਜੋਗਿੰਦਰ ਸਿੰਘ ਵੇਦਾਂਤੀ ਅਤੇ ਡਾ. ਅਮਰਜੀਤ ਸਿੰਘ ਵੱਲੋਂ ਸੰਪਾਦਿਤ '**ਗੁਰਬਿਲਾਸ ਪਾਤਸ਼ਾਹੀ 6**' (ਇਸ ਵਿਚ ਸ਼ਾਮਲ ਲੇਖਾਂ ਸਮੇਤ) ਪੜ੍ਹ ਸਕਦੇ ਹਨ ਅਤੇ ਨਾਲ ਹੀ ਉਹਨਾਂ ਨੂੰ ਗੁਰਬਖਸ਼ ਸਿੰਘ ਕਾਲਾ ਅਫਗਾਨਾ ਦੀ ਪੁਸਤਕ " '**ਗੁਰੂ-ਬਾਣੀ ਦੀ ਕਸਵੱਟੀ** 'ਤ **ਗੁਰਬਿਲਾਸ ਪਾਤਸ਼ਾਹੀ 6**' ਜ਼ਰੂਰ ਪੜ੍ਹ ਲੈਣੀ ਚਾਹੀਦੀ ਹੈ।

ਹੁਣ ਅਸੀਂ ਪੁਸਤਕ '**ਗੁਰਬਿਲਾਸ ਪਾਤਸ਼ਾਹੀ 6**' ਵਿਚ ਸ਼ਾਮਲ ਛੇਵੇਂ ਗੁਰੂ ਵੱਲੋਂ ਸਥਾਪਤ ਕੀਤੇ ਗਏ ਤਖਤ-ਅਸਥਾਨ ਦੇ ਬਿਰਤਾਂਤ ਵੱਲ ਮੁੜਦੇ ਹਾਂ। ਸਾਹਿਬਜ਼ਾਦਾ ਹਰਿਗੋਬਿੰਦ ਦੇ ਵਿਸ਼ਨੂੰ ਅਵਤਾਰ ਦੇ ਤੌਰ ਤੇ ਪਰਗਟ ਹੋਣ ਉਪਰੰਤ ਪੁਸਤਕ ਵਿਚ ਵਿਸ਼ਨੂੰ ਦੇ ਦੋ ਰੂਪ ਪੇਸ਼ ਹੋਣ ਲਗਦੇ ਹਨ: ਇਕ ਬਾਲਕ ਹਰਿਗੋਬਿੰਦ ਅਤੇ ਦੂਸਰਾ 'ਮਹਾਂਵਿਸ਼ਨੂੰ' ਅਰਥਾਤ ਖੁਦ ਵਿਸ਼ਨੂੰ ਦੇਵਤਾ। ਅੰਮ੍ਰਿਤਸਰ ਵਾਲੇ ਤਖਤ-ਅਸਥਾਨ ਦੀ ਉਸਾਰੀ ਸਬੰਧੀ ਅਧਿਆਇ ਸਤਵਾਂ ਦੇ ਅੰਤ ਤੇ ਦਿੱਤੇ ਗਏ ਵੇਰਵੇ ਅਨੁਸਾਰ ਪਹਿਲਾਂ ਤਾਂ ਗੁਰੂ ਅਰਜਨ ਦੇਵ ਦੀ ਸ਼ਹੀਦੀ ਉਪਰੰਤ ਸਾਹਿਬਜ਼ਾਦਾ ਹਰਿਗੋਬਿੰਦ ਸਮੇਤ ਸਾਰੀ ਸਿਖ ਸੰਗਤ ਨੂੰ (ਗੁਰਮੱਤ ਦੀ ਭਾਵਨਾ ਦੇ ਵਿਪਰੀਤ) ਡੂੰਘੇ 'ਸ਼ੋਕ' ਦੀ ਸਥਿਤੀ ਵਿਚ ਵਿਖਾਇਆ ਗਿਆ ਹੈ ਅਤੇ ਫਿਰ ਇਸ ਸਥਿਤੀ ਵਿਚ ਮਹਾਂਵਿਸ਼ਨੂੰ ਮਾਤਾ ਗੰਗਾ, ਬਾਬਾ ਬੁੱਢਾ, ਭਾਈ ਗੁਰਦਾਸ ਅਤੇ ਸਾਹਿਬਜ਼ਾਦਾ ਹਰਿਗੋਬਿੰਦ ਦੇ ਸਾਹਵੇਂ ਸਾਕਾਰ ਪਰਗਟ ਹੋ ਕੇ ਸਾਹਿਬਜ਼ਾਦਾ ਹਰਿਗੋਬਿੰਦ ਨੂੰ ਆਦੇਸ਼ ਦਿੰਦਾ ਹੈ ਕਿ ਉਹ ਇਕ ਤਖਤ ਦੀ ਉਸਾਰੀ ਕਰਨ ਅਤੇ ਮਹਾਂਵਿਸ਼ਨੂੰ ਦੇ ਵਿਕਲਪਕ ਨਾਮ 'ਅਕਾਲ' ਦੀ ਵਰਤੋਂ ਕਰਦੇ ਹੋਏ ਉਸ ਤਖਤ ਦਾ ਨਾਮ 'ਅਕਾਲ-ਤਖਤ' ਰੱਖਣ। ਸਬੰਧਤ ਸਤਰਾਂ ਵਿਚੋਂ ਕੁਝ ਹੇਠਾਂ ਦਿੱਤੇ ਅਨੁਸਾਰ ਹਨ:

> ਤਾਂਤੇ ਇਹ ਠਾਂ ਤਖਤ ਸਵਾਰਉ। ਮੇਰੇ ਨਾਮ ਤਾਂਹਿ ਮਹਿ ਧਾਰਉ।
> ਤਖਤ ਅਕਾਲ ਨਾਮ ਤਿੰਹ ਕੀਜੈ। ਤਾਂਹਿ ਬੈਠ ਪਿਤ ਬਦਲਾ ਲੀਜੈ।

**ਭਾਵ-ਅਰਥ:** ਮਹਾਂਵਿਸ਼ਨੂੰ ਸਾਹਿਬਜ਼ਾਦਾ ਹਰਿਗੋਬਿੰਦ ਨੂੰ ਆਦੇਸ਼ ਦੇ ਰਿਹਾ ਹੈ ਕਿ ਇਸ ਮਕਸਦ ਲਈ ਇਸ ਥਾਂ ਤੇ ਤਖਤ ਦੀ ਉਸਾਰੀ ਕਰੋ, ਇਸ ਦੇ ਨਾਮ ਵਿਚ ਮੇਰਾ ਆਪਣਾ ਨਾਮ ਸ਼ਾਮਲ ਕਰਨ ਹਿਤ ਇਸ ਨੂੰ 'ਅਕਾਲ-ਤਖਤ' ਦਾ ਨਾਮ ਦਿਓ

ਅਤੇ ਫਿਰ ਇਸ ਤਖਤ ਉੱਤੇ ਬੈਠ ਕੇ ਚੰਦੂ ਦੇ ਹੱਥੋਂ ਹੋਈ ਆਪਣੇ ਪਿਤਾ ਦੀ ਮੌਤ ਦਾ ਬਦਲਾ ਲਵੇ।

ਇੱਥੇ ਧਿਆਨ ਦੇਣ ਯੋਗ ਗੱਲ ਇਹ ਹੈ ਕਿ ਹਿੰਦੂ ਦੇਵਤੇ ਵਿਸ਼ਨੂੰ ਦੇ ਨੌਂ ਦਰਜਨ ਤੋਂ ਵੀ ਵੱਧ ਵਿਕਲਪਕ (alternative) ਨਾਮ ਮਿਲਦੇ ਹਨ ਅਤੇ '**ਗੁਰਬਿਲਾਸ ਪਾਤਸ਼ਾਹੀ 6**' ਦੇ ਲੇਖਕ ਨੇ ਇਸ ਪੁਸਤਕ ਰਾਹੀਂ ਇਕ ਹੋਰ ਵਾਧਾ ਵਿਸ਼ਨੂੰ ਨੂੰ 'ਅਕਾਲ' ਦਾ ਨਾਮ ਦੇ ਕੇ ਕਰ ਦਿੱਤਾ ਹੈ। ਪਰਤੱਖ ਤੌਰ ਤੇ ਇੱਥੇ '**ਗੁਰਬਿਲਾਸ ਪਾਤਸ਼ਾਹੀ 6**' ਦਾ ਲੇਖਕ ਉਸ ਭਾਸ਼ਾਈ ਸਥਿਤੀ ਦਾ ਫਾਇਦਾ ਉਠਾ ਰਿਹਾ ਹੈ ਜਿਸ ਤਹਿਤ ਅਠਾਰ੍ਹਵੀਂ ਸਦੀ ਈਸਵੀ ਵਿਚ ਪ੍ਰਭੂ ਲਈ ਵਰਤਿਆ ਜਾਣ ਵਾਲਾ 'ਅਕਾਲ ਪੁਰਖ' ਛੋਟਾ ਹੋ ਕੇ 'ਅਕਾਲ' ਰਹਿ ਜਾਂਦਾ ਹੈ ਜਿਵੇਂ ਨਿਹੰਗਾਂ ਦੇ ਅਕਾਲਬਾਂਗੇ "ਸਤਿ ਸ੍ਰੀ ਅਕਾਲ" ਵਿਚ। '**ਗੁਰਬਿਲਾਸ ਪਾਤਸ਼ਾਹੀ 6**' ਦਾ ਲੇਖਕ ਚਲਾਕੀ ਇਹ ਵਰਤਦਾ ਹੈ ਕਿ ਉਹ 'ਅਕਾਲ ਪੁਰਖ' ਵਿਚ ਆਉਂਦੇ ਵਿਸ਼ੇਸ਼ਣ-ਰੂਪ 'ਅਕਾਲ' ਨੂੰ ਵਿਸ਼ਨੂੰ ਦੇ ਵਿਕਲਪਕ ਨਾਮ ਦੇ ਤੌਰ ਤੇ ਵਰਤਣ ਲੱਗਿਆਂ ਇਸ ਨੂੰ ਨਾਂਵ-ਰੂਪ ਦੇ ਦਿੰਦਾ ਹੈ।

ਮਹਾਂਵਿਸ਼ਨੂੰ ਦੇ ਆਦੇਸ਼ ਦਾ ਅਗਲਾ ਹਿੱਸਾ ਹੇਠਾਂ ਦਿੱਤੇ ਅਨੁਸਾਰ ਦਰਜ ਹੈ:

ਰਾਮ ਕ੍ਰਿਸ਼ਨ ਤੇ ਆਦਿ ਲੈ ਪਾਛੇ ਜੋ ਅਵਤਾਰ।
ਜੈਸੇ ਉਨ ਰਾਕਸ਼ ਹਨੇ ਤੈਸੇ ਤੁਮ ਇਨ ਮਾਰ।

**ਭਾਵ-ਅਰਥ:** ਮਹਾਂਵਿਸ਼ਨੂੰ ਸਾਹਿਬਜ਼ਾਦਾ ਹਰਿਗੋਬਿੰਦ ਨੂੰ ਕਹਿ ਰਿਹਾ ਹੈ ਕਿ ਜਿਵੇਂ ਰਾਮ ਅਤੇ ਕ੍ਰਿਸ਼ਨ ਜਿਹੇ ਅਵਤਾਰਾਂ ਨੇ ਰਾਕਸ਼ਾਂ ਨੂੰ ਮਾਰਿਆ ਸੀ ਉਹ ਵੀ ਵਿਸ਼ਨੂੰ ਦੇ ਅਵਤਾਰ ਦੇ ਰੂਪ ਵਿਚ 'ਤਖਤ' ਤੇ ਬੈਠ ਕੇ (ਚੰਦੂ ਜਿਹੇ) ਰਾਕਸ਼ਾਂ ਦਾ ਸਫਾਇਆ ਕਰਨ।

ਪੁਸਤਕ ਦੇ ਅਗਲੇ ਭਾਵ ਅਧਿਆਇ ਅੱਠਵਾਂ ਵਿਚ ਤਖਤ ਦੇ ਥੜ੍ਹੇ ਦੀ ਉਸਾਰੀ ਹੋ ਚੁੱਕੀ ਦਰਸਾ ਕੇ ਮਹਾਂਵਿਸ਼ਨੂੰ ਨੂੰ ਇਕ ਵਾਰ ਫਿਰ ਪਰਗਟ ਕਰ ਦਿੱਤਾ ਜਾਂਦਾ ਹੈ। ਇੱਥੇ ਮਹਾਂਵਿਸ਼ਨੂੰ ਵੱਲੋਂ ਭਾਈ ਬੁੱਢਾ ਨੂੰ ਸਾਹਿਬਜ਼ਾਦਾ ਹਰਿਗੋਬਿੰਦ ਨੂੰ ਗੁਰਗੱਦੀ ਪਰਦਾਨ ਕਰਨ ਦੀ ਰਸਮ ਸੰਪੂਰਨ ਕਰਨ ਸਬੰਧੀ ਆਦੇਸ਼ ਕੀਤੇ ਜਾਣ ਉਪਰੰਤ ਅਗਲੀ ਸਥਿਤੀ ਹੇਠਾਂ ਦਿੱਤੇ ਅਨੁਸਾਰ ਪੇਸ਼ ਕੀਤੀ ਗਈ ਹੈ:

ਕਹਿ ਭਗਵੰਤ ਨਿਜ ਮੋਹਿ ਮਹਿ ਭੇਦ ਕਛੁ ਨਹੀਂ ਚੀਨ।
ਅਕਾਲ ਤਖਤ ਇਹ ਨਾਮ ਕਰ ਤੋਹਿ ਨਾਮ ਨਹਿ ਕੀਨ।

**ਭਾਵ-ਅਰਥ:** ਮਹਾਂਵਿਸ਼ਨੂੰ ਗੁਰੂ ਹਰਿਗੋਬਿੰਦ ਨੂੰ ਕਹਿ ਰਿਹਾ ਹੈ ਕਿ ਜਦੋਂ ਮੇਰੇ ਅਤੇ ਤੁਹਾਡੇ (ਗੁਰੂ ਹਰਿਗੋਬਿੰਦ ਦੇ ਵਿਸ਼ਨੂੰ-ਅਵਤਾਰ ਹੋਣ ਕਰ ਕੇ) ਵਿਚਕਾਰ ਕੋਈ ਫਰਕ ਹੀ ਨਹੀਂ, ਇਸ ਕਰਕੇ ਇਸ ਤਖਤ ਦਾ ਨਾਮ ਤੁਹਾਡੇ ਨਾਮ (ਗੁਰੂ ਹਰਿਗੋਬਿੰਦ) ਤੇ ਨਹੀਂ ਰਖਿੱਆ ਗਿਆ (ਉਹਨਾਂ ਦੇ ਮਨੁੱਖੀ ਜਾਮੇ ਵਿਚ ਹੋਣ ਕਰ ਕੇ) ਸਗੋਂ ਇਹ ਮੇਰੇ ਆਪਣੇ (ਭਾਵ 'ਮਹਾਂਵਿਸ਼ਨੂੰ') ਦੇ ਵਿਕਲਪਕ ਨਾਮ 'ਅਕਾਲ' ਉੱਤੇ ਰੱਖ ਦਿੱਤਾ ਗਿਆ ਹੈ।

ਇੱਥੇ ਮਹਾਂਵਿਸ਼ਨੂੰ ਗੁਰੂ ਹਰਿਗੋਬਿੰਦ ਨੂੰ ਇਕ ਹੋਰ ਆਦੇਸ਼ ਹੇਠਾਂ ਦਿੱਤੇ ਅਨੁਸਾਰ

ਕਰਦਾ ਹੈ:

ਪਾਛੇ ਸਸਤ੍ਰ ਰੂਪ ਮੁਹਿ ਜਾਨੋ॥
ਮਮ ਪੂਜਾ ਕੀ ਇਹ ਠਾਂ ਮਾਨੋ॥

**ਭਾਵ-ਅਰਥ:** ਮਹਾਂਵਿਸ਼ਨੂੰ ਗੁਰੂ ਹਰਿਗੋਬਿੰਦ ਨੂੰ ਕਹਿ ਰਿਹਾ ਹੈ ਕਿ ਉਹਨਾਂ ਦੀ ਸੰਸਾਰਕ ਯਾਤਰਾ ਪੂਰੀ ਹੋ ਜਾਣ (ਭਾਵ ਗੁਰੂ ਹਰਿਗੋਬਿੰਦ ਦੇ ਸਵਾਸ ਛੱਡ ਦੇਣ) ਤੋਂ ਪਿੱਛੋਂ ਮਹਾਂਵਿਸ਼ਨੂੰ 'ਅਕਾਲ-ਤਖਤ' ਉੱਤੇ ਸਜਾਏ ਗਏ ਸ਼ਸਤਰਾਂ ਦੇ ਰੂਪ ਵਿਚ ਸਾਕਾਰ ਰਹੇਗਾ ਅਤੇ ਇਸ ਤਖਤ-ਅਸਥਾਨ ਉੱਤੇ ਹੋਣ ਵਾਲੀ ਸ਼ਸਤਰ-ਪੂਜਾ ਮਹਾਂਵਿਸ਼ਨੂੰ ਦੀ ਪੂਜਾ ਹੀ ਹੋਵੇਗੀ। (ਇਸ ਤਰ੍ਹਾਂ ਅਜੋਕੇ ਸਮੇਂ ਵਿਚ ਚੱਲ ਰਹੀ 'ਅਕਾਲ-ਤਖਤ' ਅਸਥਾਨ ਤੇ ਸ਼ਸਤਰਾਂ ਨੂੰ ਸਜਾਉਣ ਦੀ ਪਰੰਪਰਾ ਅਤੇ ਇਸ ਅਸਥਾਨ ਤੇ ਨਿਭਾਈ ਜਾ ਰਹੀ ਸ਼ਸਤ੍ਰ-ਪੂਜਾ, ਜੋ ਅਸਲ ਵਿਚ ਵਿਸ਼ਨੂੰ ਦੇਵਤੇ ਦੀ ਪੂਜਾ ਹੈ, ਪੁਸਤਕ '**ਗੁਰਬਿਲਾਸ ਪਾਤਸ਼ਾਹੀ 6**' ਦੀ ਦੇਣ ਹੈ।)

ਉਪਰੋਕਤ ਪੌਰਾਣਿਕ ਕਿਸਮ ਦੀ ਕਹਾਣੀ '**ਗੁਰਬਿਲਾਸ ਪਾਤਸ਼ਾਹੀ 6**' ਦੇ ਹੀ ਅਧਿਆਇ ਪੰਜਵਾਂ ਵਿਚ ਦਰਜ ਉਸ ਕਥਾ ਵਰਗੀ ਹੈ ਜਿਸ ਵਿਚ ਗੁਰੂ ਰਾਮਦਾਸ ਨੂੰ ਵੀ ਇੱਸੇ ਮਹਾਂਵਿਸ਼ਨੂੰ 'ਭਗਵੰਤ' ਦੇ ਅਵਤਾਰ ਦੇ ਤੌਰ ਤੇ ਦਰਸਾਇਆ ਗਿਆ ਹੈ ਅਤੇ ਦਰਬਾਰ ਸਾਹਿਬ ਭਵਨ ਦੀ ਉਸਾਰੀ ਵਿਸ਼ਨੂੰ (ਹਰੀ) ਦੀ ਦੇਖ-ਰੇਖ ਹੇਠਾਂ ਹੋਈ ਦਰਸਾਈ ਗਈ ਹੈ ਤਾਂ ਕਿ ਇਸ ਭਵਨ ਦੇ ਬ੍ਰਾਹਮਣਵਾਦੀ ਨਾਮ 'ਹਰਿਮੰਦਰ' ਨੂੰ ਜਾਇਜ਼ ਠਹਿਰਾਇਆ ਜਾ ਸਕੇ। ਅਧਿਆਇ ਪੰਜਵਾਂ ਵਿਚ ਹੀ ਵਿਸ਼ਨੂੰ ਗੁਰੂ ਅਰਜਨ ਦੇਵ ਨੂੰ ਆਦੇਸ਼ ਦਿੰਦਾ ਹੈ ਕਿ ਉਹ ਆਦਿ ਗ੍ਰੰਥ ਲਈ 'ਹਰਿਮੰਦਰ' (ਦਰਬਾਰ ਸਾਹਿਬ) ਦੇ ਸਾਹਮਣੇ ਇਕ ਵੱਖਰੀ 'ਕੋਠੜੀ' ਤਿਆਰ ਕਰਨ ਤਾਂ ਕਿ 'ਹਰਿਮੰਦਰ' ਨੂੰ ਖਾਲੀ ਕਰਵਾ ਕੇ ਇਸ ਨੂੰ ਵਿਸ਼ਨੂੰ ਅਤੇ ਉਸਦੀ ਪਤਨੀ ਲਕਸ਼ਮੀ ਮਹਾਂਮਾਈ ਦੇ ਆਰਾਮ ਕਰਨ ਲਈ ਉਪਯੋਗ ਵਿਚ ਲਿਆਂਦਾ ਜਾ ਸਕੇ (ਭਾਵ ਉੱਥੇ ਵਿਸ਼ਨੂੰ ਅਤੇ ਲਕਸ਼ਮੀ ਦੀਆਂ ਮੂਰਤੀਆਂ ਸਥਾਪਤ ਕੀਤੀਆਂ ਜਾ ਸਕਣ)। ਵਿਸ਼ਨੂੰ ਇੱਸੇ ਹੀ ਸਮੇਂ 'ਕੋਠੜੀ' ਦੇ ਕੋਲ ਗੁਰੂ ਹਰਿਗੋਬਿੰਦ ਵੱਲੋਂ ਤਖਤ ਉਸਾਰੇ ਜਾਣ ਦੀ ਹੇਠਾਂ ਦਿੱਤੇ ਅਨੁਸਾਰ ਭਵਿੱਖਬਾਣੀ ਵੀ ਕਰਦਾ ਹੈ:

ਨਿਸ ਦਿਨ ਤੁਮ ਇਹ ਠਾਂ ਰਹੋ ਸਨਮੁਖ ਮੋਹਿ ਸੁਹਾਇ।
ਤੁਮਰੇ ਸੁਤ ਤੁਮ ਨਿਕਟਿ ਹੀ ਮੇਰੋ ਤਖਤ ਬਨਾਇ॥

**ਭਾਵ-ਅਰਥ:** ਮਹਾਂਵਿਸ਼ਨੂੰ ਗੁਰੂ ਅਰਜਨ ਦੇਵ ਨੂੰ ਕਹਿ ਰਿਹਾ ਹੈ ਕਿ ਤੁਸੀਂ ਦਿਨ-ਰਾਤ ਮੇਰੇ ਸਾਹਮਣੇ ਇਸ 'ਕੋਠੜੀ' ਵਿਚ ਹੀ ਨਿਵਾਸ ਕਰਿਆ ਕਰਨਾ ਅਤੇ ਭਵਿਖ ਵਿਚ ਤੁਹਾਡਾ ਸਪੁਤੱਰ (ਸਾਹਿਬਜ਼ਾਦਾ ਹਰਿਗੋਬਿੰਦ ਜੀ) ਤੁਹਾਡੀ 'ਕੋਠੜੀ' ਦੇ ਨੇੜੇ ਹੀ ਮੇਰਾ (ਭਾਵ 'ਵਿਸ਼ਨੂੰ' ਦਾ) 'ਤਖਤ' ਵੀ ਉਸਾਰੇਗਾ।

ਇਸ ਤੋਂ ਅੱਗੇ ਪੁਸਤਕ '**ਗੁਰਬਿਲਾਸ ਪਾਤਸ਼ਾਹੀ 6**' ਦੇ ਲੇਖਕ ਦੀ ਇਹ ਮਨਸ਼ਾ ਵੀ ਜ਼ਾਹਰ ਹੁੰਦੀ ਹੈ ਕਿ ਗੁਰੂ ਅਰਜਨ ਦੇਵ ਅਤੇ ਗੁਰੂ ਹਰਿਗੋਬਿੰਦ ਵੱਲੋਂ

ਹਾਲਾਤ ਦੇ ਮੁਤਾਬਿਕ ਆਪਣੀ ਜੀਵਨ-ਜਾਚ ਵਿਚ ਤਬਦੀਲੀ ਲਿਆਉਣ ਦੇ ਫੈਸਲੇ ਦੀ ਮਹੱਤਤਾ ਨੂੰ ਘਟਾਇਆ ਜਾਵੇ। ਇਸ ਮਕਸਦ ਲਈ ਉਹ ਛੇਵੇਂ ਗੁਰੂ ਦੇ ਤਖਤ-ਅਸਥਾਨ ਦੀ ਮੀਰੀ ਦੇ ਚਿੰਨ ਵਜੋਂ ਭੂਮਿਕਾ ਨੂੰ ਦੂਸਰੇ ਦਰਜੇ ਤੇ ਰੱਖਦੇ ਹੋਏ ਇਸ ਦਾ ਮੁੱਖ ਮਨੋਰਥ, ਮਹਾਂਵਿਸ਼ਨੂੰ ਵੱਲੋਂ ਆਪ ਪਰਗਟ ਹੋ ਕੇ ਦਿੱਤੇ ਆਦੇਸ਼ ਰਾਹੀਂ, ਬਦਲਾ (ਗੁਰੂ ਅਰਜਨ ਦੇਵ ਦੀ ਸ਼ਹੀਦੀ ਦਾ) ਲੈਣਾ ਦਰਸਾਉਂਦਾ ਹੈ। ਉੱਧਰ ਪੁਸਤਕ ਵਿਚ ਤਖਤ ਭਾਵ ਥੜ੍ਹੇ ਦੀ ਖੂਬ ਮਹਿਮਾ ਕੀਤੀ ਗਈ ਹੈ, ਇਸ ਦੀ ਮੂਰਤੀ ਦੀ ਤਰਜ਼ ਤੇ ਪੂਜਾ ਹੁੰਦੀ ਹੈ ਅਤੇ ਭਾਈ ਗੁਰਦਾਸ ਨੂੰ 'ਪੁਜਾਰੀ' ਦੇ ਤੌਰ ਤੇ ਤਖਤ ਦੇ ਥੜ੍ਹੇ ਨੂੰ ਹਰ ਰੋਜ਼ ਪਾਣੀ ਨਾਲ ਇਸ਼ਨਾਨ ਕਰਵਾ ਕੇ ਇਸ ਦੇ ਗਿਰਦ ਧੂਫ-ਬੱਤੀ ਵੀ ਕਰਦੇ ਹੋਏ ਵਿਖਾਇਆ ਗਿਆ ਹੈ। ਪੁਸਤਕ ਦੇ ਇੱਸੇ ਅਧਿਆਇ ਵਿਚ ਦਰਬਾਰ ਸਾਹਿਬ ਲਈ ਸ਼ਰਧਾ ਪਰਗਟ ਕਰਨ ਦੇ ਮੁਕਾਬਲੇ 'ਅਕਾਲ-ਤਖਤ' ਦੀ ਪੂਜਾ ਤੇ ਵਧੇਰੇ ਜ਼ੋਰ ਦਿੱਤਾ ਗਿਆ ਹੈ।

ਅਧਿਆਇ ਅੱਠਵਾਂ ਵਿਚ ਹੀ 'ਭਗਵੰਤ' ਇਕ ਵਾਰ ਫਿਰ ਪਰਗਟ ਹੋ ਕੇ ਗੁਰੂ ਹਰਿਗੋਬਿੰਦ ਨੂੰ ਹੇਠਾਂ ਦਿੱਤੇ ਅਨੁਸਾਰ ਆਦੇਸ਼ ਦਿੰਦਾ ਹੈ:

ਪ੍ਰਿਥਮੈ ਪੂਜ ਚੜ੍ਹਾਈਐ ਇਹ ਠਾਂ ਤਖਤ ਅਕਾਲ।
ਪਾਛੈ ਸ੍ਰੀ ਦਰਬਾਰ ਜੀ ਰਹੈ ਰੀਤਿ ਤਿੰਨ ਕਾਲ॥

**ਭਾਵ-ਅਰਥ:** ਮਹਾਂਵਿਸ਼ਨੂੰ ਕਹਿ ਰਿਹਾ ਹੈ ਕਿ ਪੂਜਾ ਦਾ ਚੜ੍ਹਾਵਾ ਪਹਿਲਾਂ 'ਅਕਾਲ-ਤਖਤ' ਉੱਤੇ ਚੜ੍ਹਾਇਆ ਜਾਣਾ ਚਾਹੀਦਾ ਹੈ ਅਤੇ ਦਰਬਾਰ ਸਾਹਿਬ ਉੱਤੇ ਪਿੱਛੋਂ। ਇਹ ਰੀਤ ਦਿਨ ਵਿਚ ਤਿੰਨੇਂ ਵਕਤ ਹੀ (ਸੁਬਹ, ਦੁਪਹਿਰੇ ਅਤੇ ਸ਼ਾਮ) ਨਿਭਾਈ ਜਾਣੀ ਚਾਹੀਦੀ ਹੈ।

ਪਰਤੱਖ ਤੌਰ ਤੇ ਪੁਸਤਕ '**ਗੁਰਬਿਲਾਸ ਪਾਤਸ਼ਾਹੀ 6**' ਰਾਹੀਂ ਪੇਸ਼ ਕੀਤੀ ਗਈ 'ਤਖਤ' ਦੀ ਉਸਾਰੀ ਦੀ ਕਹਾਣੀ ਪੌਰਾਣਿਕ ਕਥਾ ਦਾ ਹਿੱਸਾ ਹੋਣ ਕਰ ਕੇ ਇਸ ਦਾ ਅਧਾਰ ਬਿੱਪਰਵਾਦ ਉੱਤੇ ਹੀ ਟਿਕਿਆ ਹੋਇਆ ਹੈ। ਇਸ ਕਹਾਣੀ ਅਨੁਸਾਰ ਇਸ 'ਤਖਤ' ਦੀ ਪਹਿਲੀ ਇੱਟ (ਨੀਂਹ ਰੱਖਣ ਦੀ ਰਸਮ ਦੇ ਤੌਰ ਤੇ) ਸਾਹਿਬਜ਼ਾਦਾ ਹਰਿਗੋਬਿੰਦ ਵੱਲੋਂ ਲਗਾਈ ਜਾਂਦੀ ਹੈ ਅਤੇ 'ਤਖਤ' ਦੀ ਉਸਾਰੀ ਕਿਸੇ ਰਾਜ-ਮਿਸਤਰੀ ਜਾਂ ਕਿਸੇ ਹੋਰ ਵਿਅਕਤੀ ਦੀ ਸਹਾਇਤਾ ਲਏ ਤੋਂ ਬਿਨਾਂ ਕੇਵਲ ਸਾਹਿਬਜ਼ਾਦਾ ਹਰਿਗੋਬਿੰਦ, ਬਾਬਾ ਬੁੱਢਾ ਅਤੇ ਭਾਈ ਗੁਰਦਾਸ ਹੀ ਪੂਰੀ ਕਰਦੇ ਹਨ ਪਰੰਤੂ ਇਸ 'ਤਖਤ' ਦਾ ਨਾਮ ਖੁਦ ਮਹਾਂਵਿਸ਼ਨੂੰ ਆਪ ਹੀ ਆਪਣੇ ਨਾਮ ('ਅਕਾਲ') ਤੇ ਰੱਖ ਲੈਂਦਾ ਹੈ। ਕੁਝ ਸੱਜਣਾਂ ਵੱਲੋਂ ਇਹ ਦਲੀਲ ਦਿੱਤੀ ਜਾ ਸਕਦੀ ਹੈ ਕਿ 'ਤਖਤ' ਦਾ ਨਾਮ ਗੁਰੂ ਹਰਿਗੋਬਿੰਦ ਵੱਲੋਂ ਖੁਦ ਰਖਿੱਆ ਗਿਆ ਅਤੇ '**ਗੁਰਬਿਲਾਸ ਪਾਤਸ਼ਾਹੀ 6**' ਦੇ ਲੇਖਕ ਨੇ ਇਹ ਨਾਮ ਮਹਾਂਵਿਸ਼ਨੂੰ ਦੇ ਰੂਪ ਵਿਚ ਖੁਦ ਪ੍ਰਭੂ ਵੱਲੋਂ ਰੱਖਣ ਦੀ ਮਨਘੜਤ ਕਹਾਣੀ ਬਣਾ ਲਈ। ਇਸ ਦਲੀਲ ਦਾ ਉੱਤਰ ਇਹ ਹੈ ਕਿ ਜੇਕਰ ਗੁਰੂ ਹਰਿਗੋਬਿੰਦ ਨੇ 'ਤਖਤ' ਦਾ ਕੋਈ ਨਾਮ ਰਖਿੱਆ ਹੁੰਦਾ ਤਾਂ ਭਾਈ ਗੁਰਦਾਸ ਅਤੇ

ਮੁਹਸਿਨ ਫਾਨੀ ਦੀਆਂ ਰਚਨਾਵਾਂ ਵਿਚ ਇਸ ਦਾ ਜ਼ਿਕਰ ਜ਼ਰੂਰ ਹੋਣਾ ਸੀ ਅਤੇ ਇਸ ਤੋਂ ਅੱਗੇ ਅਜਿਹਾ ਜ਼ਿਕਰ '**ਗੁਰਬਿਲਾਸ ਪਾਤਸ਼ਾਹੀ 6**' ਤੋਂ ਪਹਿਲਾਂ ਆਈਆਂ ਹੋਰ ਲਿਖਤਾਂ ਵਿਚ ਵੀ ਸ਼ਾਮਲ ਹੋਣਾ ਸੀ। ਫਿਰ ਵੀ ਜੇਕਰ ਇਹ ਕਿਹਾ ਜਾਵੇ ਕਿ ਭਾਈ ਗੁਰਦਾਸ, ਮੁਹਸਿਨ ਫਾਨੀ ਅਤੇ ਹੋਰਨਾਂ ਲੇਖਕਾਂ ਵੱਲੋਂ ਹੀ ਆਪਣੀਆਂ ਰਚਨਾਵਾਂ ਵਿਚ ਇਹ ਜਾਣਕਾਰੀ ਨਾ ਦਰਜ ਕਰਨ ਦੀ ਕੁਤਾਹੀ ਹੋ ਗਈ ਸੀ ਤਾਂ, ਜਿਵੇਂ ਕਿ ਅਸੀਂ ਪਹਿਲਾਂ ਹੀ ਵੇਖ ਆਏ ਹਾਂ, ਇਹ ਪਰਤੱਖ ਹੈ ਕਿ ਛੇਵੇਂ ਗੁਰੂ ਕਦੀ ਵੀ ਗੁਰਮੱਤ ਦੀ ਭਾਵਨਾਂ ਦੇ ਉਲਟ ਜਾ ਕੇ ਇਕ 'ਤਖਤ' ਦਾ ਨਾਮ 'ਅਕਾਲ' ਤੇ ਨਹੀਂ ਰਖੱਣ ਲੱਗੇ ਸਨ। ਜੇਕਰ ਉਹਨਾਂ ਨੇ ਆਪਣੇ ਹੱਥੀਂ ਸਥਾਪਤ ਕੀਤੇ ਤਖਤ-ਅਸਥਾਨ ਦਾ ਕੋਈ ਨਾਮ ਰੱਖਣਾ ਹੀ ਹੁੰਦਾ ਤਾਂ ਉਹ ਗੁਰਮੱਤ ਅਨੁਸਾਰ ਹੀ ਹੋਣਾ ਸੀ (ਜਿਵੇਂ ਕਿ ਉਹਨਾਂ ਨੇ ਆਪਣੇ ਕਿਲ੍ਹੇ ਦਾ ਨਾਮ 'ਲੋਹਗੜ੍ਹ' ਰਖਿੱਆ ਸੀ ਜੋ ਗੁਰਮੱਤ ਦੇ ਆਸ਼ੇ ਦੇ ਵਿਪਰੀਤ ਨਹੀਂ ਜਾਂਦਾ)।

ਇਸ ਤਰ੍ਹਾਂ ਇਹ ਸਪਸ਼ਟ ਹੋ ਜਾਂਦਾ ਹੈ ਕਿ ਪੁਸਤਕ '**ਗੁਰਬਿਲਾਸ ਪਾਤਸ਼ਾਹੀ 6**' ਦੇ ਲੇਖਕ ਵੱਲੋਂ ਸ਼ਬਦ-ਜੁੱਟ 'ਅਕਾਲ ਤਖਤ' ਵਿਚਲੇ ਸ਼ਬਦ-ਰੂਪ 'ਅਕਾਲ' ਨੂੰ 'ਅਕਾਲ ਪੁਰਖ ਪ੍ਰਭੂ' ਦੀ ਬਜਾਇ 'ਮਹਾਂਵਿਸ਼ਨੂੰ' ਦਾ ਅਰਥ ਦਿੱਤਾ ਗਿਆ ਹੈ। ਭਾਵੇਂ ਗੁਰੂ ਗੋਬਿੰਦ ਸਿੰਘ ਦੇ ਸਮੇਂ ਤੋਂ ਲੈ ਕੇ ਸ਼ਬਦ-ਰੂਪ 'ਅਕਾਲ' ਦੀ ਵਰਤੋਂ ('ਅਕਾਲ ਪੁਰਖ' ਨੂੰ ਛੋਟਾ ਕਰ ਕੇ) 'ਪ੍ਰਭੂ' ਵਾਸਤੇ ਹੁੰਦੀ ਆ ਰਹੀ ਸੀ, ਪੁਸਤਕ '**ਗੁਰਬਿਲਾਸ ਪਾਤਸ਼ਾਹੀ 6**' ਦੇ ਲੇਖਕ ਨੇ ਬੜੀ ਹੀ ਚਲਾਕੀ ਨਾਲ ਇਸ ਨੂੰ ਵਿਸ਼ਨੂੰ ਦਾ ਵਿਕਲਪਕ ਨਾਮ ਬਣਾਉਂਦੇ ਹੋਏ ਸਿਖ ਕੌਮ ਨੂੰ 'ਵਿਸ਼ਨੂੰ' ਦੇ 'ਤਖਤ' ਦਾ ਤੁਹਫਾ ਦੇ ਦਿੱਤਾ ਹੈ ਜਿਸ ਨੂੰ ਪਰਾਪਤ ਕਰ ਕੇ ਸਿਖ ਸ਼ਰਧਾਲੂ ਫੁੱਲੇ ਨਹੀਂ ਸਮਾਉਂਦੇ। 'ਅਕਾਲ-ਤਖਤ' ਉੱਸੇ ਤਰ੍ਹਾਂ 'ਵਿਸ਼ਨੂੰ ਦਾ ਤਖਤ' ਹੈ ਜਿਸ ਤਰ੍ਹਾਂ ਦਰਬਾਰ ਸਾਹਿਬ 'ਵਿਸ਼ਨੂੰ ਦਾ ਮੰਦਰ' ਹੈ ('ਹਰਿਮੰਦਰ' ਵਿਚਲਾ 'ਹਰਿ' ਵੀ ਵਿਸ਼ਨੂੰ ਦਾ ਇਕ ਵਿਕਲਪਕ ਨਾਮ ਹੈ)।

ਇੱਥੇ ਇਸ ਤੱਥ ਦਾ ਵਿਸ਼ੇਸ਼ ਤੌਰ ਤੇ ਜ਼ਿਕਰ ਕਰਨਾ ਬਣਦਾ ਹੈ ਕਿ ਪੁਸਤਕ '**ਗੁਰਬਿਲਾਸ ਪਾਤਸ਼ਾਹੀ 6**' ਦੇ ਅਗਲੇ ਅਧਿਆਵਾਂ ਵਿਚ ਸ਼ਬਦ-ਜੁੱਟ 'ਅਕਾਲ ਤਖਤ' ਦੇ ਵਿਕਲਪ ਦੇ ਤੌਰ ਤੇ ਸ਼ਬਦ-ਜੁੱਟਾਂ 'ਬੁੰਗਾ ਤਖਤ ਅਕਾਲ', 'ਤਖਤ ਬੁੰਗਾ' ਅਤੇ 'ਅਕਾਲ ਬੁੰਗਾ' ਦੀ ਵਰਤੋਂ ਕੀਤੀ ਹੋਈ ਵੀ ਮਿਲਦੀ ਹੈ। ਇਸ ਤੋਂ ਜ਼ਾਹਰ ਹੁੰਦਾ ਹੈ ਕਿ '**ਗੁਰਬਿਲਾਸ ਪਾਤਸ਼ਾਹੀ 6**' ਦੇ ਲੇਖਕ ਨੇ ਸ਼ਬਦ-ਰੂਪ 'ਅਕਾਲ' ਸ਼ਬਦ-ਜੁੱਟ 'ਅਕਾਲ ਬੁੰਗਾ' ਤੋਂ ਚੁੱਕ ਤਾਂ ਲਿਆ ਹੈ ਪਰੰਤੂ ਉਸ ਨੇ ਝਿਜਕਦੇ-ਝਿਜਕਦੇ ਹੀ ਇਸ ਨੂੰ 'ਤਖਤ' ਨਾਲ ਜੋੜਦੇ ਹੋਏ ਸ਼ਬਦ-ਜੁੱਟ 'ਅਕਾਲ ਤਖਤ' ਦੀ ਘਾੜਤ ਘੜੀ ਹੈ। ਉੱਧਰ ਸ਼ਬਦ-ਜੁੱਟ 'ਅਕਾਲ ਬੁੰਗਾ' ਦੇ ਪਰਚਲਤ ਹੋਣ ਦਾ ਸਮਾਂ 1800 ਈਸਵੀ ਤੋਂ ਬਾਦ ਦਾ ਬਣਦਾ ਹੈ ਜਦੋਂ ਤੋਂ ਅਕਾਲੀ ਫੂਲਾ ਸਿੰਘ ਦੇ ਜੱਥੇ ਦਾ ਟਿਕਾਣਾ ਅੰਮ੍ਰਿਤਸਰ ਵਿਖੇ ਦਰਬਾਰ ਸਾਹਿਬ ਦੇ ਸਾਹਮਣੇ ਸਥਾਪਤ ਇਮਾਰਤ ਵਿਚ ਬਣਿਆਂ (ਵਿਸਥਾਰ ਲਈ ਵੇਖੋ ਪੰਨਾਂ 55-57)। ਪੁਸਤਕ '**ਗੁਰਪ੍ਰਤਾਪ ਸੂਰਜ ਗ੍ਰੰਥ**' ਦੇ ਲੇਖਕ ਨੇ ਛੇਵੇਂ ਗੁਰੂ ਦੇ ਤਖਤ-ਅਸਥਾਨ ਲਈ ਸ਼ਬਦ-ਜੁੱਟ 'ਅਕਾਲ ਬੁੰਗਾ'

ਵਰਤਣ ਦੀ ਚਲਾਕੀ ਕੀਤੀ ਅਤੇ ਪੁਸਤਕ '**ਗੁਰਬਿਲਾਸ ਪਾਤਸ਼ਾਹੀ 6**' ਦੇ ਲੇਖਕ ਨੇ '**ਗੁਰਪ੍ਰਤਾਪ ਸੂਰਜ ਗ੍ਰੰਥ**' ਵਿੱਚੋਂ ਸਮੱਗਰੀ ਲੈਣ ਵੇਲੇ ਇਸ ਵਿਚ ਵਰਤੇ ਗਏ ਸ਼ਬਦ-ਜੁੱਟ 'ਅਕਾਲ ਬੁੰਗਾ' ਵਿਚਲੇ ਸ਼ਬਦ-ਰੂਪ 'ਅਕਾਲ' ਨੂੰ 'ਮਹਾਂਵਿਸ਼ਨੂੰ' ਦੇ ਅਰਥ ਦਿੰਦੇ ਹੋਏ ਇਸ ਨੂੰ ਉੱਪਰ ਬਿਆਨ ਕੀਤੀ ਪੌਰਾਣਿਕ ਕਥਾ ਰਾਹੀਂ ਗੁਰੂ ਹਰਿਗੋਬਿੰਦ ਵੱਲੋਂ ਸਥਾਪਤ ਕੀਤੇ ਤਖਤ-ਅਸਥਾਨ ਲਈ ਵਰਤਦੇ ਹੋਏ ਸ਼ਬਦ-ਜੁੱਟ 'ਅਕਾਲ ਤਖਤ' ਦੀ ਕਾਢ ਕੱਢ ਲਈ। ਇਸ ਤੋਂ ਇਹ ਵੀ ਸਾਬਤ ਹੋ ਜਾਂਦਾ ਹੈ ਕਿ ਪੁਸਤਕ '**ਗੁਰਬਿਲਾਸ ਪਾਤਸ਼ਾਹੀ 6**' ਦਰਬਾਰ ਸਾਹਿਬ ਦੇ ਸਾਹਮਣੇ ਵਾਲੀ ਇਮਾਰਤ ਦਾ 'ਅਕਾਲ-ਬੁੰਗਾ' ਨਾਮ ਪਰਚਲਤ ਹੋਣ ਤੋਂ ਬਾਦ (ਭਾਵ ਉਨ੍ਹੀਵੀਂ ਸਦੀ ਈਸਵੀ ਦੇ ਪਹਿਲੇ ਦਹਾਕੇ ਤੋਂ ਪਿੱਛੋਂ) ਹੀ ਲਿਖੀ ਗਈ ਸੀ ਅਤੇ ਇਸ ਦਾ ਲਿਖਣ-ਸਮਾਂ 1718 ਈਸਵੀ ਨਹੀਂ ਬਣਦਾ। ਪੁਸਤਕ ਵਿਚ ਇਸ ਦੇ ਤਿਆਰ ਹੋਣ ਦਾ ਸਮਾਂ ਸੰਮਤ 1775 ਬਿਕਰਮੀ (1718 ਈਸਵੀ) ਅੰਕਿਤ ਕਰਨ ਦਾ ਮਨੋਰਥ ਇਸ ਪੁਸਤਕ ਵਿਚਲੇ ਬਿਰਤਾਂਤ ਨੂੰ ਭਾਈ ਮਨੀ ਸਿੰਘ ਦੇ ਨਾਮ ਨਾਲ ਜੋੜਦੇ ਹੋਏ ਪੁਸਤਕ ਨੂੰ ਮਾਨਤਾ ਦੁਆਉਣ ਦਾ ਯਤਨ ਹੈ (ਅਖੌਤੀ ਦਸਮ-ਗ੍ਰੰਥ ਨੂੰ ਵੀ ਇੱਸੇ ਮਨੋਰਥ ਹਿਤ ਭਾਈ ਮਨੀ ਸਿੰਘ ਦੇ ਨਾਮ ਨਾਲ ਜੋੜਿਆ ਜਾਂਦਾ ਹੈ ਭਾਵੇਂ ਕਿ ਇਸ ਦੇ ਤਿਆਰ ਹੋਣ ਦਾ ਸਮਾਂ 1781 ਈਸਵੀ ਹੈ--ਵੇਖੋ '**ਸਿਖਮਾਰਗ**' ਵੈਬਸਾਈਟ ਤੇ ਉਪਲਭਦ ਗੁਰੂਮੇਲ ਸਿੰਘ ਸਿੱਧੂ ਰਚਿਤ ਸ਼ੋਧ-ਪੱਤਰ "**ਚਰਚਿਤ ਦਸਮ ਗ੍ਰੰਥ ਕਿਵੇਂ ਹੋਂਦ ਵਿਚ ਆਇਆ**")।

ਸਿਖ ਇਤਹਾਸ ਦੇ ਸੰਦਰਭ ਵਿਚ ਸ਼ਬਦ-ਜੁੱਟ 'ਅਕਾਲ ਤਖਤ' ਦੀ ਵਰਤੋਂ ਨੂੰ ਲੈ ਕੇ ਪੁਸਤਕ '**ਗੁਰਬਿਲਾਸ ਪਾਤਸ਼ਾਹੀ 6**' ਦੀ ਭੂਮਿਕਾ ਸਬੰਧੀ ਹੇਠਾਂ ਦਿੱਤੇ ਤੱਥ ਵਿਸ਼ੇਸ਼ ਤੌਰ ਤੇ ਉਭਰਕੇ ਸਾਹਮਣੇ ਆ ਜਾਂਦੇ ਹਨ:

1. ਕਿਉਂਕਿ ਸ਼ਬਦ-ਰੂਪ 'ਅਕਾਲ' ਦੇ ਵਿਸ਼ੇਸ਼ਣ-ਰੂਪ ਦਾ ਅਰਥ 'ਸਦੀਵੀ' ਤੋਂ ਬਣਦਾ ਹੈ, ਗੁਰਬਾਣੀ ਦੀ ਭਾਵਨਾ ਅਨੁਸਾਰ 'ਤਖਤ' ਵਰਗੀ ਕਿਸੇ ਦੁਨਿਆਵੀ ਵਸਤੂ ਦਾ ਨਾਮ 'ਅਕਾਲ' ਤੇ ਨਹੀਂ ਰਖਿੱਆ ਜਾ ਸਕਦਾ। ਨਾ ਹੀ 'ਅਕਾਲ ਪੁਰਖ' ਵਿਚਲੇ ਵਿਸ਼ੇਸ਼ਣੀ 'ਅਕਾਲ' ਨੂੰ ਸਿੱਧਾ ਹੀ 'ਰੱਬ' ਦੇ ਅਰਥ ਦੇ ਕੇ ਬਣਾਇਆ ਗਿਆ ਸ਼ਬਦ-ਜੁੱਟ 'ਅਕਾਲ ਤਖਤ' ਗੁਰਬਾਣੀ ਦੀ ਭਾਵਨਾ ਅਨੁਸਾਰ ਸਹੀ ਹੈ। ਇਸ ਤਰ੍ਹਾਂ ਗੁਰਮੱਤ ਦੇ ਸੰਦਰਭ ਵਿਚ ਭਾਸ਼ਾਈ-ਸੰਰਚਨਾ 'ਅਕਾਲ ਤਖਤ' ਦੇ ਕੋਈ ਅਰਥ ਹੀ ਨਹੀਂ ਬਣਦੇ।
2. ਇਸ ਵਿਚ ਕੋਈ ਸੰਦੇਹ ਨਹੀਂ ਰਹਿ ਜਾਂਦਾ ਕਿ ਵਿਵਾਦਤ ਪੁਸਤਕ '**ਗੁਰਬਿਲਾਸ ਪਾਤਸ਼ਾਹੀ 6**' ਵਿਚ ਹੀ ਸਭ ਤੋਂ ਪਹਿਲਾਂ ਸ਼ਬਦ-ਜੁੱਟ 'ਅਕਾਲ ਤਖਤ' ਦੀ ਵਰਤੋਂ ਹੋਈ ਹੈ। ਇੱਸੇ ਅਧਿਆਇ ਵਿਚ ਅਸੀਂ ਵੇਖ ਚੁੱਕੇ ਹਾਂ ਕਿ ਇਸ ਪੁਸਤਕ ਤੋਂ ਪਹਿਲੇ ਸਮੇਂ ਦੇ ਸਿਖ ਇਤਹਾਸ ਵਿਚ ਕੋਈ ਵੀ ਹੋਰ ਅਜਿਹਾ ਸਰੋਤ ਨਜ਼ਰੀਂ ਨਹੀਂ ਪੈਂਦਾ ਜਿਸ ਵਿਚ ਸ਼ਬਦ-ਜੁੱਟ 'ਅਕਾਲ ਤਖਤ' ਦੀ ਵਰਤੋਂ ਦਾ ਲਿਖਤੀ ਹਵਾਲਾ ਸ਼ਾਮਲ ਹੋਵੇ। ਬਾਦ ਵਿਚ ਸਿਖ ਜੀਵਨ-ਜਾਚ

ਦੇ ਸੰਦਰਭ ਵਿਚ ਇਸ ਸ਼ਬਦ-ਜੁੱਟ ਦੀ ਵਰਤੋਂ ਕਦੋਂ ਅਤੇ ਕਿਹੜੇ ਹਾਲਾਤ ਵਿਚ ਹੋਈ ਇਸ ਦਾ ਵਿਸਥਾਰ ਅਗਲੇ ਅਧਿਆਇ ਵਿਚ ਦਿੱਤਾ ਗਿਆ ਹੈ।

3. ਇਹ ਕੇਵਲ ਪੁਸਤਕ '**ਗੁਰਬਿਲਾਸ ਪਾਤਸ਼ਾਹੀ 6**' ਵਿਚ ਸ਼ਾਮਲ ਕੀਤੀ ਹੋਈ ਇਕ ਮਿਥ ਰਾਹੀਂ ਹੀ ਜ਼ਾਹਰ ਕੀਤਾ ਗਿਆ ਹੈ ਕਿ ਗੁਰੂ ਹਰਿਗੋਬਿੰਦ ਨੇ ਸਤਾਰ੍ਹਵੀਂ ਸਦੀ ਈਸਵੀ ਦੇ ਪਹਿਲੇ ਦਹਾਕੇ ਵਿਚ ਅੰਮ੍ਰਿਤਸਰ ਵਿਖੇ ਦਰਬਾਰ ਸਾਹਿਬ ਦੇ ਐਨ ਸਾਹਮਣੇ ਪਰੰਤੂ ਬਾਹਰਵਾਰ ਵਿਹੜੇ ਵਿਚ ਇਕ ਥੜ੍ਹੇ ਦੀ ਉਸਾਰੀ ਕਰਵਾਈ ਸੀ (ਪੁਸਤਕ ਵਿਚ ਥੜ੍ਹੇ ਨੂੰ 'ਤਖਤ' ਕਰ ਕੇ ਪੇਸ਼ ਕੀਤਾ ਗਿਆ ਹੈ)। ਇਤਹਾਸ ਵਿਚ ਇਸ ਤੋਂ ਪਹਿਲਾਂ ਇਹ ਕਿਧਰੇ ਵੀ ਸਪਸ਼ਟ ਤੌਰ ਤੇ ਨਹੀਂ ਦਸਿੱਆ ਹੋਇਆ ਕਿ ਛੇਵੇਂ ਗੁਰੂ ਨੇ ਉਚੇਚੇ ਤੌਰ ਤੇ ਕਿਸੇ ਥੜ੍ਹੇ ਦੀ ਉਸਾਰੀ ਕਰਵਾਈ ਸੀ ।

4. ਹੁਣ ਸੰਭਾਵਨਾਵਾਂ ਦੋ ਹੀ ਹਨ: ਇਕ, ਦਰਬਾਰ ਸਾਹਿਬ ਦੇ ਸਾਹਮਣੇ ਖੁਲ੍ਹੀ ਜਗਹ ਵਿਚ ਪਹਿਲਾਂ ਤੋਂ ਹੀ ਕੋਈ ਥੜ੍ਹਾ ਜਾਂ ਉੱਚੀ ਜਗਹ ਮੌਜੂਦ ਸੀ; ਦੋ, ਛੇਵੇਂ ਗੁਰੂ ਨੇ ਉਚੇਚੇ ਤੌਰ ਤੇ ਇਸ ਜਗਹ ਤੇ ਕਿਸੇ ਥੜ੍ਹੇ ਦੀ ਉਸਾਰੀ ਕਰਵਾਈ ਸੀ। ਇਹਨਾਂ ਦੋਵ੍ਹਾਂ ਪ੍ਰਸਥਿਤੀਆਂ ਦੇ ਸੰਦਰਭ ਵਿਚ ਕੋਈ ਅਜਿਹਾ ਇਤਹਾਸਿਕ ਹਵਾਲਾ ਮੌਜੂਦ ਨਹੀਂ ਜਿਸ ਤੋਂ ਇਹ ਪਤਾ ਚਲਦਾ ਹੋਵੇ ਕਿ ਛੇਵੇਂ ਗੁਰੂ ਨੇ ਇਸ ਥੜ੍ਹੇ ਦਾ ਕੋਈ ਨਾਮ ਵੀ ਰਖਿੱਆ ਸੀ।

5. ਛੇਵੇਂ ਗੁਰੂ ਦੀ ਇਤਿਹਾਸਿਕ ਭੂਮਿਕਾ ਦੇ ਸੰਦਰਭ ਵਿਚ ਜ਼ਿਆਦਾ ਮਹੱਤਵਪੂਰਨ ਤੱਥ ਤਾਂ ਉਹਨਾ ਵੱਲੋਂ ਕੀਤੀ ਗਈ ਤਖਤ (ਵਿਸ਼ੇਸ਼ ਕਰ ਕੇ ਸਭ ਤੋਂ ਪਹਿਲੇ ਤਖਤ) ਦੀ ਵਰਤੋਂ ਸੀ ਨਾ ਕਿ ਇਸ ਤਖਤ ਲਈ ਲੋੜੀਂਦੇ ਥੜ੍ਹੇ ਦੀ ਨਿਸ਼ਾਨਦੇਹੀ ਜਾਂ ਉਸਾਰੀ। ਪੁਸਤਕ '**ਗੁਰਬਿਲਾਸ ਪਾਤਸ਼ਾਹੀ 6**' ਦਾ ਲੇਖਕ ਕਿਸੇ ਵਿਸ਼ਸ਼ੇ ਯੋਜਨਾ ਅਧੀਨ ਤਖਤ ਦੇ ਮੁਕਾਬਲੇ ਥੜ੍ਹੇ ਨੂੰ ਤਰਜੀਹ ਵਿਚ ਲਿਆਉਣ ਹਿਤ ਥੜ੍ਹੇ ਨੂੰ ਹੀ 'ਤਖਤ' ਦੇ ਤੌਰ ਤੇ ਪੇਸ਼ ਕਰਦੇ ਹੋਏ ਸਿਖ ਸ਼ਰਧਾਲੂਆਂ ਦੇ ਅੱਖੀਂ ਘੱਟਾ ਪਾਉਣ ਵਾਲੀ ਕੋਝੀ ਹਰਕਤ ਕਰਨ ਤੋਂ ਨਹੀਂ ਝਿਜਕਦਾ।

6. ਅਠਾਰ੍ਹਵੀਂ ਸਦੀ ਈਸਵੀ ਦੇ ਸਿਖ-ਸੰਘਰਸ਼ ਦੇ ਦਿਨਾਂ ਵਿਚ ਦਰਬਾਰ ਸਾਹਿਬ ਭਵਨ ਦੇ ਨਾਲ ਹੀ ਛੇਵੇਂ ਗੁਰੂ ਦੇ ਇਸ ਤਖਤ-ਅਸਥਾਨ ਦੇ ਥੜ੍ਹੇ ਜਾਂ ਇਸ ਥਾਂ ਤੇ ਹੋਈ ਕਿਸੇ ਹੋਰ ਉਸਾਰੀ ਨੂੰ ਵੀ ਜ਼ਰੂਰ ਹੀ ਨੁਕਸਾਨ ਪੁੱਜਦਾ ਰਿਹਾ ਅਤੇ 1762 ਈਸਵੀ ਤੋਂ ਲੈ ਕੇ ਹੋਏ ਦਰਬਾਰ ਸਾਹਿਬ ਭਵਨ ਦੇ ਨਵ-ਨਿਰਮਾਣ ਸਮੇਂ, ਇਕ ਸਦੀ ਤੋਂ ਵੱਧ ਦੇ ਸਮੇਂ ਤੋਂ ਚਲੀ ਆ ਰਹੀ ਪਰੰਪਰਾ ਅਨੁਸਾਰ, ਇਸ ਤਖਤ-ਅਸਥਾਨ ਉੱਤਲੀ ਦੋ-ਮੰਜ਼ਿਲੀ ਇਮਾਰਤ ਦੀ ਵੀ ਮੁੜ-ਉਸਾਰੀ ਕਰ ਦਿੱਤੀ ਗਈ। ਪਰੰਤੂ ਇਹ ਇਮਾਰਤ ਦਰਬਾਰ ਸਾਹਿਬ ਭਵਨ ਦਾ ਅੰਗ ਹੀ ਬਣੀ ਆਈ ਅਤੇ ਇਸ ਦਾ ਕੋਈ ਵੱਖਰਾ ਨਾਮ ਪਰਚਲਤ ਨਹੀਂ ਹੋਇਆ। ਉਨ੍ਹੀਵੀਂ ਸਦੀ ਈਸਵੀ ਦੇ ਅਰੰਭ ਵਿਚ ਜਾ ਕੇ ਹੀ ਵਿਸ਼ੇਸ਼ ਪ੍ਰਸਥਿਤੀਆਂ ਅਧੀਨ ਇਸ ਇਮਾਰਤ ਨੂੰ 'ਅਕਾਲ-ਬੁੰਗਾ' ਕਿਹਾ ਜਾਣ ਲੱਗਾ।

7. ਸ਼ਬਦ ਜੁੱਟ 'ਅਕਾਲ ਤਖਤ' ਦਾ ਸਭ ਤੋਂ ਪਹਿਲਾ ਹਵਾਲਾ ਪੁਸਤਕ **'ਗੁਰਬਿਲਾਸ ਪਾਤਸ਼ਾਹੀ 6'** ਵਿਚ ਹੀ ਮਿਲਦਾ ਹੈ ਜੋ ਕਿ ਇਸ ਪੁਸਤਕ ਦੇ ਲੇਖਕ ਨੇ ਇਕ ਸੋਚੀ-ਸਮਝੀ ਸਾਜ਼ਿਸ਼ ਅਧੀਨ ਸਿਖ ਮੱਤ ਨੂੰ ਪੂਰੀ ਤਰ੍ਹਾਂ ਬਿੱਪਰਵਾਦੀ ਰੰਗਤ ਦੇ ਦੇਣ ਦੇ ਮਨਸ਼ੇ ਨਾਲ ਪੁਸਤਕ ਵਿਚ ਸ਼ਾਮਲ ਕੀਤਾ ਹੈ।
8. ਆਪਣੇ ਬਿੱਪਰਵਾਦੀ ਮਨਸ਼ੇ ਅਧੀਨ ਉਹ ਇਕ ਪਾਸੇ ਦਰਬਾਰ ਸਾਹਿਬ ਨੂੰ 'ਵਿਸ਼ਨੂੰ ਦੇ ਮੰਦਰ' ਦਾ ਰੂਪ ਵਿਚ ਪੇਸ਼ ਕਰਦਾ ਹੈ ਅਤੇ ਦੂਸਰੇ ਪਾਸੇ ਉਹ ਦਰਬਾਰ ਸਾਹਿਬ ਦੇ ਐਨ ਸਾਹਮਣੇ ਇਕ 'ਵਧੇਰੇ ਮਹੱਤਤਾ ਵਾਲਾ' (ਬਿੱਪਰਵਾਦ ਪੱਖੋਂ) ਪੂਜਾ-ਅਸਥਾਨ ਸਥਾਪਤ ਕਰਨਾ ਚਾਹੁੰਦਾ ਹੈ ਜਿਸ ਦੇ ਲਈ ਉਹ ਵਿਸ਼ਨੂੰ ਨੂੰ 'ਅਕਾਲ' ਦਾ ਵਿਕਲਪਕ ਨਾਮ ਦਿੰਦੇ ਹੋਏ ਖ਼ੁਦ ਵਿਸ਼ਨੂੰ ਰਾਹੀਂ 'ਅਕਾਲ ਤਖਤ' ਭਾਵ 'ਵਿਸ਼ਨੂੰ ਦਾ ਤਖਤ' ਵਾਲਾ ਲਕਬ ਤਿਆਰ ਕਰ ਲੈਂਦਾ ਹੈ। ਇਹ ਵੀ ਸੰਭਵ ਹੈ ਕਿ **'ਗੁਰਬਿਲਾਸ ਪਾਤਸ਼ਾਹੀ 6'** ਦੇ ਲੇਖਕ ਨੇ ਗੁਰੂ ਹਰਿਗੋਬਿੰਦ ਨੂੰ ਵਿਸ਼ਨੂੰ ਦਾ ਅਵਤਾਰ ਕਿਆਸਣ ਵੇਲੇ ਗੁਰੂ ਜੀ ਦੇ ਨਾਮ ਵਿਚਲੇ 'ਹਰਿ' ਵਾਲੇ ਹਿੱਸੇ ਨੂੰ ਸਾਹਮਣੇ ਰੱਖਿਆ ਹੋਵੇ ਕਿਉਂਕਿ 'ਹਰਿ' ਵੀ ਵਿਸ਼ਨੂੰ ਦਾ ਇਕ ਵਿਕਲਪਕ ਨਾਮ ਹੈ।
9. ਉਪਰੋਕਤ ਬਿੱਪਰਵਾਦੀ ਮੰਤਵ ਨੂੰ ਪੂਰਾ ਕਰਨ ਹਿਤ **'ਗੁਰਬਿਲਾਸ ਪਾਤਸ਼ਾਹੀ 6'** ਦਾ ਲੇਖਕ 'ਥੜ੍ਹੇ' ਨੂੰ ਹੀ 'ਤਖਤ' ਦੇ ਤੌਰ ਤੇ ਪੇਸ਼ ਕਰਦਾ ਹੋਇਆ ਸਿਖ ਸ਼ਰਧਾਲੂਆਂ ਨੂੰ ਧੋਖਾ ਦੇਣ ਦੀ ਕਾਰਵਾਈ ਨੂੰ ਅਪਣਾ ਲੈਂਦਾ ਹੈ। ਜੋ ਉਸਾਰੀ ਉਹ ਛੇਵੇਂ ਗੁਰੂ ਵੱਲੋਂ ਬਾਬਾ ਬੁੱਢਾ ਅਤੇ ਭਾਈ ਗੁਰਦਾਸ ਨਾਲ ਮਿਲ ਕੇ ਕੀਤੀ ਗਈ ਵਿਖਾਉਂਦਾ ਹੈ ਉਹ ਉਸਾਰੀ ਤਾਂ ਥੜ੍ਹੇ ਦੀ ਹੈ ਨਾ ਕਿ ਸਿੰਘਾਸਣ ਦੀ। ਫਿਰ ਥੜ੍ਹਾ 'ਤਖਤ' ਕਿਵੇਂ ਹੋ ਗਿਆ ?
10. ਤਖਤ ਜਾਂ ਸਿੰਘਾਸਣ ਇਕ ਚਲੰਤ (mobile) ਵਸਤੂ ਹੁੰਦੀ ਹੈ। ਪਰੰਤੂ **'ਗੁਰਬਿਲਾਸ ਪਾਤਸ਼ਾਹੀ 6'** ਦੇ ਲੇਖਕ ਨੂੰ ਜ਼ਮੀਨ ਦੇ ਕਿਸੇ ਹਿੱਸੇ ਦੇ ਨਾਲ ਪੱਕੇ ਤੌਰ ਤੇ ਜੁੜੇ ਰਹਿਣ ਵਾਲੇ ਇਕ ਐਸੇ ਢਾਂਚੇ (structure) ਦੀ ਲੋੜ ਹੈ ਜੋ ਸਦਾ ਵਾਸਤੇ ਇਕ ਪੂਜਾ-ਅਸਥਾਨ ਵਜੋਂ ਕੰਮ ਆ ਸਕੇ। ਇਸ ਮਕਸਦ ਲਈ ਥੜ੍ਹਾ ਹੀ ਵਧੇਰੇ ਉਪਯੋਗੀ ਬਣਦਾ ਹੈ ਭਾਵੇਂ ਉਸ ਨੂੰ 'ਤਖਤ' ਹੀ ਕਿਉਂ ਨਾ ਕਹਿਣਾ ਪਵੇ। ਇਸ ਤਰ੍ਹਾਂ **'ਗੁਰਬਿਲਾਸ ਪਾਤਸ਼ਾਹੀ 6'** ਦੇ ਲੇਖਕ ਵੱਲੋਂ ਝੂਠ ਦਾ ਸਹਾਰਾ ਲੈਣਾ ਉਸ ਦੀ ਮਜਬੂਰੀ ਬਣ ਜਾਂਦੀ ਹੈ
11. **'ਗੁਰਬਿਲਾਸ ਪਾਤਸ਼ਾਹੀ 6'** ਦੇ ਲੇਖਕ ਦੀ ਝੂਠ ਦਾ ਸਹਾਰਾ ਲੈਣ ਦੀ ਮਜਬੂਰੀ ਹੀ ਇਸ ਪੁਸਤਕ ਦੇ ਲਿਖੇ ਜਾਣ ਦੀ ਸਾਜ਼ਿਸ਼ ਨੂੰ ਬੇਨਕਾਬ ਕਰਨ ਦੀ ਕਾਰਵਾਈ ਲਈ ਇਕ ਠੋਸ ਅਧਾਰ ਪਰਦਾਨ ਕਰਵਾ ਦਿੰਦੀ ਹੈ।
12. **'ਗੁਰਬਿਲਾਸ ਪਾਤਸ਼ਾਹੀ 6'** ਦੇ ਲੇਖਕ ਵੱਲੋਂ ਸ਼ਬਦ-ਰੂਪ 'ਅਕਾਲ' ਦੇ ਵਿਆਕਰਣਕ ਸਰੂਪ ਨੂੰ ਵਿਗਾੜਨ ਦੀ ਕਾਰਵਾਈ ਵੀ ਉਪਰੋਕਤ ਬਿੱਪਰਵਾਦੀ

ਮੰਤਵ ਨੂੰ ਪੂਰਾ ਕਰਨ ਹਿਤ ਕੀਤੀ ਗਈ ਚਲਾਕੀ ਦਾ ਇਕ ਹਿੱਸਾ ਹੈ। ਹਰੇਕ ਭਾਸ਼ਾ ਮੁੱਢਲੇ ਤੌਰ ਤੇ ਚਿੰਨ-ਵਿਧਾਨ ਅਧਾਰਿਤ ਪ੍ਰਣਾਲੀ (Symbolism-Based System) ਹੋਇਆ ਕਰਦੀ ਹੈ; ਇਸ ਲਈ ਹਰੇਕ ਭਾਸ਼ਾ ਮੁੱਖ ਤੌਰ ਤੇ ਚਿੰਨ-ਪ੍ਰਗਟਾਓ ਵਿਧੀ (denotation) ਰਾਹੀਂ ਕਾਰਜਸ਼ੀਲ ਹੁੰਦੀ ਹੈ। ਫਿਰ ਵੀ ਹਰੇਕ ਭਾਸ਼ਾ ਦੇ ਵਰਤਾਰੇ ਵਿਚ ਭਾਵਾਰਥ ਵਿਧੀ (connotation) ਦੀ ਵਰਤੋਂ ਵੀ ਸ਼ਾਮਲ ਹੁੰਦੀ ਹੀ ਰਹਿੰਦੀ ਹੈ। ਚਿੰਨ-ਪ੍ਰਗਟਾਓ ਵਿਧੀ ਰਾਹੀਂ ਵਰਤੇ ਜਾਂਦੇ ਵਿਸ਼ੇਸ਼ਣ ਤਾਂ ਆਮ ਕਰ ਕੇ ਨਾਂਵ-ਰੂਪਾਂ (substantives) ਦੇ ਤੌਰ ਤੇ ਵਰਤੋਂ ਵਿਚ ਆਉਂਦੇ ਰਹਿੰਦੇ ਹਨ ਪਰੰਤੂ ਭਾਵਾਰਥ ਵਿਧੀ ਰਾਹੀਂ ਵਰਤੇ ਗਏ ਵਿਸ਼ੇਸ਼ਣਾਂ ਨੂੰ ਨਾਂਵ-ਰੂਪਾਂ ਦੇ ਤੌਰ ਤੇ ਵਰਤੋਂ ਵਿਚ ਲਿਆਉਣਾ ਭਾਸ਼ਾਈ-ਕੁਤਾਹੀ (Linguistic Fallacy) ਬਣ ਜਾਂਦੀ ਹੈ। ਹੁਣ, ਸ਼ਬਦ-ਰੂਪ 'ਰੱਬ' ਦੀ ਵਰਤੋਂ ਚਿੰਨ-ਪ੍ਰਗਟਾਓ ਵਿਧੀ ਤੇ ਅਧਾਰਿਤ ਹੈ ਜਦ ਕਿ ਉਹੀ ਅਰਥ ਦੇਣ ਵਾਲੇ ਸ਼ਬਦ-ਜੁੱਟ 'ਅਕਾਲ ਪੁਰਖ' ਦੀ ਵਰਤੋਂ ਭਾਵਾਰਥ ਵਿਧੀ ਤੇ ਅਧਾਰਿਤ ਹੈ। ਉਦਾਹਰਣ ਦੇ ਤੌਰ ਤੇ ਭਾਵਾਰਥ ਵਿਧੀ ਰਾਹੀਂ ਅਸੀਂ ਵਡੇਰੀ ਉਮਰ ਦੇ ਵਿਅਕਤੀ ਲਈ 'ਸਿਆਣਾ ਬੰਦਾ' ਸ਼ਬਦ-ਜੁੱਟ ਦੀ ਵਰਤੋਂ ਕਰ ਲੈਂਦੇ ਹਾਂ। ਪਰੰਤੂ ਇਸ ਅਧਾਰ ਤੇ ਕਿਸੇ ਪੁਰਾਣੇ ਸ਼ਹਿਰ ਦਾ ਨਾਮ ਬਦਲ ਕੇ 'ਸਿਆਣਾ' ਰੱਖ ਦੇਣਾ ਉਚਿਤ ਨਹੀਂ ਹੋਵੇਗਾ। ਇੱਸੇ ਤਰ੍ਹਾਂ 'ਅਕਾਲ ਪੁਰਖ' ਵਿਚਲੇ 'ਅਕਾਲ' ਦੀ 'ਰੱਬ' ਜਾਂ 'ਵਿਸ਼ਨੂੰ' ਦੇ ਵਿਕਲਪਕ ਨਾਮ ਦੇ ਤੌਰ ਤੇ ਕੀਤੀ ਗਈ ਵਰਤੋਂ ਭਾਸ਼ਾਈ-ਕੁਤਾਹੀ ਦੀ ਠੋਸ ਉਦਾਹਰਣ ਬਣ ਜਾਂਦੀ ਹੈ।

13. 'ਥੜ੍ਹੇ' ਨੂੰ 'ਤਖਤ' ਕਹਿਣ ਵਾਲੇ ਝੂਠ ਵਾਂਗ ਉਪਰੋਕਤ ਭਾਸ਼ਾਈ-ਕੁਤਾਹੀ ਵੀ **'ਗੁਰਬਿਲਾਸ ਪਾਤਸ਼ਾਹੀ 6'** ਦੇ ਲੇਖਕ ਦੀ ਇਸ ਪੁਸਤਕ ਰਾਹੀਂ ਸਿਖ ਮੱਤ ਨੂੰ ਬਿੱਪਰਵਾਦੀ ਰੰਗਤ ਦੇਣ ਦੀ ਸਾਜ਼ਿਸ਼ ਤੋਂ ਪਰਦਾ ਚੁੱਕਣ ਵਿਚ ਪੂਰੀ ਤਰ੍ਹਾਂ ਸਹਾਈ ਹੁੰਦੀ ਹੈ ਭਾਵੇਂ ਕਿ ਸਧਾਰਨ ਸਿਖ ਸ਼ਰਧਾਲੂ ਇਸ ਪੱਖੋਂ ਬਹੁਤਾ ਜਾਗਰੂਕ ਨਜ਼ਰ ਨਹੀਂ ਆਵੇਗਾ ਕਿਉਂਕਿ ਵਿਆਕਰਨਕ ਪੱਖੋਂ ਉਸ ਦੇ ਬਹੁਤਾ ਸੁਚੇਤ ਹੋਣ ਦੀ ਸੰਭਾਵਨਾ ਨਹੀਂ ਹੁੰਦੀ।
14. ਉਪਰੋਕਤ ਟਿੱਪਣੀਆਂ ਕੇਵਲ **'ਗੁਰਬਿਲਾਸ ਪਾਤਸ਼ਾਹੀ 6'** ਦੇ ਲੇਖਕ ਦੇ ਖਿਲਾਫ ਦੁਸ਼ਣਬਾਜ਼ੀ ਦੇ ਮਕਸਦ ਨਾਲ ਨਹੀਂ ਕੀਤੀਆਂ ਗਈਆਂ। ਸਗੋਂ **'ਗੁਰਬਿਲਾਸ ਪਾਤਸ਼ਾਹੀ 6'** ਦਾ ਲੇਖਕ ਤਾਂ ਖੁਦ ਹੀ ਇਹ ਸਪਸ਼ਟ ਕਰਨ ਵਿਚ ਕੋਈ ਕਸਰ ਨਹੀਂ ਰਹਿਣ ਦਿੰਦਾ ਕਿ 'ਅਕਾਲ' ਵਿਸ਼ਨੂੰ ਦਾ ਇਕ ਵਿਕਲਪਕ ਨਾਮ ਹੈ ('ਅਕਾਲ' ਦੇ ਨਾਂਵ-ਰੂਪ ਵਜੋਂ) ਅਤੇ ਵਿਸ਼ਨੂੰ ਆਪਣੇ ਇਸ ਨਾਮ ਤੇ ਹੀ 'ਤਖਤ' ਦਾ ਨਾਮ 'ਅਕਾਲ-ਤਖਤ' ਰੱਖ ਕੇ ਇਸ ਨੂੰ 'ਵਿਸ਼ਨੂੰ ਦਾ ਤਖਤ' ਬਣਾ ਲੈਂਦਾ ਹੈ।
15. **'ਗੁਰਬਿਲਾਸ ਪਾਤਸ਼ਾਹੀ 6'** ਵਿਚਲੀ ਕਥਾ ਅਨੁਸਾਰ ਛੇਵੇਂ ਗੁਰੂ ਤੋਂ ਤਾਂ ਕੇਵਲ ਥੜ੍ਹੇ ਦੀ ਉਸਾਰੀ ਹੀ ਕਰਵਾਈ ਜਾਂਦੀ ਹੈ ਅਤੇ ਉਹਨਾਂ ਨੂੰ ਆਪਣੇ 'ਤਖਤ'

ਦੇ ਅਸਥਾਨ ਦਾ ਕੋਈ ਨਾਮ ਰੱਖਣ ਦਾ 'ਹੱਕ' ਹੀ ਨਹੀਂ ਦਿੱਤਾ ਜਾਂਦਾ। ਸੋ **'ਗੁਰਬਿਲਾਸ ਪਾਤਸ਼ਾਹੀ 6'** ਦਾ ਲੇਖਕ ਇਸ ਵਿਚ ਕਿਸੇ ਉਹਲੇ ਦੀ ਗੁੰਜਾਇਸ਼ ਹੀ ਨਹੀਂ ਰਹਿਣ ਦਿੰਦਾ ਕਿ ਉਹ 'ਅਕਾਲ-ਤਖਤ' ਨੂੰ ਕੇਵਲ ਅਤੇ ਕੇਵਲ 'ਵਿਸ਼ਨੂੰ ਦਾ ਤਖਤ' ਦੇ ਅਰਥਾਂ ਵਿਚ ਪੇਸ਼ ਹੀ ਕਰ ਰਿਹਾ ਹੈ (ਛੇਵੇਂ ਗੁਰੂ ਵੱਲੋਂ ਆਪਣੇ ਤਖਤ ਦਾ ਕੋਈ ਨਾਮ ਰੱਖੇ ਜਾਣ ਦੀ ਸਥਿਤੀ ਪ੍ਰਤੀ ਬਹਿਸ-ਮੁਬਾਹਸੇ ਵਿਚ ਪੈਣਾ ਤਾਂ ਬਹੁਤ ਦੂਰ ਦੀ ਗੱਲ ਰਹਿ ਜਾਂਦੀ ਹੈ)।

16. ਪੁਸਤਕ **'ਗੁਰਬਿਲਾਸ ਪਾਤਸਾਹੀ 6'** ਆਪਣੇ-ਆਪ ਵਿਚ ਹੀ ਇਸ ਗੱਲ ਦਾ ਸਬੂਤ ਬਣ ਕੇ ਸਾਹਮਣੇ ਆ ਜਾਂਦੀ ਹੈ ਕਿ 'ਅਕਾਲ-ਤਖਤ' ਗੁਰੂ ਹਰਿਗੋਬਿੰਦ ਦਾ ਕਿਸੇ ਤਖਤ-ਅਸਥਾਨ ਨੂੰ ਦਿੱਤਾ ਹੋਇਆ ਨਾਮ ਜਾਂ ਲਕਬ ਨਹੀਂ ਅਤੇ ਇਹ ਸ਼ਬਦ-ਜੁੱਟ ਰਾਹੀਂ ਉਨ੍ਹੀਵੀਂ ਸਦੀ ਈਸਵੀ ਦੇ ਚੌਥੇ-ਪੰਜਵੇਂ ਦਹਾਕੇ ਵਿਚ ਸਿਖ ਮੱਤ ਨੂੰ ਬਿੱਪਰਵਾਦੀ ਰੰਗ ਵਿਚ ਗੂੜ੍ਹਾ ਰੰਗ ਦੇਣ ਹਿਤ ਵਿਸ਼ੇਸ਼ ਤੌਰ ਤੇ ਤਿਆਰ ਕੀਤੀ ਗਈ ਇੱਸੇ ਪੁਸਤਕ ਦੀ ਦੇਣ ਹੈ।

17. ਇਸ ਤਰ੍ਹਾਂ ਇਹ ਸਪਸ਼ਟ ਹੋ ਜਾਂਦਾ ਹੈ ਕਿ ਪੁਸਤਕ **'ਗੁਰਬਿਲਾਸ ਪਾਤਸਾਹੀ 6'** ਦੇ ਰਾਹੀਂ ਸਿਖ ਮੱਤ ਵਿਚ 'ਅਕਾਲ-ਤਖਤ' ਦੇ ਰੂਪ ਵਿਚ ਇਕ ਵਿਸ਼ੇਸ਼ ਕਿਸਮ ਦਾ ਸੰਕਲਪ ਪਰਚਲਤ ਕਰਨ ਦਾ ਯਤਨ ਕੀਤਾ ਗਿਆ ਜੋ ਵੀਹਵੀਂ ਸਦੀ ਈਸਵੀ ਵਿਚ ਆ ਕੇ ਦਰਬਾਰ ਸਾਹਿਬ ਇਲਾਕੇ ਵਿਚ 'ਅਕਾਲ-ਤਖਤ' ਵਿਵਸਥਾ ਸਥਾਪਤ ਕੀਤੇ ਜਾਣ ਦਾ ਅਧਾਰ ਬਣ ਗਿਆ।

**ਸ਼ਬਦ-ਰੂਪ 'ਅਖੌਤੀ' ਬਾਰੇ**

ਕਿਉਂਕਿ ਉੱਪਰ ਦਰਸਾਏ 'ਅਕਾਲ-ਤਖਤ' ਦੇ ਸੰਕਲਪ ਅਤੇ ਇਸ ਵਿੱਚੋਂ ਉਪਜੀ ਵਿਵਸਥਾ ਨੂੰ 'ਅਖੌਤੀ' ਕਹਿ ਦੇਣ ਤੇ ਕੁਝ ਧਿਰਾਂ ਇਤਰਾਜ਼ ਜਤਾਉਣ ਲੱਗ ਪੈਂਦੀਆਂ ਹਨ ਇਸ ਲਈ ਇੱਥੇ ਇਹ ਸਪਸ਼ਟ ਕਰਨ ਦਾ ਯਤਨ ਕੀਤਾ ਜਾ ਰਿਹਾ ਹੈ ਕਿ 'ਅਕਾਲ-ਤਖਤ' ਦੇ 'ਅਖੌਤੀ' ਹੋਣ ਦਾ ਭਾਵ-ਅਰਥ ਕੀ ਬਣਦਾ ਹੈ। 'ਅਖੌਤੀ' ਨਾਲ ਮਿਲਦਾ-ਜੁਲਦਾ ਇਕ ਹੋਰ ਸ਼ਬਦ-ਰੂਪ 'ਕਥਿਤ' ਹੈ। 'ਕਥਿਤ' ਦਾ ਅਰਥ ਹੈ 'ਜੋ ਕਥਿਆ ਗਿਆ' ('said' or 'alleged') ਭਾਵ 'ਜੋ ਕਿਹਾ ਗਿਆ' ਜਾਂ 'ਜਿਸ ਦਾ ਜ਼ਿਕਰ ਕੀਤਾ ਗਿਆ'। ਜੇਕਰ 'ਕਥਿਤ' ਦੇ ਜ਼ਰਾ ਨਾਂਹ-ਪੱਖੀ ਅਰਥ ਲੈਣੇ ਹੋਣ ਤਾਂ ਇਸ ਦਾ ਭਾਵ ਇਹ ਬਣੇਗਾ ਕਿ 'ਜੋ ਕਹਿਣ ਨੂੰ ਹੀ ਹੈ' ਪਰੰਤੂ ਉਸ ਦੀ ਹੋਂਦ ਮੌਜੂਦ ਨਹੀਂ'। ਪਰੰਤੂ 'ਅਖੌਤੀ' ਦਾ ਅਰਥ ਹੈ 'ਕੇਵਲ ਨਾਮ ਵਜੋਂ ਹੀ ('so-called') ਭਾਵ ਜਿਸ ਦੇ ਗੁਣ ਆਪਣੇ ਨਾਮ ਦੇ ਮੁਤਾਬਿਕ ਨਾਂ ਹੋਣ ਜਿਵੇਂ ਆਮ ਕਿਹਾ ਜਾਂਦਾ ਹੈ 'ਅੱਖੀਂ ਦਿੱਸੇ ਨਾ, ਨਾਮ ਨੈਣ-ਸੁੱਖ' ਜਾਂ 'ਨਾਮ ਬੜੇ ਪਰ ਦਰਸ਼ਨ ਛੋਟੇ'; ਜਾਂ ਉਦਾਹਰਨ ਦੇ ਤੌਰ ਤੇ, ਕੋਈ ਬੱਚਾ ਸਾਰਾ ਦਿਨ ਰੋਣੋ ਨਾਂ ਹਟੇ ਪਰੰਤੂ ਮਾਂ-ਬਾਪ ਨੇ ਉਸਦਾ ਨਾਮ ਰਖਿੱਆ ਹੋਵੇ 'ਹੈਪੀ' ਉਰਫ 'ਖੁਸ਼ ਅਨੰਦ'।

ਹੱਥਲੀ ਪੁਸਤਕ ਵਿਚ ਅੱਗੇ ਜਾ ਕੇ ਦਿੱਤੇ ਵਿਸਥਾਰ ਰਾਹੀਂ ਅਸੀਂ ਵੇਖਾਂਗੇ ਕਿ ਕਥਿਤ 'ਅਕਾਲ-ਤਖਤ' ਵਿਵਸਥਾ ਦੀ ਸਿਖ ਜੀਵਨ-ਜਾਚ ਲਈ ਕੋਈ ਪ੍ਰਸੰਗਿਕਤਾ

ਜਾਂ ਉਪਯੋਗਤਾ ਤਾਂ ਹੈ ਹੀ ਨਹੀਂ, ਸਗੋਂ ਇਹ ਵਿਵਸਥਾ ਸਿਖ ਕੌਮ ਲਈ ਪੂਰੀ ਤਰ੍ਹਾਂ ਨੁਕਸਾਨ੍ਦੇਹ ਸਾਬਤ ਹੁੰਦੀ ਹੈ। ਅਸਲ ਵਿਚ ਅਖੌਤੀ ਅਕਾਲ-ਤਖਤ ਦੀ ਕਹਾਣੀ ਇਕ ਮਿਥ ਦੀ ਨਿਆਈਂ ਹੈ। 'ਮਿਥ' ਅੰਗਰੇਜ਼ੀ ਭਾਸ਼ਾ ਦਾ ਸ਼ਬਦ ਹੈ ਜਿਸ ਨੂੰ ਰੋਮਨ ਅੱਖਰਾਂ ਵਿਚ 'myth' ਕਰ ਕੇ ਲਿਖਿਆ ਜਾਂਦਾ ਹੈ। 'ਮਿਥ' ਦਾ ਅਰਥ ਹੈ 'ਕੂੜ-ਕਥਾ' ਭਾਵ ਉਹ ਬਿਰਤਾਂਤ ਜੋ ਤੱਥ ਅਤੇ ਤਰਕ ਦੀ ਬਜਾਇ ਕਾਲਪਨਿਕ ਅਤੇ ਪੌਰਾਣਿਕ ਕਿਸਮ ਦੀਆਂ ਘਟਨਾਵਾਂ ਤੇ ਅਧਾਰਿਤ ਹੋਵੇ। ਅਖੌਤੀ ਅਕਾਲ-ਤਖਤ ਦੀ ਸਥਿਤੀ ਬਿਲਕੁਲ ਅਜਿਹੀ ਹੀ ਹੈ।

ਦੂਸਰੇ ਪਾਸੇ ਪੁਸਤਕ '**ਗੁਰਬਿਲਾਸ ਪਾਤਸ਼ਾਹੀ 6**' ਰਾਹੀਂ 'ਵਿਸ਼ਨੂੰ ਦਾ ਤਖਤ' ਦੇ ਅਰਥ ਦੇਣ ਵਾਲੇ 'ਅਕਾਲ-ਤਖਤ' ਦੇ ਸੰਕਲਪ ਦਾ ਸਿਖ ਮੱਤ ਦੇ ਉੱਤੇ ਮੰਦਭਾਵਨਾ ਨਾਲ ਠੋਸੇ ਜਾਣਾ ਸਿੱਧੀ ਹੀ ਛਲ ਅਤੇ ਕਪਟ ਦੀ ਕਾਰਵਾਈ ਹੈ। ਅਜਿਹੇ 'ਅਕਾਲ-ਤਖਤ' ਲਈ ਤਾਂ 'ਅਖੌਤੀ' ਅਤੇ 'ਮਿਥ' ਵਰਗੇ ਲਕਬ ਸਗੋਂ ਘੱਟ ਪੈਂਦੇ ਹਨ।

==== 0 ====

# ਇਤਹਾਸਿਕ ਪੱਖ

'ਅਕਾਲ-ਤਖਤ' ਵਿਵਸਥਾ ਦਾ ਵਿਸ਼ੇਸ਼ ਤੌਰ ਤੇ ਜ਼ਿਕਰ 'ਭੂਮਿਕਾ' ਅਤੇ ਪਿਛਲੇ ਅਧਿਆਇ ਵਿਚ ਕੀਤਾ ਗਿਆ ਹੈ। ਵਿਵਸਥਾ ਦਾ ਅਰਥ ਹੁੰਦਾ ਹੈ ਕੋਈ ਵਿੱਧੀਵਤ ਅਤੇ ਵਿਉਂਤਬੱਧ ਪ੍ਰਬੰਧ ਹੇਠ ਕਾਰਜਸ਼ੀਲ ਪ੍ਰਣਾਲੀ ਜਾਂ ਸਿਸਟਮ। 'ਅਕਾਲ-ਤਖਤ' ਵਿਵਸਥਾ ਵੀਹਵੀਂ ਸਦੀ ਈਸਵੀ ਦੇ ਤੀਸਰੇ ਦਹਾਕੇ ਵਿਚ ਅੰਮ੍ਰਿਤਸਰ ਵਿਖੇ ਦਰਬਾਰ ਸਾਹਿਬ ਇਲਾਕੇ ਵਿਚ ਸਾਜ਼ਿਸ਼ੀ ਢੰਗ ਨਾਲ ਪੁਸਤਕ **'ਗੁਰਬਿਲਾਸ ਪਾਤਸ਼ਾਹੀ 6'** ਤੇ ਅਧਾਰਿਤ ਕਰਦੇ ਹੋਏ ਸਿਖ ਮੱਤ ਦੇ ਮੁੱਖ ਅੰਗ ਦੇ ਤੌਰ ਤੇ ਸਥਾਪਤ ਕੀਤੀ ਗਈ ਬਿੱਪਰਵਾਦੀ ਪ੍ਰਣਾਲੀ ਹੈ। ਇਸ ਵਿਵਸਥਾ ਦੀ ਗਾਥਾ ਨੂੰ ਚੰਗੀ ਤਰ੍ਹਾਂ ਸਮਝਣ ਲਈ ਸਾਨੂੰ ਇਕ ਵਾਰ ਫਿਰ ਸਤਾਰ੍ਹਵੀਂ ਸਦੀ ਤੋਂ ਲੈ ਕੇ ਸਾਰੇ ਸਿਖ ਇਤਹਾਸ ਤੇ ਨਜ਼ਰਿਸਾਨੀ ਕਰਨ ਅਤੇ ਵਿਸ਼ੇਸ਼ ਕਰ ਕੇ ਉਨ੍ਹੀਵੀਂ ਸਦੀ ਈਸਵੀ ਦੇ ਪਹਿਲੇ ਅੱਧ ਦੇ ਸਮੇਂ ਤੋਂ ਲੈ ਕੇ ਅੰਮ੍ਰਿਤਸਰ ਵਿਚਲੇ ਤਖਤ-ਅਸਥਾਨ ਸਬੰਧੀ ਦ੍ਰਿਸ਼ਟਮਾਨ ਹੁੰਦੀਆਂ ਪ੍ਰਸਥਿਤੀਆਂ ਉੱਤੇ ਨਿਗਾਹ ਮਾਰਨ ਦੀ ਲੋੜ ਪਵੇਗੀ।

## ਅਕਾਲ-ਬੁੰਗਾ

ਅਧਿਆਇ ਪਹਿਲਾ ਵਿਚ ਅਸੀਂ ਅੰਮ੍ਰਿਤਸਰ ਵਿਖੇ ਵਰਤੋਂ ਵਿਚ ਲਿਆਂਦੇ ਗਏ ਗੁਰੂ ਹਰਿਗੋਬਿੰਦ ਦੇ ਤਖਤ ਦੇ ਸੰਕਲਪ, ਨਿਰਮਾਣ, ਮਹੱਤਵ ਅਤੇ ਇਸ ਦੀ ਭੂਮਿਕਾ ਬਾਰੇ ਪੜ੍ਹ ਆਏ ਹਾਂ ਅਤੇ ਇਹ ਵੀ ਵੇਖ ਆਏ ਹਾਂ ਕਿ ਸਮਾਂ ਪਾ ਛੇਵੇਂ ਗੁਰੂ ਦੇ ਇਸ ਅੰਮ੍ਰਿਤਸਰ ਵਾਲੇ ਤਖਤ ਦਾ ਥੜ੍ਹਾ ਅਲੋਪ ਹੋ ਗਿਆ ਅਤੇ ਇਸ ਥੜ੍ਹੇ ਦੀ ਜਗਹ ਤੇ ਇਕ ਇਮਾਰਤ ਹੋਂਦ ਵਿਚ ਆ ਗਈ ਜਿਸ ਨੂੰ ਅੱਗੇ ਜਾ ਕੇ 'ਬੁੰਗਾ' ਕਿਹਾ ਜਾਣ ਲੱਗਾ। ਸ਼ਬਦ-ਰੂਪ 'ਬੁੰਗਾ' ਫਾਰਸੀ ਦੇ ਸ਼ਬਦ-ਰੂਪ 'ਬੁਨਗਾਹ' ਦਾ ਤਦਭਵ ਰੂਪ ਹੈ। ਫਾਰਸੀ ਵਿਚ 'ਬੁਨਗਾਹ' ਦਾ ਅਰਥ ਹੈ ਰਿਹਾਇਸ਼ਗਾਹ। ਅਠਾਰ੍ਹਵੀਂ ਸਦੀ ਈਸਵੀ ਦੇ ਆਖਰੀ ਤਿੰਨ ਦਹਾਕਿਆਂ ਦੌਰਾਨ ਅੱਡ-ਅੱਡ ਜੁਝਾਰੂ ਸਿਖ ਜਥਿੱਆਂ ਵੱਲੋਂ ਦਰਬਾਰ ਸਾਹਿਬ ਦੇ ਇਰਦ-ਗਿਰਦ ਆਪਣੇ-ਆਪਣੇ ਬੁੰਗੇ ਉਸਾਰ ਲਏ ਗਏ ਜਿਹਨਾਂ ਵਿੱਚੋਂ ਬਚੇ ਹੋਏ 'ਰਾਮਗੜ੍ਹੀਆ' ਬੁੰਗੇ ਅੱਜ ਵੀ ਵੇਖੇ ਜਾ ਸਕਦੇ ਹਨ। ਇੱਸੇ ਹੀ ਤਰਜ਼ ਤੇ ਦਰਬਾਰ ਸਾਹਿਬ ਦੇ ਸਾਹਮਣੇ ਛੇਵੇਂ ਗੁਰੂ ਦੇ ਤਖਤ-ਅਸਥਾਨ ਤੇ ਹੋਂਦ ਵਿਚ ਆਈ ਅਤੇ ਦਰਬਾਰ ਸਾਹਿਬ ਭਵਨ ਦੇ ਇਕ ਅੰਗ ਵਜੋਂ ਸਵੀਕ੍ਰਿਤ ਹੋ ਚੁੱਕੀ ਇਮਾਰਤ ਵੀ ਸਮਾਂ ਪਾ ਕੇ ਬੁੰਗੇ ਵਿਚ ਤਬਦੀਲ ਹੋ ਗਈ।

1644 ਈਸਵੀ ਵਿਚ ਗੁਰੂ ਹਰਿਗੋਬਿੰਦ ਦੇ ਇਸ ਸੰਸਾਰ ਵਿਚੋਂ ਚਲੇ ਜਾਣ ਦੇ ਸਮੇਂ ਤੋਂ ਲੈ ਕੇ (ਕੁਝ ਸੂਤਰਾਂ ਅਨੁਸਾਰ 1630 ਈਸਵੀ ਤੋਂ ਹੀ ਅੱਗੇ) 1697 ਈਸਵੀ ਤੱਕ ਦਰਬਾਰ ਸਾਹਿਬ ਦੇ ਇਲਾਕੇ ਦਾ ਪ੍ਰਬੰਧ ਪ੍ਰਿਥੀ ਚੰਦ ਦੇ 'ਮੀਣੇ' ਕਰ ਕੇ ਜਾਣੇ

ਜਾਂਦੇ ਵੰਸ਼ਜਾਂ ਦੇ ਹੱਥ ਰਿਹਾ ਜਿਹਨਾ ਦਾ ਗੁਰੂ ਘਰ ਲਈ ਵਤੀਰਾ ਸਦਾ ਹੀ ਦੋਖੀਆਂ ਵਾਲਾ ਰਿਹਾ ਸੀ। ਇਹ ਨਿਸਚੇ ਨਾਲ ਕਿਹਾ ਜਾ ਸਕਦਾ ਹੈ ਕਿ ਛੇਵੇਂ ਗੁਰੂ ਦਾ ਸਿੰਘਾਸਣ ਅਤੇ ਇਸ ਦਾ ਥੜ੍ਹਾ ਇੱਸੇ ਸਮੇਂ ਦੌਰਾਨ ਹੀ ਅਲੋਪ ਕੀਤਾ ਗਿਆ। ਜਿਹੜੇ ਲੋਕ ਸਿਖ ਗੁਰੂਆਂ ਦੇ ਦਰਬਾਰ ਸਾਹਿਬ ਇਲਾਕੇ ਵਿਚ ਦਾਖਲ ਹੋਣ ਤੇ ਹੀ ਰੋਕ ਲਗਾ ਸਕਦੇ ਸਨ ਉਹ ਛੇਵੇਂ ਗੁਰੂ ਦੇ ਤਖਤ-ਅਸਥਾਨ ਨੂੰ ਨੁਕਸਾਨ ਵੀ ਪਹੁੰਚਾ ਹੀ ਸਕਦੇ ਸਨ। ਇੱਥੇ ਇਹ ਧਿਆਨ ਦੇਣ ਵਾਲੀ ਗੱਲ ਹੈ ਕਿ ਛੇਵੇਂ ਗੁਰੂ ਦੇ ਤਖਤ ਦੇ ਥੜ੍ਹੇ ਨੂੰ ਕੇਵਲ ਅਲੋਪ ਹੀ ਨਹੀਂ ਕੀਤਾ ਗਿਆ ਸਗੋਂ ਉਸ ਦੇ ਅਸਥਾਨ ਦੇ ਉੱਤੇ ਇਕ ਦੀ ਬਜਾਇ ਦੋ-ਮੰਜ਼ਿਲੀ ਰਿਹਾਇਸ਼ੀ ਇਮਾਰਤ ਉਸਾਰ ਕੇ ਦ੍ਰਿਸ਼ ਦਾ ਸਰੂਪ ਹੀ ਖਤਮ ਕਰ ਦੇਣ ਦਾ ਕੋਝਾ ਯਤਨ ਕੀਤਾ ਗਿਆ। ਉੱਧਰ ਮੀਣਾ ਪਰਿਵਾਰ ਸਮੇਂ ਦੀ ਹਕੂਮਤ ਦੇ ਆਦੇਸ਼ ਹੇਠ ਹੀ ਦਰਬਾਰ ਸਾਹਿਬ ਇਲਾਕੇ ਤੇ ਕਾਬਜ਼ ਹੋਇਆ ਸੀ। ਇਸ ਲਈ ਇਹ ਵੀ ਸੰਭਵ ਹੈ ਕਿ ਸਮੇਂ ਦੀ ਹਕੂਮਤ ਦੇ ਆਦੇਸ਼ ਹੇਠ ਹੀ ਇਸ ਕਬਜ਼ੇ ਦੇ ਸਮੇਂ ਛੇਵੇਂ ਗੁਰੂ ਦੇ ਤਖਤ-ਅਸਥਾਨ (ਥੜ੍ਹੇ ਅਤੇ ਸਿੰਘਾਸਣ) ਨੂੰ ਅਲੋਪ ਕਰਵਾ ਦਿੱਤਾ ਗਿਆ ਤਾਂ ਕਿ ਛੇਵੇਂ ਗੁਰੂ ਦੇ ਹੱਥੋਂ ਜੰਗਾਂ ਵਿਚ ਮਿਲੀ ਹਾਰ ਦਾ ਬਦਲਾ ਲਿਆ ਜਾ ਸਕੇ ਅਤੇ ਉਹਨਾਂ ਦੀ ਮੀਰੀ ਦਾ ਪਰਭਾਵਸ਼ਾਲੀ ਪ੍ਰਗਟਾਵਾ ਕਰ ਰਹੀ ਤਖਤ-ਵਿਵਸਥਾ ਦਾ ਖਾਤਮਾ ਕਰ ਦਿੱਤਾ ਜਾਵੇ। ਕਿਸੇ ਵੀ ਸਥਿਤੀ ਵਿਚ ਦਰਬਾਰ ਸਾਹਿਬ ਦੇ ਐਨ ਸਾਹਮਣੇ ਕਰਕੇ ਕਿਸੇ ਰਿਹਾਇਸ਼ੀ ਇਮਾਰਤ ਦੀ ਉਸਾਰੀ ਛੇਵੇਂ ਗੁਰੂ ਵੱਲੋਂ ਕਰਵਾਈ ਹੋਈ ਨਹੀਂ ਬਣਦੀ। ਜੇਕਰ ਉਹਨਾਂ ਨੇ ਥੜ੍ਹੇ ਦੇ ਉਪੱਰ ਕਰ ਕੇ ਛੱਤ ਪਾਉਣੀ ਹੀ ਸੀ ਤਾਂ ਉਹ ਥੜ੍ਹੇ ਨੂੰ ਜਿਉਂ-ਦਾ-ਤਿਉਂ ਰੱਖ ਕੇ ਵੀ ਅਜਿਹਾ ਕਰ ਸਕਦੇ ਸਨ। ਕਿਸੇ ਰਿਹਾਇਸ਼ਗਾਹ ਦੀ ਉਚੇਚੇ ਤੌਰ ਤੇ ਲੋੜ ਪੈਦਾ ਹੋਣ ਤੇ ਇਸ ਦੀ ਉਸਾਰੀ ਲਈ ਤਾਂ ਦਰਬਾਰ ਸਾਹਿਬ ਇਲਾਕੇ ਵਿਚ ਹੋਰ ਬਹੁਤ ਜਗਹ ਉਪਲਭਦ ਸੀ। ਮੀਣਿਆਂ ਵੱਲੋਂ ਦਰਬਾਰ ਸਾਹਿਬ ਇਲਾਕੇ ਦਾ ਪ੍ਰਬੰਧ ਖੁਦ ਹੀ ਤਿਆਗ ਦੇਣ ਉਪਰੰਤ ਗੁਰੂ ਗੋਬਿੰਦ ਸਿੰਘ ਨੇ 1698 ਈਸਵੀ ਵਿਚ ਭਾਈ ਮਨੀ ਸਿੰਘ ਨੂੰ ਇਸ ਇਲਾਕੇ ਦੀ ਦੇਖ-ਰੇਖ ਲਈ ਅੰਮ੍ਰਿਤਸਰ ਭੇਜਿਆ। ਇਸ ਵਕਤ ਤਕ ਗੁਰੂ ਹਰਗੋਬਿੰਦ ਦੇ ਤਖਤ-ਅਸਥਾਨ ਦੇ ਉੱਤੇ ਕਰ ਕੇ ਉਸਾਰੀ ਗਈ ਰਿਹਾਇਸ਼ੀ ਇਮਾਰਤ ਦਰਬਾਰ ਸਾਹਿਬ ਭਵਨ ਦੇ ਇਕ ਅੰਗ ਦੇ ਤੌਰ ਤੇ ਸਵੀਕ੍ਰਿਤੀ ਪਰਾਪਤ ਕਰ ਚੁੱਕੀ ਹੋਈ ਸੀ। ਅਠਾਰ੍ਹਵੀ ਸਦੀ ਈਸਵੀ ਵਿਚ ਮੁਸਲਮਾਨ ਹਾਕਮਾਂ ਅਤੇ ਹਮਲਾਵਰਾਂ ਵੱਲੋਂ ਦਰਬਾਰ ਸਾਹਿਬ ਭਵਨ ਦੇ ਨਾਲ-ਨਾਲ ਇਸ ਇਮਾਰਤ ਨੂੰ ਵੀ ਨੁਕਸਾਨ ਪਹੁੰਚਦਾ ਰਿਹਾ ਪਰੰਤੂ ਸਮੇਂ-ਸਮੇਂ ਦਰਬਾਰ ਸਾਹਿਬ ਭਵਨ ਦੇ ਇਕ ਮਹੱਤਵਪੂਰਨ ਅੰਗ ਦੇ ਤੌਰ ਤੇ ਇਸ ਇਮਾਰਤ ਦਾ ਵੀ ਪੁਨਰ-ਨਿਰਮਾਣ ਹੁੰਦਾ ਰਿਹਾ ਭਾਵੇਂ ਕਿ ਨਾ ਤਾਂ ਕਦੀ ਇਸ ਇਮਾਰਤ ਦਾ ਕੋਈ ਨਿਵੇਕਲਾ ਨਾਮ ਪਰਚਲਤ ਹੋਇਆ ਅਤੇ ਨਾ ਹੀ ਇਸ ਇਮਾਰਤ ਦੇ ਨਾਲ ਛੇਵੇਂ ਗੁਰੂ ਦੇ ਨਾਮ ਨੂੰ ਜੋੜਨ ਦੀ ਕੋਈ ਪਰੰਪਰਾ ਬਣ ਸਕੀ। ਸਪਸ਼ਟ ਹੈ ਕਿ ਇਸ ਹਿੱਸੇ ਦੀ ਵਰਤੋਂ ਦਰਬਾਰ ਸਾਹਿਬ ਵਿਚ ਨਿਯੁਕਤ ਪੁਜਾਰੀ (ਹੁਣ ਮੀਣਿਆਂ ਦੀ ਜਗਹ ਤੇ 1737 ਈਸਵੀ ਤੋਂ 1762 ਈਸਵੀ ਤਕ ਰਹੇ ਉਦਾਸੀ-ਪੰਥੀਏ ਅਤੇ

1765 ਤੋਂ ਲੈ ਕੇ ਰਹੇ ਨਿਰਮਲ-ਪੰਥੀਏ) ਆਪਣੇ ਨਿੱਜੀ ਲਾਭ ਹਿਤ ਹੀ ਕਰਦੇ ਰਹੇ। ਜੇਕਰ ਅਠਾਰ੍ਹਵੀਂ ਸਦੀ ਈਸਵੀ ਦੇ ਸਿਖ ਸ਼ਰਧਾਲੂ ਗੁਰੂ ਹਰਿਗੋਬਿੰਦ ਦੇ ਤਖਤ-ਅਸਥਾਨ ਪ੍ਰਤੀ ਸੁਚੇਤ ਹੁੰਦੇ ਤਾਂ ਉਹ ਕੇਵਲ ਉਸ ਦੇ ਥੜ੍ਹੇ ਦਾ ਹੀ ਪੁਨਰ-ਨਿਰਮਾਣ ਕਰਦੇ। ਇਸ ਲਈ ਸੰਭਾਵਨਾ ਇਹ ਹੀ ਬਣਦੀ ਹੈ ਕਿ ਛੇਵੇਂ ਗੁਰੂ ਵੱਲੋਂ ਉਸਾਰੇ ਗਏ ਤਖਤ ਦੀ ਜਗਹ ਤੇ ਰਿਹਾਇਸ਼ੀ ਇਮਾਰਤ ਸਤਾਰ੍ਹਵੀਂ ਸਦੀ ਦੌਰਾਨ ਹੀ ਹੋਂਦ ਵਿਚ ਆ ਗਈ ਹੋਈ ਸੀ।

ਅਸਲ ਵਿਚ ਗੁਰੂ ਹਰਿਗੋਬਿੰਦ ਦੇ ਤਖਤ-ਅਸਥਾਨ ਤੇ 1762 ਈਸਵੀ ਤੋਂ ਪੱਕੇ ਤੌਰ ਤੇ ਨਿਰਮਤ ਹੋਈ ਅਤੇ ਦਰਬਾਰ ਸਾਹਿਬ ਭਵਨ ਦੇ ਅੰਗ ਬਣੀ ਰਹੀ ਉਪਰੋਕਤ ਇਮਾਰਤ ਦਾ ਨਾਮ 'ਅਕਾਲ-ਬੁੰਗਾ' ਉਨ੍ਹੀਵੀਂ ਸਦੀ ਵਿਚ ਜਾ ਕੇ ਪਰਚਲਤ ਹੋਇਆ ਸਾਬਤ ਹੁੰਦਾ ਹੈ। ਉਹ ਇਸ ਤਰ੍ਹਾਂ ਕਿ 'ਅਕਾਲ ਬੁੰਗਾ' ਵਿਚ ਵਰਤਿਆ ਗਿਆ ਸ਼ਬਦ-ਰੂਪ 'ਅਕਾਲ' ਅੱਗੋਂ ਸ਼ਬਦ-ਰੂਪ 'ਅਕਾਲੀ' ਤੋਂ ਆਇਆ ਹੈ (ਭਾਵੇਂ ਕਿ ਆਪਣੇ-ਆਪ ਵਿਚ ਸ਼ਬਦ-ਰੂਪ 'ਅਕਾਲੀ' ਪਹਿਲਾਂ ਸ਼ਬਦ-ਰੂਪ 'ਅਕਾਲ' ਤੋਂ ਹੀ ਬਣਿਆਂ ਹੋਇਆ ਹੈ)। ਗੁਰੂ ਗੋਬਿੰਦ ਸਿੰਘ ਨੇ ਆਪਣੇ ਸੁਹਿਰਦ ਅਤੇ ਬਹਾਦਰ ਸਿਖ ਅਨੁਯਾਈਆਂ ਨੂੰ 'ਖਾਲਸਾ' ਦਾ ਨਾਮ ਦਿੱਤਾ ਹੋਇਆ ਸੀ ਪਰੰਤੂ ਉਹਨਾਂ ਦੇ ਲਾਡਲੇ ਸਿਰਲੱਥ ਯੋਧਿਆਂ ਦੀ ਫੌਜ ਵਾਸਤੇ ਅਠਾਰ੍ਹਵੀਂ ਸਦੀ ਈਸਵੀ 'ਅਕਾਲ ਪੁਰਖ ਕੀ ਫੌਜ' ਦਾ ਨਾਮ ਵੀ ਪਰਚਲਤ ਹੋ ਗਿਆ ਹੋਇਆ ਸੀ (ਇੱਥੇ 'ਅਕਾਲ ਪੁਰਖ' ਦਾ ਅਰਥ 'ਪ੍ਰਭੂ' ਤੋਂ ਹੈ।)। ਇਸ ਤੋਂ ਅੱਗੇ 'ਅਕਾਲ ਪੁਰਖ ਕੀ ਫੌਜ' ਵਿਚ ਸ਼ਾਮਲ ਸਿਖ ਸੂਰਬੀਰਾਂ ਨੂੰ ਛੋਟਾ ਨਾਮ 'ਅਕਾਲੀ' ਦਿੱਤਾ ਜਾਣ ਲੱਗਾ ਸੀ। ਇਹਨਾਂ ਯੋਧਿਆਂ ਨੂੰ 'ਅਕਾਲੀ' ਕਹੇ ਜਾਣ ਦਾ ਦੂਜਾ ਕਾਰਨ ਉਹਨਾਂ ਵੱਲੋਂ ਉੱਚੀ ਅਵਾਜ਼ ਵਿਚ 'ਸਤਿ ਸ੍ਰੀ ਅਕਾਲ' ਦਾ ਜੈਕਾਰਾ (ਅਕਾਲਬਾਂਗਾ) ਉਚਾਰੇ ਜਾਣ ਦੀ ਰਵਾਇਤ ਵੀ ਦਸਿੱਆ ਜਾਂਦਾ ਹੈ। ਦੂਸਰੇ ਪਾਸੇ ਅਠਾਰ੍ਹਵੀਂ ਸਦੀ ਈਸਵੀ ਵਿਚ ਹੀ 'ਅਕਾਲੀ' ਯੋਧਿਆਂ ਨੂੰ ਉਹਨਾਂ ਦੀ ਗੁਰੀਲਾ ਯੁਧ-ਨੀਤੀ ਵਿਚ ਨਿਪੁੰਨਤਾ ਹੋਣ ਕਰਕੇ ਵਿਰੋਧੀ ਮੁਸਲਮਾਨਾਂ ਵੱਲੋਂ 'ਨਿਹੰਗ' ਦਾ ਨਾਮ ਵੀ ਦਿੱਤਾ ਜਾਣ ਲੱਗਾ ਸੀ। 'ਨਿਹੰਗ' ਫਾਰਸੀ ਦਾ ਸ਼ਬਦ ਹੈ ਜਿਸ ਦਾ ਅਰਥ 'ਘੜਿਆਲ' (ਮਗਰਮੱਛ) ਤੋਂ ਹੈ। ਘੜਿਆਲ ਆਪਣੇ ਸ਼ਿਕਾਰ ਉੱਤੇ ਛੁੱਪ ਕੇ ਕੀਤੇ ਜਾਣ ਵਾਲੇ ਜ਼ੋਰਦਾਰ ਅਤੇ ਅਚਾਨਕ ਹਮਲੇ ਲਈ ਮਸ਼ਹੂਰ ਹੁੰਦਾ ਹੈ। ਬੇਸ਼ਕ ਸਿੱਖ ਜੁਝਾਰੂਆਂ ਲਈ 'ਨਿਹੰਗ' ਵਾਲਾ ਇਹ ਲਕਬ ਵੀ ਕਾਫੀ ਪਰਚਲਤ ਹੋ ਗਿਆ ਹੋਇਆ ਸੀ ਪਰੰਤੂ ਉਹ 'ਅਕਾਲੀ' ਦੇ ਤੌਰ ਤੇ ਵਧੇਰੇ ਜਾਣੇ ਜਾਂਦੇ ਸਨ। ਕਈ ਅਜਿਹੇ ਸਿੱਖਾਂ ਨੇ ਸ਼ਬਦ-ਰੂਪ 'ਅਕਾਲੀ' ਨੂੰ ਆਪਣੇ ਨਾਮ ਦੇ ਨਾਲ ਹੀ ਜੋੜ ਲਿਆ ਹੋਇਆ ਸੀ। ਮਿਸਲਾਂ ਦੀ ਚੜ੍ਹਤ ਵੇਲੇ ਅਕਾਲੀ ਨੈਣਾ ਸਿੰਘ (ਨਰੈਣ ਸਿੰਘ) ਦੀ ਅਗਵਾਈ ਵਿਚ ਇਕ ਵਿਸ਼ੇਸ਼ ਅਕਾਲੀ (ਨਿਹੰਗ) ਜੱਥਾ ਕਾਇਮ ਹੋਇਆ ਜੋ ਪਹਿਲਾਂ ਕਾਫੀ ਸਮਾਂ ਮਿਸਲ ਸ਼ਹੀਦਾਂ ਦਾ ਹਿੱਸਾ ਬਣਿਆ ਰਿਹਾ। ਬਾਦ ਵਿਚ ਜਦੋਂ ਅਕਾਲੀ ਫੂਲਾ ਸਿੰਘ ਇਸ ਜੱਥੇ ਦਾ ਮੁੱਖੀ ਬਣਿਆਂ ਤਾਂ ਇਸ ਜੱਥੇ ਨੇ ਆਪਣਾ ਆਜ਼ਾਦ ਵਜੂਦ ਕਾਇਮ ਕਰ

ਲਿਆ। ਹੁਣ ਇਸ ਜੱਥੇ ਦਾ ਮੁੱਖ ਕਾਰਜ ਇਤਿਹਾਸਿਕ ਮਹੱਤਤਾ ਵਾਲੇ ਗੁਰਦੁਆਰਿਆਂ ਵਿਚ ਜਾ ਕੇ ਦੇਖ-ਰੇਖ ਦੀ ਜ਼ਿੰਮੇਵਾਰੀ ਨਿਭਾਉਣ ਦਾ ਬਣ ਗਿਆ ਹੋਇਆ ਸੀ। 1800 ਈਸਵੀ ਵਿਚ ਇਸ ਜੱਥੇ ਵੱਲੋਂ ਅਨੰਦਪੁਰ ਤੋਂ ਆ ਕੇ ਅੰਮ੍ਰਿਤਸਰ ਵਿਖੇ ਟਿਕਾਣਾ ਬਣਾ ਲੈਣ ਸਮੇਂ ਅਕਾਲੀ ਫੂਲਾ ਸਿੰਘ ਨੇ ਦਰਬਾਰ ਸਾਹਿਬ ਦੇ ਸਾਹਮਣੇ ਸਥਿਤ ਦਰਬਾਰ ਸਾਹਿਬ ਦਾ ਅੰਗ ਬਣੀ ਆ ਰਹੀ ਦੋ-ਮੰਜ਼ਿਲੀ ਇਮਾਰਤ ਨੂੰ 'ਬੁੰਗੇ' ਦਾ ਰੂਪ ਦਿੰਦੇ ਹੋਏ ਇਸ ਵਿਚ ਆਪਣੀ ਰਿਹਾਇਸ਼ ਕਾਇਮ ਕਰ ਲਈ। ਅਕਾਲੀ ਫੂਲਾ ਸਿੰਘ ਵੱਲੋਂ ਇਸ ਇਮਾਰਤ ਵਿਚ ਆਪਣਾ ਟਿਕਾਣਾ ਬਣਾਉਣ ਦਾ ਤਤਕਾਲ ਕਾਰਨ ਉਸ ਵੱਲੋਂ ਇੱਥੇ ਰਹਿ ਕੇ ਦਰਬਾਰ ਸਾਹਿਬ ਸਰੋਵਰ ਦੀ ਸਫਾਈ ਕਰਵਾਉਣ ਅਤੇ ਦਰਬਾਰ ਸਾਹਿਬ ਇਲਾਕੇ ਦੇ ਧਾਰਮਿਕ ਅਸਥਾਨਾਂ ਦੇ ਪ੍ਰਬੰਧ ਨੂੰ ਗੁਰਮੱਤ ਦੀਆਂ ਲੀਹਾਂ ਤੇ ਲਿਆਉਣ ਦੀ ਜ਼ਿੰਮੇਵਾਰੀ ਨਿਭਾਉਣ ਦਾ ਮੰਤਵ ਦਸਿੱਆ ਜਾਂਦਾ ਹੈ। ਇੱਥੇ ਇਹ ਧਿਆਨ ਦੇਣ ਵਾਲੀ ਗੱਲ ਹੈ ਕਿ ਜੇਕਰ ਉਹਨੀਂ ਦਿਨੀਂ ਇਸ ਇਮਾਰਤ ਦੇ ਨਾਲ ਗੁਰੂ ਅਰਜਨ ਦੇਵ ਜਾਂ ਗੁਰੂ ਹਰਿਗੋਬਿੰਦ ਦਾ ਨਾਮ ਜੋੜਨ ਦੀ ਪਰੰਪਰਾ ਚਲੀ ਆ ਰਹੀ ਹੁੰਦੀ ਤਾਂ ਅਕਾਲੀ ਫੂਲਾ ਸਿੰਘ ਨੇ ਇਸ ਇਮਾਰਤ ਦੀ 'ਬੁੰਗੇ' ਦੇ ਤੌਰ ਤੇ ਵਰਤੋਂ ਨਹੀਂ ਸੀ ਕਰਨੀ। ਅਕਾਲੀ ਜੱਥੇ ਵੱਲੋਂ ਇਸ ਇਮਾਰਤ ਨੂੰ ਇਕ ਬੁੰਗੇ ਵਿਚ ਤਬਦੀਲ ਕਰ ਲੈਣ ਉਪਰੰਤ ਇਸ ਦਾ ਨਾਮ 'ਅਕਾਲੀਆਂ ਦਾ ਬੁੰਗਾ' ਪਰਚਲਤ ਹੋ ਗਿਆ ਜੋ ਪਹਿਲਾਂ ਛੋਟੇ ਰੂਪ ਵਿਚ 'ਅਕਾਲੀ ਬੁੰਗਾ' ਅਤੇ ਫਿਰ 'ਅਕਾਲ-ਬੁੰਗਾ' ਵਿਚ ਤਬਦੀਲ ਹੋਇਆ ('ਅਕਾਲ-ਬੁੰਗਾ' ਵਿਚ 'ਅਕਾਲ' ਦੀ ਵਰਤੋਂ 'ਅਕਾਲੀਆਂ ਵਾਲਾ' ਦੇ ਅਰਥਾਂ ਵਿਚ ਵਿਸ਼ੇਸ਼ਣ-ਰੂਪ ਦੇ ਤੌਰ ਤੇ ਹੈ)। ਵੱਖ-ਵੱਖ ਅਸਥਾਨਾਂ ਦੇ ਨਾਵਾਂ ਸਬੰਧੀ ਇਸ ਤਰ੍ਹਾਂ ਦੀਆਂ ਭਾਸ਼ਾਈ ਤਬਦੀਲੀਆਂ ਦੀਆਂ ਹੋਰ ਵੀ ਕਈ ਉਦਾਹਰਨਾਂ ਮਿਲ ਜਾਂਦੀਆਂ ਹਨ ਜਿਵੇਂ 'ਪੱਟੀ ਆਲਾ ਸਿੰਘ' ਤੋਂ 'ਪਟਿਆਲਾ', 'ਲੋਦੀ ਆਣਾ' ਤੋਂ 'ਲੁਧਿਆਣਾ', 'ਬੈਜੂ ਬਾਵਰਾ ਵਾਲਾ' ਤੋਂ 'ਬਜਵਾੜਾ' ਅਤੇ 'ਛੇ ਹਰਟਾਂ ਵਾਲਾ' ਤੋਂ 'ਛੇਹ੍ਰਟਾ' ਬਣੇ ਹਨ। ਉਨ੍ਹੀਵੀਂ ਸਦੀ ਈਸਵੀ ਦੇ ਚੌਥੇ ਦਹਾਕੇ ਵਿਚ ਤਿਆਰ ਹੋਈ ਪੁਸਤਕ 'ਗੁਰਪ੍ਰਤਾਪ ਸੂਰਜ ਗ੍ਰੰਥ' ਵਿਚ ਛੇਵੇਂ ਗੁਰੂ ਦੇ ਤਖਤ-ਅਸਥਾਨ ਲਈ ਸ਼ਬਦ-ਜੁੱਟ 'ਅਕਾਲ ਬੁੰਗਾ' ਦੀ ਵਰਤੋਂ ਕਰ ਲਈ ਗਈ ਅਤੇ ਇੱਥੋਂ ਹੀ ਵਿਵਾਦਿਤ ਪੁਸਤਕ '**ਗੁਰਬਿਲਾਸ ਪਾਤਸ਼ਾਹੀ 6**' ਦੇ ਲੇਖਕ ਨੂੰ ਇਸ ਸ਼ਬਦ-ਜੁੱਟ ਦੇ ਸਮਾਨਾਂਤਰ 'ਅਕਾਲ ਤਖਤ' ਸ਼ਬਦ-ਜੁੱਟ ਘੜਨ ਦਾ ਫੁਰਨਾ ਫੁਰ ਪਿਆ ਭਾਵੇਂ ਕਿ ਇਸ ਵਿਚ 'ਅਕਾਲ' ਨੂੰ ਨਾਂਵ-ਰੂਪ ਦੇ ਤੌਰ ਤੇ ਵਰਤਿਆ ਗਿਆ ਨਾ ਕਿ ਵਿਸ਼ੇਸ਼ਣ ਦੇ ਤੌਰ ਤੇ (ਵੇਖੋ ਪੰਨਾਂ 50 ਪੈਰਾ 12.) ।

ਮਹਾਂਰਾਜਾ ਰਣਜੀਤ ਸਿੰਘ ਵੱਲੋਂ ਅੰਮ੍ਰਿਤਸਰ ਸ਼ਹਿਰ ਨੂੰ 1802 ਈਸਵੀ ਵਿਚ ਆਪਣੇ ਰਾਜ ਵਿਚ ਮਿਲਾ ਲੈਣ ਦੀ ਕਾਰਵਾਈ ਤੋਂ ਪਿੱਛੋਂ 'ਅਕਾਲ-ਬੁੰਗਾ' ਇਮਾਰਤ ਨੂੰ ਪੰਜ ਮੰਜ਼ਿਲਾਂ ਤਕ ਉੱਚਾ ਕਰ ਦਿੱਤਾ ਗਿਆ (ਦਰਬਾਰ ਸਾਹਿਬ ਦੇ ਨਿਰਮਲੇ ਪੁਜਾਰੀਆਂ ਦੀ ਸਲਾਹ ਤੇ) ਅਤੇ ਇਸ ਦੇ ਗੁੰਬਦ ਉੱਤੇ ਸੋਨਾ ਵੀ ਲੇਪ ਦਿੱਤਾ ਗਿਆ ਭਾਵੇਂ ਕਿ ਗੁਰੂ ਹਰਿਗੋਬਿੰਦ ਵੱਲੋਂ ਸਥਾਪਤ ਕੀਤੇ ਗਏ ਤਖਤ-ਅਸਥਾਨ ਦਾ ਮੌਲਿਕ

ਸਰੂਪ ਪੂਰੀ ਤਰ੍ਹਾਂ ਅਲੋਪ ਹੋ ਚੁੱਕਾ ਸੀ। (ਇੱਥੇ ਇਹ ਕਿਆਸ ਕਰਨਾ ਵਾਜਬ ਹੈ ਕਿ ਦਰਬਾਰ ਸਾਹਿਬ ਭਵਨ ਅਤੇ ਅਕਾਲ-ਬੁੰਗਾ ਦੇ ਗੁੰਬਦ ਨੂੰ ਸੁਨਹਿਰੀ ਇਸ ਲਈ ਕੀਤਾ ਗਿਆ ਕਿ ਵਿਸ਼ਨੂੰ ਦੇਵਤੇ ਦਾ ਮੁਕਟ ਸੁਨਹਿਰੀ ਹੁੰਦਾ ਹੈ ਅਤੇ ਇਹਨਾਂ ਦੋਵੇਂ 'ਮੰਦਰਾਂ'--ਹਰਿਮੰਦਰ ਅਤੇ 'ਵਿਸ਼ਨੂੰ ਦੇ ਤਖਤ'--ਦੇ ਉਪਰਲੇ ਹਿੱਸੇ ਦੀ ਦਿੱਖ ਵਿਸ਼ਨੂੰ ਦੇਵਤੇ ਦੇ ਮੁਕਟ ਵਾਂਗ ਸੁਨਹਿਰੀ ਹੋ ਜਾਵੇ।) ਅਕਾਲੀ ਫੂਲਾ ਸਿੰਘ ਦੇ ਅਕਾਲੀ (ਨਿਹੰਗ) ਜੱਥੇ ਦੇ ਮੁੱਖੀ ਬਣ ਜਾਣ ਅਤੇ ਉਸ ਵੱਲੋਂ ਅੰਮ੍ਰਿਤਸਰ ਵਿਖੇ ਟਿਕਾਣਾ ਬਣਾ ਲੈਣ ਉਪਰੰਤ ਭਾਵੇਂ ਇਸ ਜੱਥੇ ਦੀ ਆਜ਼ਾਦ ਹੋਂਦ ਬਣੀ ਹੋਈ ਸੀ ਅਤੇ ਇਹ ਮੁੱਖ ਤੌਰ ਤੇ ਗੁਰਦੁਆਰਿਆਂ ਦੀ ਸੇਵਾ ਵਿਚ ਮਸਰੂਫ ਰਹਿੰਦਾ ਸੀ, ਫਿਰ ਵੀ ਇਹ ਜੱਥਾ 'ਅਕਾਲ ਰੈਜੀਮੈਂਟ' ਦੇ ਨਾਮ ਹੇਠ ਜੰਗਾਂ-ਯੁੱਧਾਂ ਵਿਚ ਮਹਾਰਾਜਾ ਰਣਜੀਤ ਸਿੰਘ ਦੀ ਮਦਦ ਵੀ ਕਰਦਾ ਰਹਿੰਦਾ ਸੀ। ਪਰੰਤੂ ਅਕਾਲੀ ਫੂਲਾ ਸਿੰਘ ਕਦੀ ਵੀ ਅਕਾਲ ਬੁੰਗੇ ਦਾ ਗ੍ਰੰਥੀ ਜਾਂ 'ਜੱਥੇਦਾਰ' ਨਹੀਂ ਰਿਹਾ ਕਿਉਂਕਿ ਉਹਨੀਂ ਦਿਨੀਂ ਇਹਨਾਂ ਦੋਵ੍ਹਾਂ ਵਿੱਚੋਂ ਕੋਈ ਵੀ ਅਹੁਦਾ ਮੌਜੂਦ ਨਹੀਂ ਸੀ। (ਉਂਜ ਅਕਾਲੀ ਫੂਲਾ ਸਿੰਘ ਦਾ ਸਿਖ ਕੌਮ ਵਿਚ ਚੰਗਾ ਪਰਭਾਵ ਹੋਣ ਕਰਕੇ ਮਹਾਂਰਾਜਾ ਰਣਜੀਤ ਸਿੰਘ ਉਸ ਦੇ ਅੱਗੇ ਆਪਣੀਆਂ ਭੁੱਲਾਂ ਬਖਸ਼ਾਉਣ ਦਾ ਨਾਟਕ ਕਰਦਾ ਰਹਿੰਦਾ ਸੀ ਭਾਵੇਂ ਕਿ ਮਹਾਂਰਾਜੇ ਨੇ ਆਪਣੇ-ਆਪ ਨੂੰ ਕਦੀ ਸੁਧਾਰਿਆ ਵੀ ਨਹੀਂ ਸੀ।) ਅਕਾਲੀ (ਨਿਹੰਗ) ਜੱਥੇ ਦੇ ਸਹਿਯੋਗ ਤੋਂ ਖੁਸ਼ ਹੋ ਕੇ ਮਹਾਂਰਾਜਾ ਰਣਜੀਤ ਸਿੰਘ ਨੇ 1807 ਈਸਵੀ ਵਿਚ ਅੰਮ੍ਰਿਤਸਰ ਵਿਖੇ ਇਸ ਜੱਥੇ ਦੀ ਵੱਖਰੀ ਛਾਉਣੀ ਕਾਇਮ ਕਰ ਦਿੱਤੀ ਜੋ 'ਅਕਾਲੀਆਂ ਦੀ ਛਾਉਣੀ' ਕਰ ਕੇ ਜਾਣੀ ਜਾਣ ਲੱਗੀ। ਪਰੰਤੂ ਅਕਾਲੀ ਫੂਲਾ ਸਿੰਘ ਦਾ ਟਿਕਾਣਾ 'ਅਕਾਲ ਬੁੰਗੇ' ਵਿਚ ਬਣਿਆਂ ਹੀ ਰਿਹਾ। ਆਖਰ 1823 ਈਸਵੀ ਵਿਚ ਅਕਾਲੀ ਫੂਲਾ ਸਿੰਘ ਦੀ 'ਸ਼ਹੀਦੀ' ਹੋ ਗਈ ਅਤੇ ਇਸ ਇਮਾਰਤ ਵਿਚ ਇਕ ਨਿਰਮਲੇ ਪੁਜਾਰੀ ਗੁਰਮੁਖ ਸਿੰਘ ਨੂੰ ਬਿਠਾ ਦਿੱਤਾ ਗਿਆ।

### ਕੋਠਾ ਸਾਹਿਬ

'ਅਕਾਲ-ਬੁੰਗਾ' ਇਮਾਰਤ ਨਾਲ ਸਬੰਧਤ ਇਕ ਹੋਰ ਰੌਚਿਕ ਕਹਾਣੀ 'ਕੋਠਾ ਸਾਹਿਬ' ਦੀ ਹੈ ਜਿੱਥੇ ਅੱਜ ਕਲ ਵੀ ਰਾਤ ਵੇਲੇ ਦਰਬਾਰ ਸਾਹਿਬ ਵਿਚ ਸ਼ੁਸ਼ੋਭਿਤ **ਪਵਿੱਤਰ ਗ੍ਰੰਥ** ਦੀ ਬੀੜ ਨੂੰ ਲਿਆ ਕੇ ਉਸ ਦਾ ਸੁਖ-ਆਸਣ ਕਰਵਾਉਣ ਦੀ ਪਰੰਪਰਾ ਚਲੀ ਆ ਰਹੀ ਹੈ। **ਪਵਿੱਤਰ ਗ੍ਰੰਥ** ਦੀ ਬੀੜ ਨੂੰ 'ਕੋਠਾ ਸਾਹਿਬ' ਵਿਚ ਟਿਕਾਉਣ ਦੀ ਪਰੰਪਰਾ ਗੁਰੂ ਅਰਜਨ ਦੇਵ ਜਾਂ ਗੁਰੂ ਹਰਿਗੋਬਿੰਦ ਵੱਲੋਂ ਚਲਾਈ ਗਈ ਨਹੀਂ ਹੋ ਸਕਦੀ ਕਿਉਂਕਿ ਇਹ ਕਰਮ-ਕਾਂਡ ਦੇਹ-ਪੂਜਾ ਦੀ ਨਿਆਈਂ ਹੈ। **'ਗੁਰਬਿਲਾਸ ਪਾਤਸ਼ਾਹੀ 6'** ਦੇ ਅਧਿਆਇ ਪੰਜਵਾਂ ਵਿਚ ਦਰਜ ਪੌਰਾਣਿਕ ਕਿਸਮ ਦੀ ਕਥਾ ਅਨੁਸਾਰ ਵਿਸ਼ਨੂੰ ਦੇਵਤਾ ਸਾਕਾਰ ਰੂਪ ਵਿਚ ਪਰਗਟ ਹੋਣ ਉਪਰੰਤ ਗੁਰੂ ਅਰਜਨ ਦੇਵ ਨੂੰ ਆਦੇਸ਼ ਕਰ ਕੇ ਆਦਿ ਗ੍ਰੰਥ ਦਾ ਦਿਨ ਅਤੇ ਰਾਤ ਨੂੰ ਟਿਕਾਣਾ ਕਰਵਾਉਣ ਲਈ ਦਰਬਾਰ ਸਾਹਿਬ ਦੇ ਸਾਹਮਣੇ ਕਮਰਾ ਬਣਵਾਉਂਦਾ ਹੈ ਜਿਸ ਵਿਚ ਪੰਜਵੇਂ ਗੁਰੂ ਨੂੰ ਆਪਣੀ ਰਿਹਾਇਸ਼ ਰੱਖਣ ਲਈ ਵੀ ਕਿਹਾ ਜਾਂਦਾ ਹੈ। ਇਸ ਕਮਰੇ ਨੂੰ

'ਕੋਠੜੀ' ਵੀ ਕਿਹਾ ਗਿਆ ਹੈ ਅਤੇ 'ਗ੍ਰਿੰਥ ਕੀ ਕੋਠੀ' ਵੀ। 'ਗ੍ਰਿੰਥ ਕੀ ਕੋਠੀ' ਦੇ ਇਸ ਹਵਾਲੇ ਤੋਂ ਹੀ ਉਨ੍ਹੀਵੀਂ ਸਦੀ ਈਸਵੀ ਵਿਚ ਆ ਕੇ ਕਿਸੇ ਵੇਲੇ ਦਰਬਾਰ ਸਾਹਿਬ ਵਿਚ ਸਜਾਈ ਪਵਿੱਤਰ ਗ੍ਰੰਥ ਦੀ ਕਿਸੇ ਬੀੜ ਦਾ ਰਾਤ ਨੂੰ ਸੁਖ-ਆਸਣ ਕਰਵਾਉਣ ਦਾ ਕਰਮ-ਕਾਂਡ ਚਾਲੂ ਹੋਇਆ ਅਤੇ ਸ਼ਬਦ-ਰੂਪ 'ਕੋਠਾ ਸਾਹਿਬ' ਪਰਚਲਤ ਹੋਇਆ ਲਗਦਾ ਹੈ। ਇੱਥੇ ਧਿਆਨ ਦੇਣ ਯੋਗ ਗੱਲ ਇਹ ਹੈ ਕਿ ਪੁਸਤਕ '**ਗੁਰਬਿਲਾਸ ਪਾਤਸ਼ਾਹੀ 6**' ਵਿਚ ਦਰਬਾਰ ਸਾਹਿਬ ਦੇ ਭਵਨ ਨੂੰ ਖਾਲੀ ਰੱਖਣ ਦਾ ਕਾਰਨ ਇਹ ਦਰਸਾਇਆ ਗਿਆ ਹੈ ਇਹ 'ਹਰਿਮੰਦਰ' (ਵਿਸ਼ਨੂੰ ਦਾ ਮੰਦਰ) ਹੈ ਜਿੱਥੇ ਵਿਸ਼ਨੂੰ ਅਤੇ ਉਸ ਦੀ ਪਤਨੀ ਮਹਾਂਮਾਈ ਲਕਸ਼ਮੀ ਨੇ ਬਸੇਰਾ ਕਰਨਾ ਹੈ। ਅਸਲ ਵਿਚ '**ਗੁਰਬਿਲਾਸ ਪਾਤਸ਼ਾਹੀ 6**' ਦੀ ਇਸ ਪੌਰਾਣਿਕ ਕਿਸਮ ਦੀ ਕਥਾ ਰਾਹੀਂ ਇਹ ਸੁਨਿਸਚਤ ਕਰਨ ਦਾ ਯਤਨ ਕੀਤਾ ਗਿਆ ਹੈ ਕਿ ਦਰਬਾਰ ਸਾਹਿਬ ਭਵਨ ਨੂੰ ਖਾਲੀ ਰੱਖਣ ਦੀ ਪਰੰਪਰਾ ਦੀ ਹੋਂਦ ਵਿਖਾ ਕੇ ਇੱਥੇ ਵਿਸ਼ਨੂੰ ਅਤੇ ਲਕਸ਼ਮੀ ਦੀਆਂ ਮੂਰਤੀਆਂ ਰਖ਼ਵਾ ਦਿੱਤੀਆਂ ਜਾਣ।

ਪੁਸਤਕ '**ਗੁਰਬਿਲਾਸ ਪਾਤਸ਼ਾਹੀ 6**' ਦਾ ਲੇਖਕ ਅਜੀਬ ਤਰ੍ਹਾਂ ਦੇ ਦਵੰਦ ਦਾ ਸ਼ਿਕਾਰ ਹੈ। ਇਕ ਪਾਸੇ ਅਧਿਆਇ ਪੰਜਵਾਂ ਵਿਚ ਉਹ ਦਰਬਾਰ ਸਾਹਿਬ ਦੇ ਐਨ ਸਾਹਮਣੇ ਪੰਜਵੇਂ ਗੁਰੂ ਵੱਲੋਂ ਉਸਾਰੇ ਗਏ ਕਮਰੇ ਨੂੰ ਵਿਖਾ ਰਿਹਾ ਹੈ ਅਤੇ ਦੂਸਰੇ ਪਾਸੇ ਅਧਿਆਇ ਅੱਠਵਾਂ ਵਿਚ ਉਹ ਪੰਜਵੇਂ ਗੁਰੂ ਦੇ ਇਸ ਕਮਰੇ ਦੀ ਜਗਹ ਤੇ ਹੀ ਛੇਵੇਂ ਗੁਰੂ ਵੱਲੋਂ ਉਸਾਰੇ ਗਏ ਥੜ੍ਹੇ ਨੂੰ ਵਿਖਾ ਰਿਹਾ ਹੈ (ਜਿਸ ਨੂੰ ਉਹ ਮੰਦਭਾਵਨਾ ਤਹਿਤ 'ਤਖਤ' ਦਾ ਨਾਮ ਦਿੰਦਾ ਹੈ)। ਉਹ ਇਸ ਸਥਿਤੀ ਬਾਰੇ ਕੁਝ ਬਿਆਨ ਨਹੀਂ ਕਰਦਾ ਕਿ ਥੜ੍ਹਾ ਉਸਾਰਨ ਵੇਲੇ ਪੰਜਵੇਂ ਗੁਰੂ ਦੇ ਕਮਰੇ ਦਾ ਕੀ ਬਣਿਆਂ। ਉਂਜ ਇਹ ਸੰਭਵ ਹੈ ਕਿ ਗੁਰੂ ਅਰਜਨ ਦੇਵ ਨੇ ਇਸ ਜਗਹ ਤੇ ਕੋਈ ਕਮਰਾ ਬਣਵਾ ਰਖਿੱਆ ਹੋਵੇ ਜਿੱਥੇ ਉਹ ਰਾਤ ਨੂੰ ਅਰਾਮ ਕਰਿਆ ਕਰਦੇ ਹੋਣ ਅਤੇ ਸੁਰਖਿੱਆ ਕਾਰਨਾ ਕਰਕੇ ਆਦਿ ਗ੍ਰੰਥ ਦੀ ਬੀੜ ਨੂੰ ਵੀ ਇੱਸੇ ਕਮਰੇ ਵਿਚ ਟਿਕਾ ਰੱਖਦੇ ਹੋਣ। ਅਜਿਹੀ ਸਥਿਤੀ ਵਿਚ ਸਪਸ਼ਟ ਹੈ ਕਿ ਛੇਵੇਂ ਗੁਰੂ ਇਸ ਕਮਰੇ ਦੇ ਨੇੜੇ ਪੈਂਦੇ ਕਿਸੇ ਥੜ੍ਹਾ-ਨੁਮਾ ਅਸਥਾਨ ਨੂੰ ਆਪਣਾ ਤਖਤ ਟਿਕਾਉਣ ਦੇ ਮਕਸਦ ਲਈ ਵਰਤਦੇ ਰਹੇ ਹੋਣਗੇ। ਸਿਖ ਸ਼ਰਧਾਲੂਆਂ ਵਿਚ ਇਸ ਕਮਰੇ ਬਾਰੇ ਜਾਣਕਾਰੀ ਦੀ ਮੌਖਿਕ ਪਰੰਪਰਾ ਸਤਾਰ੍ਹਵੀਂ, ਅਠਾਰ੍ਹਵੀਂ ਅਤੇ ਉਨ੍ਹੀਵੀਂ ਸਦੀ ਈਸਵੀ ਵਿਚ ਚਲਦੀ ਰਹੀ ਹੋਵੇਗੀ ਜਿਸ ਦੇ ਅਧਾਰ ਤੇ '**ਗੁਰਬਿਲਾਸ ਪਾਤਸ਼ਾਹੀ 6**' ਦੇ ਲੇਖਕ ਨੇ 'ਕੋਠੜੀ' ਅਤੇ 'ਗ੍ਰਿੰਥ ਕੀ ਕੋਠੀ' ਦੀ ਕਹਾਣੀ ਘੜ ਲਈ ਤਾਂ ਕਿ ਦਰਬਾਰ ਸਾਹਿਬ ਭਵਨ ਵਿਚ ਵਿਸ਼ਨੂੰ ਅਤੇ ਲਕਸ਼ਮੀ ਦੀਆਂ ਮੂਰਤੀਆਂ ਸਥਾਪਤ ਕਰਨ ਲਈ ਰਾਹ ਪੱਧਰਾ ਹੋ ਸਕੇ। ਉਨ੍ਹੀਵੀਂ ਸਦੀ ਈਸਵੀ ਵਿਚ ਸਿੰਘ ਸਭਾ ਦੇ ਰੂਪ ਵਿਚ ਉੱਠੀ ਸਿਖ ਜਾਗਰੂਕਤਾ ਦੀ ਲਹਿਰ ਕਰਕੇ ਅਜਿਹਾ ਵਾਪਰਨਾਂ ਸੰਭਵ ਤਾਂ ਨਹੀਂ ਹੋਇਆ ਪਰੰਤੂ 'ਕੋਠਾ ਸਾਹਿਬ' ਦੀ ਮਨਮੱਤੀ ਪਰੰਪਰਾ ਜ਼ਰੂਰ ਸਿਖ ਕੌਮ ਦੇ ਗ.ਲ ਪੈ ਗਈ। ਛੇਵੇਂ ਗੁਰੂ ਦਾ ਆਪਣਾ ਟਿਕਾਣਾ ਤਾਂ ਉਹਨਾਂ ਦੇ ਨਿਵਾਸ-ਅਸਥਾਨ ਵਿਚ ਹੀ ਕਾਇਮ ਸੀ ਅਤੇ ਦਰਬਾਰ

ਸਾਹਿਬ ਵਿਚ ਸਜਾਈ ਹੋਈ ਆਦਿ ਗ੍ਰੰਥ ਦੀ ਬੀੜ ਦੀ ਸੁਰਖਿਆ ਲਈ ਉਹਨਾਂ ਕੋਲ ਸ਼ਸਤਰਧਾਰੀ ਸਿਖ ਦਸਤੇ ਮੌਜੂਦ ਸਨ। 1730 ਈਸਵੀ ਵਿਚ ਹੋਈ ਅੰਮ੍ਰਿਤਸਰ ਦੀ ਜੰਗ ਤੋਂ ਬਾਦ ਤਾਂ ਉਹਨਾਂ ਨੇ ਆਦਿ ਗ੍ਰੰਥ ਦੀ ਬੀੜ ਨੂੰ ਕਰਤਾਰਪੁਰ ਭਿਜਵਾ ਦਿੱਤਾ ਸੀ ਜਿੱਥੇ ਇਹ ਬੀੜ ਧੀਰ ਮੱਲ ਦੇ ਪਰਿਵਾਰ ਦੇ ਹੱਥਾਂ ਵਿਚ ਚਲੀ ਗਈ। ਅਸੀਂ ਪਹਿਲਾਂ ਵੇਖ ਆਏ ਹਾਂ ਕਿ ਜਦੋਂ ਦਰਬਾਰ ਸਾਹਿਬ ਇਲਾਕੇ ਦਾ ਪ੍ਰਬੰਧ ਮੀਣਿਆਂ ਦੇ ਹੱਥ ਜਾਂਦਾ ਰਿਹਾ ਤਾਂ ਸਿਖ ਗੁਰੂਆਂ ਦੀ ਗੈਰਹਾਜ਼ਰੀ ਸਮੇਂ ਉਹਨਾਂ ਨੇ ਤਖਤ-ਅਸਥਾਨ ਦੇ ਉੱਤੇ ਆਪਣੀ ਸਹੂਲਤ ਲਈ ਇਕ ਰਿਹਾਇਸ਼ਗਾਹ ਉਸਾਰ ਲਈ ਸੀ ਜੋ ਅਠਾਰ੍ਹਵੀਂ ਸਦੀ ਈਸਵੀ ਦੇ ਸੰਘਰਸ਼ ਦੇ ਦਿਨਾਂ ਵਿਚ ਢਹਿੰਦੀ ਅਤੇ ਮੁੜ ਉਸਰਦੀ ਰਹੀ ਅਤੇ ਫਿਰ ਉਨ੍ਹੀਵੀਂ ਸਦੀ ਦੇ ਅਰੰਭ ਵਿਚ 'ਅਕਾਲ ਬੁੰਗੇ' ਦਾ ਰੂਪ ਧਾਰ ਗਈ। ਪੁਸਤਕ **'ਗੁਰਬਿਲਾਸ ਪਾਤਸ਼ਾਹੀ 6'** ਦੇ ਲੇਖਕ ਦੀ ਜਾਦੂਗਰੀ ਇਸ ਗੱਲ ਵਿਚ ਹੈ ਕਿ ਇਕ ਪਾਸੇ ਤਾਂ ਉਹ ਕਾਲਪਨਿਕ ਥੜ੍ਹੇ ਨੂੰ ਹੀ 'ਤਖਤ' ਕਹਿ ਕੇ ਪੇਸ਼ ਕਰਦਾ ਹੈ ਅਤੇ ਦੂਸਰੇ ਪਾਸੇ ਉਹ ਅਕਾਲ-ਬੁੰਗਾ ਇਮਾਰਤ ਨੂੰ ਵੀ ਛੇਵੇਂ ਗੁਰੂ ਦੇ ਨਾਮ ਨਾਲ ਜੋੜ ਕੇ 'ਤਖਤ' ਦੇ ਤੌਰ ਤੇ ਪੇਸ਼ ਕਰ ਰਿਹਾ ਹੈ (ਕਿਉਂਕਿ ਹੁਣ ਇੱਥੇ ਕੋਈ ਥੜ੍ਹਾ ਨਜ਼ਰ ਨਹੀਂ ਆਉਂਦਾ)। ਨਾਲ ਹੀ ਉਹ 'ਗ੍ਰਿੰਥ ਕੀ ਕੋਠੀ' ਨੂੰ ਗੁਰੂ ਅਰਜਨ ਦੇ ਨਾਮ ਨਾਲ ਜੋੜ ਕੇ ਅਕਾਲ-ਬੁੰਗਾ ਇਮਾਰਤ ਦੇ ਅੰਦਰ ਹੀ 'ਕੋਠਾ ਸਾਹਿਬ' ਵੀ ਸਥਾਪਤ ਕਰ ਦਿੰਦਾ ਹੈ। ਇਸ ਕਮਾਲ ਦੀ ਜਾਦੂਗਰੀ ਦਾ ਸਿਖ ਸ਼ਰਧਾਲੂਆਂ ਦੇ ਮਨਾਂ ਤੇ ਐਸਾ ਅਸਰ ਹੋਇਆ ਹੈ ਕਿ ਉਹਨਾਂ ਨੇ ਇੱਕੋ ਹੀ ਅਸਥਾਨ ਤੇ ਥੜ੍ਹਾ, ਤਖਤ, ਬੁੰਗਾ, ਗੁਰਦੁਆਰਾ ਅਤੇ ਕੋਠਾ ਸਾਹਿਬ ਕਾਇਮ ਕਰ ਲਏ ਹੋਏ ਹਨ, ਭਾਵ "Five-in-One"।

## ਡੇਰਾ ਅਕਾਲ-ਬੁੰਗਾ

1823 ਈਸਵੀ ਵਿਚ ਹੋਏ ਅਕਾਲੀ ਫੂਲਾ ਸਿੰਘ ਦੇ 'ਅਕਾਲ-ਚਲਾਣੇ' ਤੋਂ ਪਿੱਛੋਂ ਦਰਬਾਰ ਸਾਹਿਬ ਦੇ ਇਲਾਕੇ ਦੇ ਪ੍ਰਬੰਧ ਵਿਚ ਅਕਾਲੀ ਫੂਲਾ ਸਿੰਘ ਦੇ ਜੱਥੇ ਦਾ ਦਖਲ ਬੰਦ ਕਰਵਾ ਦਿੱਤਾ ਗਿਆ ਅਤੇ ਦੁਸ਼-ਪਰਚਾਰ ਰਾਹੀਂ ਅਕਾਲ ਬੁੰਗੇ ਨੂੰ ਗੁਰੂ ਹਰਿਗੋਬਿੰਦ ਦੇ ਨਾਮ ਨਾਲ ਜੋੜਦੇ ਹੋਏ ਇਸ ਵਿਚ ਵੱਖਰੇ ਤੌਰ ਤੇ ਦਰਬਾਰ ਸਾਹਿਬ ਦੇ ਉਸ ਵੇਲੇ ਦੇ ਪੁਜਾਰੀ ਗਿਆਨੀ ਸੰਤ ਸਿੰਘ ਨਿਰਮਲੇ ਦੇ ਪੁੱਤਰ ਗੁਰਮੁਖ ਸਿੰਘ ਨੂੰ ਪੁਜਾਰੀ ਨਿਯੁਕਤ ਕਰਵਾ ਦਿੱਤਾ ਗਿਆ (ਇੱਸੇ ਕਰ ਕੇ ਹੀ ਗੁਰਮੁਖ ਸਿੰਘ ਦੇ ਨਾਮ ਦੇ ਨਾਲ 'ਅਕਾਲ-ਬੁੰਗੀਆ' ਵੀ ਜੁੜ ਗਿਆ)। ਇਸ ਤਰ੍ਹਾਂ ਦਰਬਾਰ ਸਾਹਿਬ ਦੇ ਐਨ ਸਾਹਵੇਂ ਇਕ ਸ਼ਰੀਕ ਸਥਾਪਤ ਕਰ ਦਿੱਤਾ ਗਿਆ ਤਾਂ ਕਿ ਇਸ ਦੇ ਨਾਮ ਹੇਠਾਂ ਸਿਖ ਮੱਤ ਦੇ ਸਿਧਾਂਤਾਂ ਅਤੇ ਪਰੰਪਰਾਵਾਂ ਨੂੰ ਭੰਗ ਕਰਨ ਵਾਲੀਆਂ ਕਾਰਵਾਈਆਂ ਨੂੰ ਸਹਿਜੇ ਹੀ ਮਾਨਤਾ ਦੁਆਈ ਜਾ ਸਕਦੀ। ਅਕਾਲ ਬੁੰਗੇ ਵਿਚ ਪੁਜਾਰੀ ਦੀ ਨਿਯੁਕਤੀ ਇਕ ਹੀ ਪਰਿਵਾਰ ਵਿੱਚੋਂ ਪੀੜ੍ਹੀ ਦਰ ਪੀੜ੍ਹੀ ਚਲਣੀ ਸੀ ਅਤੇ ਉਹ ਵੀ ਨਿਰਮਲੇ ਪਰਿਵਾਰ ਵਿੱਚੋਂ ਜਿਸ ਤੋਂ ਪਰਭਾਵ ਇਹ ਬਣਦਾ ਹੈ ਕਿ ਅਕਾਲ ਬੁੰਗੇ ਨੂੰ ਇਕ ਮੱਠ ਜਾਂ ਡੇਰੇ ਦਾ ਰੂਪ ਦਿੱਤੇ ਜਾਣ ਦੀ ਯੋਜਨਾ ਸੀ ਤਾਂ ਕਿ

ਇਸ ਦੇ ਪੁਜਾਰੀ ਨੂੰ ਸ਼ਖਸੀ ਗੁਰੂ ਦੇ ਰੂਪ ਵਿਚ ਉਭਾਰਿਆ ਜਾ ਸਕਦਾ। ਸੰਭਵ ਹੈ ਕਿ ਗੁਰਮੁਖ ਸਿੰਘ ਅਕਾਲ-ਬੁੰਗੀਆ ਇਹਨੀ ਦਿਨੀ ਦਰਬਾਰਾ ਸਿੰਘ ਚੌਂਕੀ ਵਾਲੇ ਨਾਲ ਸਹਿਯੋਗ ਬਣਾ ਕੇ ਅਕਾਲ ਬੁੰਗੇ ਵਿਚ ਜਾਂ ਦਰਬਾਰ ਸਾਹਿਬ ਇਲਾਕੇ ਦੀ ਕਿਸੇ ਹੋਰ ਰਿਹਾਇਸ਼ਗਾਹ ਵਿਚ ਨਿਵਾਸ ਕਰ ਕੇ ਪੁਸਤਕ '**ਗੁਰਬਿਲਾਸ ਪਾਤਸ਼ਾਹੀ 6**' ਨੂੰ ਤਿਆਰ ਕਰਨ ਵਿਚ ਲੱਗਾ ਰਿਹਾ। ਇੱਸੇ ਸਮੇਂ ਦਰਬਾਰ ਸਾਹਿਬ ਦਾ ਪੁਸਤਕ '**ਗੁਰਬਿਲਾਸ ਪਾਤਸ਼ਾਹੀ 6**' ਦੇ ਅਧਾਰ ਤੇ ਬਣਿਆਂ 'ਹਰਿਮੰਦਰ' (ਵਿਸ਼ਨੂੰ ਦਾ ਮੰਦਰ) ਵਾਲਾ ਨਾਮ ਪਰਚਲਤ ਹੋਇਆ ਅਤੇ ਅੰਗਰੇਜ਼ੀ ਰਾਜ ਆਉਣ ਤੇ 'ਸਵਰਣ-ਮੰਦਰ' (Golden Temple) ਵਾਲਾ ਨਾਮ ਵੀ ਹੋਂਦ ਵਿਚ ਆ ਗਿਆ। ਅੰਗਰੇਜ਼ਾਂ ਦਾ ਰਾਜ ਆਉਣ ਤੇ ਪੁਜਾਰੀ ਧਿਰਾਂ ਦਾ ਪਰਭਾਵ ਹੋਰ ਵੀ ਵਧ ਗਿਆ ਕਿਉਂਕਿ ਅੰਗਰੇਜ਼ਾਂ ਦੀ ਨੀਤੀ ਵੀ ਹਮੇਸ਼ਾ ਹੀ ਸਿੱਖੀ ਨੂੰ ਢਾ ਲਾਉਣ ਦੀ ਸੀ। ਇੱਸੇ ਸਮੇਂ ਵਿਚ ਹੀ ਦਰਬਾਰ ਸਾਹਿਬ ਦੀਆਂ ਪਰਿਕਰਮਾਂ ਵਿਚ ਮੂਰਤੀਆਂ ਤਕ ਸਥਾਪਤ ਕਰ ਦਿੱਤੀਆਂ ਗਈਆਂ ਸਨ ਅਤੇ ਨਿਰਸੰਦੇਹ ਅਗਲਾ ਨਿਸ਼ਾਨਾ ਦਰਬਾਰ ਸਾਹਿਬ ਵਿਚ ਵਿਸ਼ਨੂੰ ਅਤੇ ਲਕਸ਼ਮੀ ਦੀਆਂ ਮੂਰਤੀਆਂ ਟਿਕਾਉਣ ਦਾ ਹੀ ਸੀ। ਪੁਸਤਕ '**ਗੁਰਬਿਲਾਸ ਪਾਤਸ਼ਾਹੀ 6**' ਵਿਚ ਤਾਂ ਗੁਰੂ ਹਰਿਗੋਬਿੰਦ ਦੇ ਸਿੰਘਾਸਣ ਨਾਲ ਜੋੜੇ ਗਏ ਥੜ੍ਹੇ ਨੂੰ ਵੀ ਇਕ ਮੂਰਤੀ ਦੇ ਤੌਰ ਤੇ ਪੇਸ਼ ਕੀਤਾ ਗਿਆ ਹੈ ਅਤੇ ਦਰਬਾਰ ਸਾਹਿਬ ਵਿਚ ਸ਼ਰਧਾ ਵਿਖਾਉਣ ਨਾਲੋਂ ਇਸ ਥੜ੍ਹਾ-ਰੂਪੀ ਮੂਰਤੀ ਦੀ ਪੂਜਾ ਉੱਤੇ ਵਧੇਰੇ ਜ਼ੋਰ ਦਿੱਤਾ ਗਿਆ ਹੈ।

ਉਨ੍ਹੀਵੀਂ ਸਦੀ ਈਸਵੀ ਦੇ ਮੱਧ ਤੋਂ ਪੰਜਾਬ ਵਿਚ ਅੰਗਰੇਜ਼ਾਂ ਦਾ ਰਾਜ ਆ ਜਾਣ ਤੇ ਦਰਬਾਰ ਸਾਹਿਬ ਇਲਾਕੇ ਦੇ ਪ੍ਰਬੰਧ ਵਿਚ ਸਿੱਧੇ ਤੌਰ ਤੇ ਸਰਕਾਰੀ ਦਖਲ ਸ਼ੁਰੂ ਹੋ ਗਿਆ। ਇੱਥੋਂ ਦਾ ਪ੍ਰਬੰਧ 'ਸਰਬਰਾਹ' ਦੇ ਹੱਥ ਵਿਚ ਦੇ ਦਿੱਤਾ ਗਿਆ ਜਿਸ ਦੀ ਨਿਯੁਕਤੀ, ਡਿਪਟੀ ਕਮਿਸ਼ਨਰ ਰਾਹੀਂ, ਅੰਗਰੇਜ਼ ਸਰਕਾਰ ਕਰਦੀ ਸੀ। ਉਨ੍ਹੀਵੀਂ ਸਦੀ ਵਿਚ ਉੱਠੀ ਸਿੰਘ ਸਭਾ ਲਹਿਰ ਦੇ ਉਭਾਰ ਦੇ ਸਮੇਂ ਅਕਾਲ-ਬੁੰਗਾ ਦੇ ਪ੍ਰਬੰਧ ਵਿਚ ਨਿਰਮਲੇ ਪਰਿਵਾਰ ਦਾ ਦਖਲ ਤਾਂ ਬੰਦ ਹੋ ਗਿਆ ਪਰੰਤੂ ਇੱਥੋਂ ਦੇ ਪੁਜਾਰੀ ਦੀ ਨਿਯੁਕਤੀ ਸਰਬਰਾਹ ਦੇ ਹੱਥ ਚਲੀ ਗਈ ( ਸਿੰਘ ਸਭਾ ਲਹਿਰ ਦੇ ਪਰਭਾਵ ਕਰ ਕੇ ਦਰਬਾਰ ਸਾਹਿਬ ਇਲਾਕੇ ਵਿਚ ਮੂਰਤੀਆਂ ਦਾ ਸਥਾਪਤ ਹੋਣਾ ਵੀ ਰੁਕ ਗਿਆ ਸੀ)। ਉੱਧਰ ਪੁਸਤਕ '**ਗੁਰਬਿਲਾਸ ਪਾਤਸ਼ਾਹੀ 6**' ਦੀਆਂ ਧਾਰਨਾਵਾਂ ਦੇ ਪੈਰੋਕਾਰਾਂ ਦੀਆਂ ਸਿਖ ਮੱਤ ਨੂੰ ਬਿਪਰਵਾਦ ਦੇ ਸਮੁੰਦਰ ਵਿਚ ਧਕੇਲਣ ਦੀਆਂ ਕੋਸ਼ਿਸ਼ਾਂ ਨਿਰੰਤਰ ਜਾਰੀ ਰਹੀਆਂ ਅਤੇ ਆਖਰ ਉਹਨਾਂ ਦੇ ਹੱਥ ਵੱਡੀ ਸਫਲਤਾ ਉਦੋਂ ਲੱਗੀ ਜਦੋਂ ਵੀਹਵੀਂ ਸਦੀ ਈਸਵੀ ਦੇ ਤੀਸਰੇ ਦਹਾਕੇ ਵਿਚ ਅੰਮ੍ਰਿਤਸਰ ਵਿਖੇ ਦਰਬਾਰ ਸਾਹਿਬ ਇਲਾਕੇ ਵਿਚ ਗੁਰੂ ਹਰਿਗੋਬਿੰਦ ਦੇ ਨਾਮ ਨਾਲ ਜੋੜੇ ਜਾਂਦੇ ਤਖਤ-ਅਸਥਾਨ ਉੱਤੇ 'ਅਕਾਲ-ਤਖਤ' ਦੇ ਨਾਮ ਥੱਲੇ ਇਕ ਐਸੀ ਵਿਵਸਥਾ ਦੀ ਸਥਾਪਤੀ ਹੋ ਗਈ ਜਿਸ ਦੀਆਂ ਜੜ੍ਹਾਂ ਪੁਸਤਕ '**ਗੁਰਬਿਲਾਸ ਪਾਤਸ਼ਾਹੀ 6**' ਵਿਚ ਲੱਗੀਆਂ ਹੋਈਆਂ ਹਨ। ਇਸ ਤਰ੍ਹਾਂ ਆਖਰਕਾਰ 'ਅਕਾਲ-ਬੁੰਗਾ' ਇਮਾਰਤ ਵਿਚ ਡੇਰਾ ਕਾਇਮ

ਹੋ ਕੇ ਹੀ ਰਿਹਾ।

## ਗੁਰਮੱਤੇ ਅਤੇ ਹੁਕਮਨਾਮੇ

ਜਿਵੇਂ ਕਿ ਅਸੀਂ ਹੱਥਲੀ ਪੁਸਤਕ ਦੇ ਅਧਿਆਇ ਪਹਿਲਾ ਵਿਚ ਵੇਖ ਆਏ ਹਾਂ, ਅੰਮ੍ਰਿਤਸਰ ਵਿਖੇ ਦਰਬਾਰ ਸਾਹਿਬ ਇਲਾਕੇ ਵਿਚ ਅਠਾਰ੍ਹਵੀਂ ਸਦੀ ਈਸਵੀ ਵਿਚਲੇ ਸੰਘਰਸ਼ ਦੇ ਸਮਿਆਂ ਦੌਰਾਨ ਸਿਖ ਕੌਮ ਦੇ ਜੁਝਾਰੂਆਂ ਵੱਲੋਂ ਆਯੋਜਿਤ ਕੀਤੇ ਗਏ ਚਾਰ-ਪੰਜ ਸਰਬੱਤ-ਖਾਲਸਾ ਸੰਮੇਲਨ ਮੁੱਢਲੇ ਤੌਰ ਤੇ ਛੇਵੇਂ ਗੁਰੂ ਦੇ ਅੰਮ੍ਰਿਤਸਰ ਵਾਲੇ ਤਖਤ ਦੇ ਅਸਥਾਨ ਦੇ ਨਾਲ ਨਹੀਂ ਸਨ ਜੁੜੇ ਹੋਏ। ਸਿਖ ਇਤਹਾਸ ਵਿਚ ਕੋਈ ਵੀ ਅਜਿਹਾ ਭਰੋਸੇਯੋਗ ਹਵਾਲਾ ਮੌਜੂਦ ਨਹੀਂ ਜਿਸ ਦੇ ਅਧਾਰ ਤੇ ਇਹ ਸਾਬਤ ਹੁੰਦਾ ਹੋਵੇ ਕਿ ਇਹਨਾਂ ਸੰਮੇਲਨਾਂ ਰਾਹੀਂ ਸਰਬਸੰਮਤੀ ਨਾਲ ਲਏ ਗਏ ਫੈਸਲੇ (ਗੁਰਮੱਤੇ) ਕਿਸੇ ਅਖੌਤੀ 'ਅਕਾਲ-ਤਖਤ' ਦੇ ਪ੍ਰਬੰਧ ਥੱਲੇ ਹੋਂਦ ਵਿਚ ਆਏ ਸਨ। ਕੁਝ ਲੋਕਾਂ ਨੇ ਐਵੇਂ ਹੀ ਭਾਵੁਕਤਾ ਵੱਸ ਜਾਂ ਬਦਨੀਤੀ ਨਾਲ ਸਰਬੱਤ ਖਾਲਸਾ/ਗੁਰਮੱਤਾ ਪਰੰਪਰਾ ਨੂੰ 'ਅਕਾਲ-ਤਖਤ' ਨਾਲ ਜੋੜ ਰਖਿੱਆ ਹੈ। ਨਾ ਹੀ ਕਦੀ ਕੋਈ 'ਹੁਕਮਨਾਮਾ' (ਛੇਵੇਂ ਗੁਰੂ ਦੇ 'ਸੰਦੇਸ਼ਾਂ' ਨੂੰ ਇਕ ਪਾਸੇ ਰੱਖਦੇ ਹੋਏ) ਇਸ ਤਖਤ-ਅਸਥਾਨ ਤੋਂ ਜਾਰੀ ਹੋਇਆ ਹੈ। ਡਾ. ਗੰਡਾ ਸਿੰਘ ਨੇ ਇਕ ਵੱਡੀ ਗਲਤੀ ਕੀਤੀ ਜਦੋਂ ਉਸ ਨੇ 'ਅਕਾਲ ਪੁਰਖ ਕੇ ਖਾਲਸੇ' ਦੇ ਨਾਮ ਹੇਠ 12 ਅਪਰੈਲ 1759 ਈਸਵੀ ਨੂੰ ਅੰਮ੍ਰਿਤਸਰ ਤੋਂ ਜਾਰੀ ਕੀਤੇ ਗਏ ਪਤੱਰ ਨੂੰ 'ਅਕਾਲ ਤਖਤ' ਤੋਂ ਜਾਰੀ ਹੋਏ 'ਹੁਕਮਨਾਮੇ' ਦੇ ਤੌਰ ਤੇ ਵਿਖਾ ਦਿੱਤਾ ਜਦ ਕਿ ਨਾਂ ਤਾਂ ਇਸ ਪੱਤਰ ਦੀ ਇਬਾਰਤ ਵਿਚ ਕਿਸੇ ਤਖਤ ਦਾ ਨਾਮ ਸ਼ਾਮਲ ਹੈ ਅਤੇ ਨਾਂ ਹੀ ਗੁਰੂ ਤੋਂ ਬਿਨਾਂ ਕਿਸੇ ਨੂੰ ਕੋਈ 'ਹੁਕਮਨਾਮਾ' ਜਾਰੀ ਕਰਨ ਦਾ ਅਧਿਕਾਰ ਰਿਹਾ ਹੈ।

ਇੱਸੇ ਤਰ੍ਹਾਂ ਭਾਈ ਗੁਰਮੁਖ ਸਿੰਘ ਨੂੰ ਮਾਰਚ 18, 1887 ਈਸਵੀ ਵਾਲੇ ਦਿਨ ਸਿਖ ਮੱਤ ਵਿੱਚੋਂ ਛੇਕ ਦੇਣ ਦੀ ਕਾਰਵਾਈ ਦਰਬਾਰ ਸਾਹਿਬ, ਅਕਾਲ-ਬੁੰਗਾ, ਬਾਬਾ ਅਟੱਲ ਰਾਇ, ਝੰਡਾ ਬੁੰਗਾ ਅਤੇ ਸ਼ਹੀਦ ਬੁੰਗਾ ਦੇ ਪੁਜਾਰੀਆਂ ਵੱਲੋਂ ਮਿਲ ਕੇ ਲਏ ਗਏ ਫਤਵਾ-ਨੁਮਾ ਫੈਸਲੇ ਰਾਹੀਂ ਕੀਤੀ ਗਈ ਸੀ ਨਾ ਕਿ ਕਿਸੇ 'ਹੁਕਮਨਾਮੇਂ' ਰਾਹੀਂ। ਅੰਗਰੇਜ਼ ਹਕੂਮਤ ਵੱਲੋਂ ਨਿਯੁਕਤ ਦਰਬਾਰ ਸਾਹਿਬ ਇਲਾਕੇ ਦੇ ਸਿਖ ਅਸਥਾਨਾਂ ਦੇ ਸਰਬਰਾਹ ਵੱਲੋਂ ਬਜ-ਬਜ ਘਾਟ ਤੇ ਅੰਗਰੇਜ਼ਾਂ ਦਾ ਮੁਕਾਬਲਾ ਕਰਦੇ ਹੋਏ ਮਾਰੇ ਜਾਣ ਵਾਲੇ ਪੰਦਰਾਂ ਸਿੱਖਾਂ ਨੂੰ ਗੈਰ-ਸਿਖ ਘੋਸ਼ਿਤ ਕਰਨ ਦੇ ਐਲਾਨ ਨੂੰ ਅਕਤੂਬਰ 12, 1920 ਵਾਲੇ ਦਿਨ ਦਰਬਾਰ ਸਾਹਿਬ ਸਾਹਵੇਂ ਇਕੱਤਰ ਹੋਈ ਆਮ ਸਿਖ ਸੰਗਤ ਵੱਲੋਂ ਰਦ ਕਰਨ ਦਾ ਫੈਸਲਾ ਕਰਵਾਇਆ ਗਿਆ ਪਰੰਤੂ ਇਹ ਕੋਈ ਵਿਸ਼ੇਸ਼ ਇੱਕਤਰਤਾ ਨਹੀਂ ਸੀ ਅਤੇ ਨਾ ਹੀ ਇਸ ਫੈਸਲੇ ਦੀ ਇਬਾਰਤ ਉੱਤੇ ਕਿਸੇ ਵਿਅਕਤੀ/ਵਿਅਕਤੀਆਂ ਦੇ ਦਸਤਖਤ ਕੀਤੇ ਹੋਏ ਸਨ। ਸੋ ਅਜਿਹੇ ਫੈਸਲੇ ਨੂੰ ਗੁਰਮੱਤੇ ਜਾਂ ਹੁਕਮਨਾਮੇ ਦਾ ਨਾਮ ਨਹੀਂ ਦਿੱਤਾ ਜਾ ਸਕਦਾ। ਅਸਲ ਵਿਚ 1920 ਈਸਵੀ ਤਕ ਦਰਬਾਰ ਸਾਹਿਬ ਇਲਾਕੇ ਵਿੱਚੋਂ ਕਦੀ ਵੀ ਕੋਈ ਅਜਿਹਾ ਹੁਕਮਨਾਮਾ, ਫੈਸਲਾ, ਆਦੇਸ਼, ਨਿਰਦੇਸ਼ ਜਾਂ ਗੁਰਮੱਤਾ ਜਾਰੀ ਨਹੀਂ ਹੋਇਆ ਜਿਸ ਨੂੰ ਕਿਸੇ ਤਰ੍ਹਾਂ ਵੀ ਅਖੌਤੀ

'ਅਕਾਲ-ਤਖਤ' ਨਾਲ ਜੋੜਿਆ ਜਾ ਸਕੇ।

## ਪੁਸਤਕ 'ਸਿਖ ਧਰਮ'

ਅੰਗਰੇਜ਼ ਉਚ-ਪੱਧਰੀ (ਆਈ. ਸੀ. ਐਸ.) ਅਧਿਕਾਰੀ ਐਮ. ਏ. ਮੈਕਾਲਿਫ ( M.A. Macauliffe) ਨੇ 1909 ਈਸਵੀ ਵਿਚ ਆਪਣੀ ਅੰਗਰੇਜ਼ੀ ਵਿਚ ਲਿਖੀ ਵੱਡ-ਅਕਾਰੀ ਪੁਸਤਕ '**The Sikh Religion**' ('ਸਿਖ ਧਰਮ') ਪ੍ਰਕਾਸ਼ਿਤ ਕੀਤੀ। ਇਸ ਪੁਸਤਕ ਦੇ ਚੌਥੇ ਭਾਗ ਵਿਚ ਗੁਰੂ ਹਰਿਗੋਬਿੰਦ ਸਬੰਧੀ ਵਿਸਥਾਰ ਦਿੰਦੇ ਹੋਏ ਮੈਕਾਲਿਫ ਹੇਠਾਂ ਦਿੱਤੇ ਅਨੁਸਾਰ ਲਿਖਦਾ ਹੈ:

> " .... ਦਿਨ ਸੋਮਵਾਰ, ਹਾੜ ਸੁਦੀ ਪੰਜ ਸੰਮਤ 1663 ਨੂੰ ਉਨ੍ਹਾਂ ਨੇ ਤਖਤ ਅਕਾਲ ਬੁੰਗੇ ਦੀ ਨੀਂਹ ਰੱਖੀ। ........ਦੁਪਹਿਰ ਤੋਂ ਬਾਅਦ ਗੁਰੂ ਜੀ ਆਪਣੇ ਤਖਤ ਤੇ ਬਿਰਾਜਮਾਨ ਹੁੰਦੇ ਅਤੇ ਆਉਣ ਵਾਲੇ ਆਪਣੇ ਸ਼ਰਧਾਲੂਆਂ ਦੀ ਗੱਲਬਾਤ ਸੁਣਦੇ ਸਨ।" (ਡਾ. ਜੋਧ ਸਿੰਘ ਦੁਆਰਾ ਅਨੁਵਾਦਿਤ)

ਐਮ. ਏ. ਮੈਕਾਲਿਫ ਨੇ ਉਨ੍ਹੀਵੀਂ ਸਦੀ ਦਾ ਦੂਸਰਾ ਅੱਧ ਪੰਜਾਬ ਵਿਚ ਰਹਿੰਦਿਆਂ ਹੋਇਆਂ ਪੂਰਨ ਤੌਰ ਤੇ ਸਿਖ ਮੱਤ ਦੇ ਅਧਿਐਨ ਅਤੇ ਇਸ ਸਬੰਧੀ ਲਿਖਤਾਂ ਤਿਆਰ ਕਰਨ ਵਿਚ ਲਗਾਇਆ। ਉਸ ਦੇ ਉਪਰੋਕਤ ਕਥਨ ਵਿਚ ਵਰਤੇ ਗਏ 'ਤਖਤ ਅਕਾਲ ਬੁੰਗੇ' ਦਾ ਅਰਥ "ਛੇਵੇਂ ਗੁਰੂ ਦੇ ਤਖਤ-ਅਸਥਾਨ ਤੇ ਉੱਸਰੀ ਹੋਈ ਇਮਾਰਤ" ਤੋਂ ਬਣਦਾ ਹੈ ਭਾਵ ਮੈਕਾਲਿਫ ਖੁਦ ਵੀ ਥੜ੍ਹੇ, ਤਖਤ ਅਤੇ ਇਮਾਰਤ ਨੂੰ ਰਲ-ਗੱਢ ਕਰ ਰਿਹਾ ਹੈ। ਇੱਥੇ ਇਹ ਜ਼ਿਕਰ ਯੋਗ ਹੈ ਕਿ ਐਮ. ਏ. ਮੈਕਾਲਿਫ ਇਕ ਉੱਚ-ਪੱਧਰੀ ਅੰਗਰੇਜ਼ ਅਧਿਕਾਰੀ ਸੀ ਅਤੇ ਉਸਨੇ ਆਪਣੀ ਲਿਖਤ ਉਨ੍ਹੀਵੀਂ ਸਦੀ ਈਸਵੀ ਦੀ ਮਹਾਂਰਾਜਾ ਰਣਜੀਤ ਸਿੰਘ ਦੀ ਸਰਕਾਰ ਅਤੇ ਅੰਗਰੇਜ਼ੀ ਸਰਕਾਰ ਦੇ ਰਿਕਾਰਡ ਦੀ ਬਾਰੀਕੀ ਨਾਲ ਛਾਣ-ਬੀਣ ਕਰਨ ਤੋਂ ਬਾਦ ਹੀ ਲਿਖੀ ਸੀ। ਮੈਕਾਲਿਫ ਦੀ ਲਿਖਤ ਤੋਂ ਇਹ ਭਲੀ-ਭਾਂਤ ਸਪਸ਼ਟ ਹੋ ਜਾਂਦਾ ਹੈ ਕਿ ਉਨ੍ਹੀਵੀਂ ਸਦੀ ਈਸਵੀ ਦੇ ਅੰਤ ਤਕ ਹਾਲੇ 'ਅਕਾਲ ਤਖਤ' ਸ਼ਬਦ-ਜੁੱਟ ਆਜ਼ਾਦਾਨਾ ਤੌਰ ਤੇ ਪਰਚਲਤ ਨਹੀਂ ਹੋ ਸਕਿਆ ਸੀ।

## ਗੁਰਦੁਆਰਾ ਅਕਾਲ-ਬੁੰਗਾ

ਡੇਰਾ ਅਕਾਲ-ਬੁੰਗਾ ਵਿਚ **ਪਵਿੱਤਰ ਗ੍ਰੰਥ** ਦੀ ਬੀੜ ਨੂੰ ਸਜਾਉਣ ਦੀ ਕਾਰਵਾਈ ਉਨ੍ਹੀਵੀਂ ਸਦੀ ਦੇ ਅੰਤ ਦੇ ਨੇੜੇ ਜਾ ਕੇ ਹੋਈ ਲਗਦੀ ਹੈ ਕਿਉਂਕਿ ਉਸ ਵੇਲੇ ਤਕ **ਪਵਿੱਤਰ ਗ੍ਰੰਥ** ਦੀਆਂ ਹੱਥ-ਲਿਖਤ ਬੀੜਾਂ ਆਮ ਮਿਲਣ ਲੱਗ ਪਈਆਂ ਸਨ ਅਤੇ ਉਹਨਾਂ ਦਿਨਾਂ ਵਿਚ ਹੀ ਸਿੰਘ ਸਭਾ ਲਹਿਰ ਦੇ ਅਸਰ ਹੇਠ ਨਿਰਮਲੇ ਪੁਜਾਰੀਆਂ ਦੀ ਅਕਾਲ ਬੁੰਗੇ ਵਿਚ ਪਿਤਾ-ਪੁਰਖੀ ਗੱਦੀ ਹਟਾ ਦਿੱਤੀ ਗਈ ਸੀ ਭਾਵੇਂ ਕਿ ਹਾਲੇ ਵੀ ਪੁਜਾਰੀ ਦੇ ਤੌਰ ਤੇ ਇੱਥੇ ਮਹੰਤ ਦੀ ਹੀ (ਅੰਗਰੇਜ਼ ਅਧਿਕਾਰੀਆਂ ਦੀ ਦੇਖ-ਰੇਖ ਹੇਠ) ਨਿਯੁਕਤੀ ਹੁੰਦੀ ਸੀ ਕਿਉਂਕਿ ਅਕਾਲ ਬੁੰਗੇ ਨੂੰ ਡੇਰੇ ਦਾ ਰੂਪ ਦੇਣ ਦੀ ਸਾਜ਼ਿਸ਼ ਹਾਲੇ ਖਤਮ ਨਹੀਂ ਸੀ ਹੋਈ। ਪਰੰਤੂ ਇੱਥੇ **ਪਵਿੱਤਰ ਗ੍ਰੰਥ** ਦੀ ਬੀੜ ਦੇ ਰੱਖੇ ਜਾਣ ਕਰਕੇ ਹੁਣ

ਇਸ ਜਗਹ ਦਾ ਨਾਮ 'ਗੁਰਦੁਆਰਾ ਅਕਾਲ-ਬੁੰਗਾ' ਪਰਚਲਤ ਹੋ ਗਿਆ। ਉੱਧਰ **'ਗੁਰਬਿਲਾਸ ਪਾਤਸ਼ਾਹੀ 6'** ਦੇ ਪੈਰੋਕਾਰਾਂ ਵੱਲੋਂ ਇਸ ਜਗਹ ਤੋਂ ਅਲੋਪ ਹੋ ਚੁੱਕੇ ਥੜ੍ਹੇ ਨੂੰ ਛੇਵੇਂ ਗੁਰੂ ਦੇ 'ਤਖਤ' ਦੇ ਤੌਰ ਤੇ ਪਰਚਾਰਨਾ ਨਿਰੰਤਰ ਜਾਰੀ ਸੀ ਜਿਸ ਦੇ ਫਲਸਰੂਪ ਸਿਖ ਸ਼ਰਧਾਲੂਆਂ ਦੇ ਮਸਤਕਾਂ ਵਿਚ ਇਸ ਪੁਸਤਕ ਵਿਚ ਇਸ 'ਤਖਤ' ਲਈ 'ਅਕਾਲ' ਤੇ ਈਜਾਦ ਕੀਤਾ ਗਿਆ ਨਾਮ 'ਅਕਾਲ-ਤਖਤ' ਵੀ ਘੁੰਮਣ ਲੱਗ ਪਿਆ ਹੋਇਆ ਸੀ। ਕੁਝ ਲੋਕ 'ਗੁਰਦੁਆਰਾ ਅਕਾਲ-ਬੁੰਗਾ' ਨੂੰ 'ਗੁਰਦੁਆਰਾ ਤਖਤ ਅਕਾਲ-ਬੁੰਗਾ' ਵੀ ਕਹਿਣ ਲੱਗ ਪਏ ਸਨ। ਪਰੰਤੂ ਆਮ ਬੋਲਚਾਲ ਵਿਚ ਹਾਲੇ 'ਅਕਾਲ ਤਖਤ' ਸ਼ਬਦ-ਜੁੱਟ ਸ਼ਾਮਲ ਨਹੀਂ ਹੋਇਆ ਸੀ ਭਾਵੇਂ ਕਿ ਗਿਆਨੀ ਗਿਆਨ ਸਿੰਘ ਰਚਿਤ ਪੁਸਤਕਾਂ **'ਪੰਥ ਪ੍ਰਕਾਸ਼'** (1867 ਈਸਵੀ) ਅਤੇ **'ਤਵਾਰੀਖ ਗੁਰੂ ਖਾਲਸਾ'** (1891 ਈਸਵੀ) ਵਿਚ 'ਤਖਤ ਅਕਾਲ' ਅਤੇ 'ਅਕਾਲ ਤਖਤ' ਸ਼ਬਦ-ਜੁੱਟਾਂ ਦੀ ਵਰਤੋਂ (**'ਗੁਰਬਿਲਾਸ ਪਾਤਸ਼ਾਹੀ 6'** ਤੋਂ ਪਿੱਛੋਂ ਪਹਿਲੀ ਵਾਰ) ਕੀਤੀ ਹੋਈ ਮਿਲ ਜਾਂਦੀ ਹੈ ਜੋ ਸਿੱਧਾ ਪੁਸਤਕ **'ਗੁਰਬਿਲਾਸ ਪਾਤਸ਼ਾਹੀ 6'** ਦੇ ਪਰਭਾਵ ਹੇਠ ਹੀ ਹੋਈ ਹੈ। ਅੰਗਰੇਜ਼ ਹਕੂਮਤ ਦੀ ਸਿਖ ਵਿਰੋਧੀ ਨੀਤੀ ਅਤੇ **'ਗੁਰਬਿਲਾਸ ਪਾਤਸ਼ਾਹੀ 6'** ਦੇ ਪੈਰੋਕਾਰਾਂ ਦੇ ਕੋਝੇ ਯਤਨਾਂ ਦੇ ਅਸਰ ਹੇਠ ਵੀਹਵੀਂ ਸਦੀ ਈਸਵੀ ਦੇ ਤੀਸਰੇ ਦਹਾਕੇ ਤਕ ਪਹੁੰਚਦਿਆਂ 'ਅਕਾਲ ਬੁੰਗਾ' ਵਾਸਤੇ ਸ਼ਬਦ-ਜੁੱਟ 'ਅਕਾਲ ਤਖਤ' ਦੀ ਕਿਤੇ-ਕਿਤੇ ਵਰਤੋਂ ਹੁੰਦੀ ਨਜ਼ਰ ਆਉਣ ਲੱਗ ਪਈ ਸੀ ਭਾਵੇਂ ਕਿ ਇਸ ਸਮੇਂ ਤਕ 'ਅਕਾਲ-ਤਖਤ' ਦੇ 'ਜੱਥੇਦਾਰ' ਦਾ ਅਹੁਦਾ ਹੋਂਦ ਵਿਚ ਨਹੀਂ ਆਇਆ ਸੀ।

## ਮਹਾਨ ਕੋਸ਼

'ਅਕਾਲ ਤਖਤ' ਸਬੰਧੀ ਜੋ ਲਿਖਤੀ ਹਵਾਲਾ ਭਾਈ ਕਾਹਨ ਸਿੰਘ ਨਾਭਾ ਰਚਿਤ **'ਮਹਾਨ ਕੋਸ਼'** ਵਿਚ ਮਿਲਦਾ ਹੈ ਉਹ ਵਿਸ਼ੇਸ਼ ਧਿਆਨ ਮੰਗਦਾ ਹੈ। 1912 ਤੋਂ 1927 ਈਸਵੀ ਦਾ ਸਮਾਂ ਲਗਾ ਕੇ ਸੰਪੂਰਨ ਕੀਤੇ ਗਏ **'ਮਹਾਨ ਕੋਸ਼'** ਵਿਚ ਭਾਈ ਨਾਭਾ ਨੇ ਸ਼ਬਦ-ਜੁੱਟ 'ਅਕਾਲ ਤਖਤ' ਦੀ ਆਜ਼ਾਦਾਨਾ ਤੌਰ ਤੇ ਐਂਟਰੀ ਹੀ ਨਹੀਂ ਕੀਤੀ। 'ਮਹਾਨ ਕੋਸ਼' ਵਿਚ ਇਹ ਐਂਟਰੀ ਹੇਠਾਂ ਦਿੱਤੇ ਅਨੁਸਾਰ ਹੈ:

'**ਅਕਾਲ ਤਖਤ** : ਦੇਖੋ, ਅਕਾਲ ਬੁੰਗਾ.'

ਉੱਧਰ **'ਮਹਾਨ ਕੋਸ਼'** ਵਿਚ ਸ਼ਬਦ-ਜੁੱਟ 'ਅਕਾਲ ਬੁੰਗਾ' ਦੀ ਐਂਟਰੀ ਹੇਠਾਂ ਦਿੱਤੇ ਅਨੁਸਾਰ ਹੈ:

> "**ਅਕਾਲ ਬੁੰਗਾ** : ਸ਼੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਸੰਮਤ 1665 ਵਿੱਚ ਸ਼੍ਰੀ ਅੰਮ੍ਰਿਤਸਰ ਹਰਿਮੰਦਿਰ ਦੇ ਸਾਮ੍ਹਣੇ ਇੱਕ ਉੱਚਾ ਰਾਜ ਸਿੰਘਾਸਨ (ਸ਼ਾਹੀ ਤਖਤ) ਤਿਆਰ ਕਰਵਾ ਕੇ ਉਸ ਦਾ ਨਾਉਂ "ਅਕਾਲ ਬੁੰਗਾ" ਰੱਖਿਆ, ਜਿਸ ਥਾਂ ਸਵੇਰੇ ਸੰਝ ਨੂੰ ਦੀਵਾਨ ਲਗਾ ਕੇ ਸੰਗਤਾਂ ਨੂੰ ਨਿਹਾਲ ਕਰਦੇ ਸਨ. ਅਕਾਲ ਬੁੰਗਾ ਪੰਥਕ ਜਥੇਬੰਦੀ ਦਾ ਕੇਂਦ੍ਰ ਹੈ. ਪੰਥ ਮੁੱਢ ਤੋਂ ਗੁਰੁਮਤੇ ਸੋਧਦਾ ਆਇਆ ਹੈ. ਇਹ ਸਿੱਖਾਂ ਦਾ ਪਹਿਲਾ ਤਖਤ ਹੈ. ਇਥੇ ਗੁਰੂ ਸਾਹਿਬਾਨ ਅਤੇ ਧਰਮਵੀਰ

ਸ਼ਹੀਦਾਂ ਦੇ ਇਹ ਸ਼ਸਤ੍ਰ ਹਨ

..............................................................................

.............................................................................. "

ਉਪਰੋਕਤ ਤੋਂ ਸਪਸ਼ਟ ਹੈ ਕਿ ਭਾਈ ਨਾਭਾ ਨੇ '**ਮਹਾਨ ਕੋਸ਼**' ਵਿਚ ਥੜ੍ਹਾ, 'ਬੁੰਗਾ' ਅਤੇ ਤਖਤ/ਸਿੰਘਾਸਣ ਨੂੰ ਰਲਗੱਢ ਕਰ ਦਿੱਤਾ ਹੈ ਜਿਸ ਨਾਲ ਸਥਿਤੀ ਭੰਬਲਭੂਸੇ ਵਾਲੀ ਬਣ ਗਈ ਹੈ। ਇਤਨਾ ਹੀ ਨਹੀਂ, '**ਮਹਾਨ ਕੋਸ਼**' ਵਿਚ 'ਅਕਾਲ-ਬੁੰਗਾ' ਨੂੰ ਇਕ 'ਬੁੰਗੇ' ਦੀ ਬਜਾਇ ਇਕ ਗੁਰਦੁਆਰੇ ਦੇ ਤੌਰ ਤੇ ਹੀ ਦਰਸਾਇਆ ਗਿਆ ਹੈ। ਭਾਈ ਨਾਭਾ ਵੱਲੋਂ ਅਕਾਲ ਬੁੰਗੇ ਦੀ ਉਸਾਰੀ ਨੂੰ ਗੁਰੂ ਹਰਿਗੋਬਿੰਦ ਦੇ ਨਾਮ ਨਾਲ ਜੋੜਨ ਦੇ ਸਰੋਤ ਦਾ ਵੱਖਰੇ ਤੌਰ ਤੇ ਕੋਈ ਹਵਾਲਾ ਨਹੀਂ ਦਿੱਤਾ ਗਿਆ। ਇੱਸੇ ਕਰ ਕੇ ਹੀ ਭਾਈ ਨਾਭਾ ਵੱਲੋਂ ਦਿੱਤੀ ਉਪਰੋਕਤ ਵਿਆਖਿਆ ਗੋਲ-ਮੋਲ ਰਹਿ ਗਈ ਹੈ ਅਤੇ ਇਹ ਸਥਿਤੀ ਨੂੰ ਪੂਰੀ ਤਰ੍ਹਾਂ ਸਪਸ਼ਟ ਨਹੀਂ ਕਰਦੀ। ਪਰੰਤੂ '**ਮਹਾਨ ਕੋਸ਼**' ਵਿਚਲੀਆਂ ਸਬੰਧਿਤ ਐਂਟਰੀਆਂ ਤੋਂ ਇਹ ਗੱਲ ਸਾਫ ਜ਼ਾਹਰ ਹੋ ਜਾਂਦੀ ਹੈ ਕਿ ਭਾਈ ਨਾਭਾ ਨੇ 'ਅਕਾਲ-ਤਖਤ' ਨੂੰ ਸਪਸ਼ਟ ਮਾਨਤਾ ਨਹੀਂ ਦਿੱਤੀ ਅਤੇ ਇਹ ਵੀ ਕਿ ਭਾਈ ਨਾਭਾ ਦੇ ਸਮੇਂ (ਘਟੋ-ਘਟ 1920 ਈਸਵੀ) ਤਕ ਹਾਲੇ 'ਗੁਰਦੁਆਰਾ ਅਕਾਲ ਬੁੰਗਾ' ਦੀ ਜਗਹ ਤੇ ਸ਼ਬਦ-ਜੁੱਟ 'ਅਕਾਲ ਤਖਤ' ਦੀ ਵਰਤੋਂ ਨਹੀਂ ਹੋਣ ਲੱਗੀ ਸੀ।

## 'ਅਕਾਲੀ' ਅਖਬਾਰ

'ਅਕਾਲ-ਬੁੰਗਾ' ਸਬੰਧੀ ਇਕ ਹੋਰ ਲਿਖਤੀ ਹਵਾਲਾ '**ਅਕਾਲੀ**' ਅਖਬਾਰ ਦੇ ਜੂਨ 1920 ਈਸਵੀ ਦੇ ਵੱਖ-ਵੱਖ ਅੰਕਾਂ ਵਿਚ ਮਿਲਦਾ ਹੈ। ਇੱਥੇ ਕਦੀ-ਕਦੀ 'ਅਕਾਲ ਬੁੰਗਾ' ਦੀ ਜਗਹ ਤੇ 'ਤਖਤ ਅਕਾਲ ਬੁੰਗਾ' ਲਿਖਿਆ ਹੋਇਆ ਵੀ ਮਿਲਦਾ ਹੈ ਪਰੰਤੂ ਇਸ ਅਖਬਾਰ ਦੇ ਕਿਸੇ ਵੀ ਅੰਕ ਵਿਚ ਆਜ਼ਾਦਾਨਾ ਤੌਰ ਤੇ ਸ਼ਬਦ-ਜੁੱਟ 'ਅਕਾਲ ਤਖਤ' ਦੀ ਵਰਤੋਂ ਕੀਤੀ ਹੋਈ ਨਹੀਂ ਮਿਲਦੀ। ਇਸ ਸਥਿਤੀ ਤੋਂ ਇਹ ਸਪਸ਼ਟ ਹੁੰਦਾ ਹੈ ਕਿ ਇਹਨੀਂ ਦਿਨੀਂ ਸ਼ਬਦ-ਜੁੱਟ 'ਅਕਾਲ ਤਖਤ' ਨੂੰ ਸ਼ਬਦ-ਜੁੱਟ 'ਅਕਾਲ ਬੁੰਗਾ' ਵਿਚ ਘਸੋੜਨ ਦੀ ਕਾਰਵਾਈ ਜ਼ੋਰਾਂ ਤੇ ਸੀ ਜਿਸ ਦੇ ਫਲਸਰੂਪ ਹੋਰਨਾਂ ਥਾਵਾਂ ਤੇ 'ਅਕਾਲ ਬੁੰਗਾ' ਦੀ ਜਗਹ ਤੇ ਅਜ਼ਾਦਾਨਾ ਤੌਰ ਤੇ 'ਅਕਾਲ ਤਖਤ' ਦੀ ਵਰਤੋਂ ਹੁੰਦੀ ਵੀ ਵੇਖੀ ਜਾ ਸਕਦੀ ਸੀ। '**ਅਕਾਲੀ**' ਅਖਬਾਰ ਦੇ ਸਬੰਧਿਤ ਅੰਕਾਂ ਵਿੱਚ ਸ਼ਾਮਲ ਸਮੱਗਰੀ ਡਾ. ਹਰਜਿੰਦਰ ਸਿੰਘ ਦਿਲਗੀਰ ਰਚਿਤ ਪੁਸਤਕ '**ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਕਿਵੇਂ ਬਣੀ**' ਵਿੱਚੋਂ ਵੀ ਵੇਖੀ ਜਾ ਸਕਦੀ ਹੈ ਜੋ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ ਵੱਲੋਂ 2000 ਈਸਵੀ ਵਿਚ ਪ੍ਰਕਾਸ਼ਿਤ ਕੀਤੀ ਗਈ ਸੀ।

## ਸਿੱਖ ਗੁਰਦੁਆਰਾਜ਼ ਐਕਟ (The Sikh Gurdwaras Act) 1925

ਪੁਸਤਕ '**ਗੁਰਬਿਲਾਸ ਪਾਤਸ਼ਾਹੀ 6**' ਅਤੇ ਗਿਆਨੀ ਗਿਆਨ ਸਿੰਘ ਦੀਆਂ ਲਿਖਤਾਂ ਤੋਂ ਬਾਦ 'ਅਕਾਲ ਤਖਤ' ਸ਼ਬਦ-ਜੁੱਟ ਦੀ ਸੁਚੇਤ ਵਰਤੋਂ ਦਾ ਅਗਲਾ

ਲਿਖਤੀ ਹਵਾਲਾ '**ਦ ਸਿੱਖ ਗੁਰਦੁਆਰਾਜ਼ ਐਕਟ** 1925' ਦੀ ਇਬਾਰਤ ਵਿਚ ਮਿਲਦਾ ਹੈ ਜੋ ਅੰਗਰੇਜ਼ ਹਕੂਮਤ ਦੀ ਸ਼ਹਿ ਹੇਠਾਂ ਸਿੱਧਾ ਹੀ '**ਗੁਰਬਿਲਾਸ ਪਾਤਸ਼ਾਹੀ** 6' ਦੀ ਪਰੰਪਰਾ ਤੇ ਅਧਾਰਿਤ ਕੀਤਾ ਗਿਆ ਸਮਝਿਆ ਜਾ ਸਕਦਾ ਹੈ। ਇਸ ਐਕਟ ਦੇ ਅਧਿਆਇ VIII ਦੇ ਸੈਕਸ਼ਨ 85 ਵਿਚ ਉਹਨਾਂ ਗੁਰਦੁਆਰਿਆਂ ਦੀ ਸੂਚੀ ਸ਼ਾਮਲ ਕੀਤੀ ਗਈ ਹੋਈ ਹੈ ਜਿਹਨਾਂ ਉੱਤੇ ਇਹ ਐਕਟ ਲਾਗੂ ਹੋਣਾ ਸੀ। ਇਸ ਸੂਚੀ ਵਿਚ ਗੁਰਦੁਆਰਾ 'ਅਕਾਲ ਬੁੰਗਾ' ਨੂੰ 'ਦ ਸ੍ਰੀ ਅਕਾਲ ਤਖਤ ਸਾਹਿਬ' ਕਰਕੇ ਲਿਖਿਆ ਹੋਇਆ ਹੈ ( ਇੱਥੇ 'ਦ' ਅੰਗਰੇਜ਼ੀ ਦੇ 'The' ਦੇ ਤੌਰ ਤੇ ਆਇਆ ਹੈ)। ਇਸ ਧਾਰਾ ਵਿਚ ਜੋ ਗੰਭੀਰ ਅਸੰਗਤੀਆਂ ਨਜ਼ਰੀਂ ਪੈਂਦੀਆਂ ਹਨ ਉਹ ਹੇਠਾਂ ਦਿੱਤੇ ਅਨੁਸਾਰ ਹਨ:

i. ਗੁਰਦੁਆਰਾ 'ਅਕਾਲ-ਬੁੰਗਾ' ਦਾ ਨਾਮ ਬਦਲ ਕੇ 'ਦ ਸ੍ਰੀ ਅਕਾਲ ਤਖਤ ਸਾਹਿਬ' ਕਰ ਦਿੱਤਾ ਗਿਆ ਹੈ।

ii. ਇਕ ਪਾਸੇ ਤਾਂ ਇੱਥੇ 'ਅਕਾਲ-ਤਖਤ' ਨੂੰ ਚਾਰ ਤਖਤਾਂ ਵਿੱਚੋਂ ਇਕ ਤਖਤ ਦੇ ਤੌਰ ਤੇ ਮਾਨਤਾ ਦਿੱਤੀ ਗਈ ਹੈ ਅਤੇ ਦੂਸਰੇ ਪਾਸੇ ਇਸ 'ਤਖਤ' ਨੂੰ ਗੁਰਦੁਆਰਿਆਂ ਦੀ ਸੂਚੀ ਵਿਚ ਸ਼ਾਮਲ ਕੀਤਾ ਜਾ ਰਿਹਾ ਹੈ।

iii. ਇਹ ਸਪਸ਼ਟ ਨਹੀਂ ਕੀਤਾ ਗਿਆ ਕਿ 'ਤਖਤ' ਅਤੇ 'ਗੁਰਦੁਆਰੇ' ਵਿਚ ਕੀ ਅੰਤਰ ਹੈ। ਸਗੋਂ ਸ਼ਬਦ-ਰੂਪ 'ਗੁਰਦੁਆਰਾ' ਨੂੰ ਸ਼ਬਦ-ਰੂਪ 'ਤਖਤ' ਦਾ ਪਰਿਆਇਵਾਚੀ ਬਣਾ ਕੇ ਪੇਸ਼ ਕਰ ਦਿੱਤਾ ਗਿਆ ਹੈ।

iv. ਇਸ ਗੁਰਦੁਆਰੇ ਦੇ ਨਵੇਂ ਨਾਮ ਵਿਚ ਪੰਜਾਬੀ ਅਤੇ ਅੰਗਰੇਜ਼ੀ ਦੀ ਖਿਚੜੀ ਬਣਾਉਂਦੇ ਹੋਏ 'ਸ੍ਰੀ' ਤੋਂ ਪਹਿਲਾਂ 'ਦ' (The) ਵੀ ਲਗਾ ਛਡਿੱਆ ਹੈ। (ਅੰਗਰੇਜ਼ੀ ਵਿਚ ਇਹ ਨਾਮ The Sri Akal Takhat Sahib ਕਰਕੇ ਲਿਖਿਆ ਹੋਇਆ ਹੈ।)

ਇਸ ਤੋਂ ਅੱਗੇ ਇਕ ਹੋਰ ਹੈਰਾਨੀਜਨਕ ਤੱਥ ਇਹ ਸਾਹਮਣੇ ਆਉਂਦਾ ਹੈ ਕਿ '**ਦ ਸਿੱਖ ਗੁਰਦੁਆਰਾਜ਼ ਐਕਟ** 1925' ਦੀ 1926 ਈਸਵੀ ਵਿਚ ਕੀਤੀ ਗਈ ਐਕਟ ਦੀ ਤਰਮੀਮ ਸਮੇਂ ਇਸ ਵਿਚ ਸ਼ਾਮਲ ਕੀਤੀ ਗਈ ਅਨਸੂਚੀ ੧ (Schedule I) ਵਿਚ ਦਿੱਤੀ ਗਈ ਗੁਰਦੁਆਰਿਆਂ ਦੀ ਸੂਚੀ ਵਿਚ ਗੁਰਦੁਆਰਾ 'ਅਕਾਲ-ਬੁੰਗਾ' ਨੂੰ ਕੇਵਲ 'ਅਕਾਲ ਤਖਤ ਸਾਹਿਬ' ਕਰਕੇ ਹੀ ਲਿਖਿਆ ਗਿਆ ਹੈ (ਭਾਵ ਇੱਥੇ 'ਦ ਸ੍ਰੀ' ਵਾਲੇ ਹਿੱਸੇ ਨੂੰ ਉਡਾ ਦਿੱਤਾ ਗਿਆ ਹੈ)। ਇਤਨਾਂ ਹੀ ਨਹੀਂ ਇਸ ਅਨੁਸੂਚੀ ਵਿਚ ਇਸ ਨਵੇਂ ਨਾਮ ਦੇ ਨਾਲ ਕਰਕੇ ਬ੍ਰੈਕਟ ( ) ਵਿਚ 'ਅਕਾਲ ਬੁੰਗਾ' ਵੀ ਲਿਖਿਆ ਹੋਇਆ ਹੈ। ਉਪਰੋਕਤ ਜਾਣਕਾਰੀ ਤੋਂ ਇਹ ਸਪਸ਼ਟ ਹੋ ਜਾਂਦਾ ਹੈ ਕਿ '**ਦ ਸਿੱਖ ਗੁਰਦੁਆਰਾਜ਼ ਐਕਟ** 1925' ਰਾਹੀਂ ਹੀ ਗੁਰਦੁਆਰਾ 'ਅਕਾਲ-ਬੁੰਗਾ' ਦਾ ਨਾਮ ਆਰਜ਼ੀ ਢੰਗ ਨਾਲ 'ਸ੍ਰੀ ਅਕਾਲ ਤਖਤ ਸਾਹਿਬ' ਵਿਚ ਬਦਲ ਕੇ ਸ਼ਬਦ-ਜੁੱਟ 'ਅਕਾਲ ਤਖਤ' ਨੂੰ ਪਰਚਲਤ ਕਰਨ ਦੀ ਕਾਰਵਾਈ ਕੀਤੀ ਗਈ। ਇਸ ਕਾਰਵਾਈ ਤੋਂ ਇਹ ਸਾਬਤ ਹੋ ਜਾਂਦਾ ਹੈ ਕਿ ਛੇਵੇਂ ਗੁਰੂ ਵੱਲੋਂ ਅੰਮ੍ਰਿਤਸਰ ਵਿਖੇ ਸਥਾਪਤ ਕੀਤੇ

ਗਏ ਸਿਖ ਮੱਤ ਦੇ ਪਹਿਲੇ ਤਖਤ-ਅਸਥਾਨ ਦਾ ਨਾਮ 'ਅਕਾਲ-ਤਖਤ' ਸਿਖ ਗੁਰੂਆਂ ਦੀ ਦੇਣ ਨਾ ਹੋਣ, ਇਸ ਨਾਮ ਵਾਲਾ ਸ਼ਬਦ-ਜੁੱਟ ਵਿਵਾਦਿਤ ਪੁਸਤਕ **'ਗੁਰਬਿਲਾਸ ਪਾਤਸ਼ਾਹੀ 6'** ਵੱਲੋਂ ਆਇਆ ਹੋਣ ਦੇ ਬਾਵਜੂਦ ਵੀ ਅਤੇ ਸ਼ਬਦ-ਜੁੱਟ 'ਅਕਾਲ ਤਖਤ' ਦਾ ਅਰਥ ਸਪਸ਼ਟ ਤੌਰ ਤੇ 'ਵਿਸ਼ਨੂੰ ਦਾ ਤਖਤ' ਤੋਂ ਨਿਕਲਦਾ ਹੋਣ ਦੇ ਬਾਵਜੂਦ ਵੀ ਸਿਖ ਕੌਮ ਵੱਲੋਂ ਉਪਰੋਕਤ ਐਕਟ ਰਾਹੀਂ ਖੁਦ ਹੀ ਇਸ ਨਾਮ ਪ੍ਰਤੀ ਆਪਣੀ ਸਵੀਕ੍ਰਿਤੀ ਉੱਤੇ ਵੀਹਵੀਂ ਸਦੀ ਦੇ ਤੀਸਰੇ ਦਹਾਕੇ ਵਿਚ ਕਾਨੂੰਨ ਦੀ ਮੋਹਰ ਲਗਵਾ ਲਈ ਗਈ।

## 'ਅਕਾਲ-ਤਖਤ' ਵਿਵਸਥਾ

ਜਿਵੇਂ ਕਿ ਅਸੀਂ ਉੱਪਰ ਵੇਖ ਆਏ ਹਾਂ, 1925 ਈਸਵੀ ਤੋਂ ਪਹਿਲਾਂ 'ਅਕਾਲ-ਬੁੰਗਾ' ਭਵਨ ਦਾ ਨਾਮ 'ਗੁਰਦੁਆਰਾ ਅਕਾਲ-ਬੁੰਗਾ' ਹੋਇਆ ਕਰਦਾ ਸੀ ਅਤੇ ਕੁਝ ਲੋਕ ਇਸ ਨੂੰ 'ਗੁਰਦੁਆਰਾ ਤਖਤ ਅਕਾਲ-ਬੁੰਗਾ' ਵੀ ਕਹਿਣ ਲੱਗ ਪਏ ਸਨ। ਇਸ ਗੁਰਦੁਆਰੇ ਦੇ ਪ੍ਰਬੰਧ ਦੀ ਜ਼ਿੰਮੇਵਾਰੀ 1925 ਈਸਵੀ ਵਿਚ ਬਣੇ ਗੁਰਦੁਆਰਾ ਐਕਟ ਦੀਆਂ ਧਾਰਾਵਾਂ ਦੇ ਅਨੁਸਾਰ ਗਠਿਤ ਹੋਣ ਵਾਲੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਅਧਿਕਾਰ ਖੇਤਰ ਵਿਚ ਆਉਂਦੀ ਹੈ। ਇੱਥੇ ਗ੍ਰੰਥੀਆਂ ਦੀ ਨਿਯੁਕਤੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੁਆਰਾ ਆਪਣੇ ਨਿਯਮਾਂ ਅਨੁਸਾਰ ਕੀਤੀ ਜਾਂਦੀ ਹੈ ਅਤੇ ਇਸ ਗੁਰਦੁਆਰੇ ਵਿਚ ਗ੍ਰੰਥੀ ਅਤੇ ਹੈਡ-ਗ੍ਰੰਥੀ ਦੇ ਅਹੁਦੇ ਕਾਇਮ ਕੀਤੇ ਗਏ ਹਨ ਪ੍ਰੰਤੂ ਨਿਯਮਾਂ ਅਨੁਸਾਰ ਇੱਥੇ ਹੈਡ-ਗ੍ਰੰਥੀ ਤੋਂ ਉਪਰ ਹੋਰ ਕੋਈ ਅਹੁਦਾ ਮੌਜੂਦ ਨਹੀਂ। ਇਹ ਵਿਵਸਥਾ 1926 ਈਸਵੀ ਤੋਂ ਚਲਦੀ ਆ ਰਹੀ ਹੈ। ਪਰੰਤੂ ਭਾਣਾ ਇਹ ਵਰਤਿਆ ਕਿ 1925 ਈਸਵੀ ਤੋਂ ਪਿੱਛੋਂ 'ਗੁਰਦੁਆਰਾ ਅਕਾਲ-ਬੁੰਗਾ' ਦਾ ਨਾਮ ਅਣਅਧਿਕਾਰਤ ਤੌਰ ਤੇ ਬਦਲ ਕੇ ਪਹਿਲਾਂ 'ਗੁਰਦੁਆਰਾ ਤਖਤ ਅਕਾਲ-ਬੁੰਗਾ', ਫਿਰ 'ਗੁਰਦੁਆਰਾ ਸ੍ਰੀ ਅਕਾਲ ਤਖਤ ਸਾਹਿਬ' ਅਤੇ ਫਿਰ 'ਸ੍ਰੀ ਅਕਾਲ ਤਖਤ ਸਾਹਿਬ' ਪਰਚਲਤ ਕਰ ਦਿੱਤਾ ਗਿਆ। ਗੁਰਦੁਆਰਾ ਅਕਾਲ-ਬੁੰਗਾ ਦਾ ਕੇਵਲ ਨਾਮ ਹੀ ਨਹੀਂ ਬਦਲਿਆ ਗਿਆ ਸਗੋਂ ਇੱਥੋਂ ਦੇ ਹੈਡ-ਗ੍ਰੰਥੀ ਦੀ ਪਦ-ਸੰਗਿਆ (designation) ਵੀ ਪਹਿਲਾਂ ਅਣਅਧਿਕਾਰਤ ਤੌਰ ਤੇ 'ਜੱਥੇਦਾਰ' ਕਰ ਦਿੱਤੀ ਗਈ ਅਤੇ ਬਾਦ ਵਿਚ ਅਣਅਧਿਕਾਰਤ ਤੌਰ ਤੇ 'ਜੱਥੇਦਾਰ' ਦਾ ਇਕ ਵੱਖਰਾ ਅਹੁਦਾ ਕਾਇਮ ਕਰ ਦਿੱਤਾ ਗਿਆ (ਭਾਵ ਹੁਣ 'ਸ੍ਰੀ ਅਕਾਲ ਤਖਤ ਸਾਹਿਬ' ਦੇ ਹੈਡ-ਗ੍ਰੰਥੀ ਦਾ ਅਹੁਦਾ ਵੱਖਰਾ ਹੈ ਅਤੇ 'ਜੱਥੇਦਾਰ' ਦਾ ਬਗੈਰ ਨਿਯਮਾਂ ਤੋਂ ਹੀ ਵੱਖਰਾ ਅਹੁਦਾ ਬਣਿਆਂ ਹੋਇਆ ਹੈ)। 'ਜੱਥੇਦਾਰ' ਦੇ ਅਹੁਦੇ ਨਾਲ ਸਬੰਧਿਤ ਅਨੇਕਾਂ ਉਕਾਈਆਂ, ਊਣਤਾਈਆਂ, ਬੇਨਿਯਮੀਆਂ, ਮਨਮੱਤਾਂ, ਕੁਤਾਹੀਆਂ, ਬਦਨੀਤੀਆਂ ਅਤੇ ਲਿਫਾਫੇਬਾਜੀਆਂ ਜੁੜਦੀਆਂ ਗਈਆਂ ਹਨ ਜਿਹਨਾਂ ਦਾ ਵੇਰਵਾ ਹੱਥਲੀ ਪੁਸਤਕ ਦੇ ਅਧਿਆਇ ਛੇਵਾਂ ਵਿਚ ਦਿੱਤਾ ਗਿਆ ਹੈ।

ਉਪੱਰ ਆਏ ਵਿਸਥਾਰ ਦੇ ਅਧਾਰ ਤੇ ਅਸੀਂ ਇਹ ਕਹਿ ਸਕਦੇ ਹਾਂ ਕਿ ਛੇਵੇਂ ਗੁਰੂ ਦੇ ਅੰਮ੍ਰਿਤਸਰ ਵਿਚਲੇ ਤਖਤ-ਅਸਥਾਨ ਤੇ ਇਕ ਰਿਹਾਇਸ਼ਗਾਹ ਦਾ ਉਸਾਰ

ਜਾਣਾ, ਉਸ ਰਿਹਾਇਸ਼ਗਾਹ ਦਾ ਬੁੰਗੇ ਵਿਚ ਬਦਲਿਆ ਜਾਣਾ, ਉਸ ਬੁੰਗੇ ਨੂੰ 'ਅਕਾਲ-ਬੁੰਗਾ' ਦਾ ਨਾਮ ਦਿੱਤਾ ਜਾਣਾ, ਅਕਾਲ ਬੁੰਗੇ ਨੂੰ ਡੇਰੇ ਦਾ ਰੂਪ ਦੇਣਾ, ਅਕਾਲ-ਬੁੰਗਾ ਡੇਰੇ ਨੂੰ ਇਕ ਗੁਰਦੁਆਰੇ ਵਿਚ ਤਬਦੀਲ ਕਰਨਾ ਅਤੇ ਉਸ ਗੁਰਦੁਆਰੇ ਨੂੰ 'ਅਕਾਲ-ਤਖਤ' ਵਿਵਸਥਾ ਦਾ ਰੂਪ ਦੇ ਦੇਣਾ--ਇਹ ਸਾਰਾ ਕੁਝ ਸਿਖ ਗੁਰੂਆਂ ਦੇ ਮਿਸ਼ਨ ਵਿਚ ਸ਼ਾਮਲ ਨਹੀਂ ਸੀ।

### ਮਾਨਤਾ ਤੇ ਜ਼ੋਰ

ਕੁਝ ਮਨਮੱਤੀ ਧਿਰਾਂ ਵੱਲੋਂ ਅਖੌਤੀ 'ਅਕਾਲ-ਤਖਤ' ਦੀ ਮਾਨਤਾ ਨੂੰ ਬਣਾਈ ਰੱਖਣ ਹਿਤ ਕਾਫੀ ਜ਼ੋਰ ਲਗਾਇਆ ਜਾਂਦਾ ਹੈ। ਇਸ ਸੰਦਰਭ ਵਿਚ ਇਹਨਾਂ ਧਿਰਾਂ ਵੱਲੋਂ ਪੇਸ਼ ਕੀਤੇ ਜਾਂਦੇ ਤਰਕ ਦੇ ਮੋਟੇ ਤੌਰ ਤੇ ਪੰਜ ਪੱਖ ਹਨ ਅਤੇ ਇਹਨਾਂ ਪੰਜ ਪੱਖਾਂ ਦਾ ਸੰਖੇਪ ਵਿਚ ਵਰਨਣ ਹੇਠਾਂ ਪੇਸ਼ ਕੀਤਾ ਜਾ ਰਿਹਾ ਹੈ:

### 1. ਲਿਖਤੀ ਹਵਾਲੇ

ਜਦੋਂ ਇਹ ਕਿਹਾ ਜਾਂਦਾ ਹੈ ਕਿ ਕਿਸੇ ਸਿਖ ਗੁਰੂ ਨੇ ਅੰਮ੍ਰਿਤਸਰ ਵਿਚਲੇ ਤਖਤ ਦਾ ਨਾਮ 'ਅਕਾਲ' ਤੇ ਨਹੀਂ ਸੀ ਰਖਿੱਆ ਤਾਂ ਕੁਝ ਵਿਦਵਾਨਾਂ ਵੱਲੋਂ ਇਹ ਸਵਾਲ ਕਰ ਦਿੱਤਾ ਜਾਂਦਾ ਹੈ ਕਿ ਇਸ ਸਬੰਧੀ ਕੋਈ ਹਵਾਲਾ ਦਿਓ। ਹੁਣ ਹਵਾਲਾ ਤਾਂ ਉਸ ਨੂੰ ਦੇਣਾ ਚਾਹੀਦਾ ਹੈ ਜੋ ਕਿਸੇ ਚੀਜ਼ ਦੇ ਹੋਣ ਦਾ ਦਾਵਾ ਕਰੇ। ਭਾਵ, ਹਵਾਲਾ ਤਾਂ ਉਹ ਦੇਵੇ ਜੋ ਇਹ ਦਾਵਾ ਕਰਦਾ ਹੈ ਕਿ ਛੇਵੇਂ ਗੁਰੂ ਨੇ ਅੰਮ੍ਰਿਤਸਰ ਵਿਚਲੇ ਤਖਤ ਦਾ ਨਾਮ 'ਅਕਾਲ' ਤੇ ਰਖਿੱਆ ਸੀ। ਅਜਿਹੇ ਵਿਦਵਾਨਾ ਕੋਲ ਇੱਕੋ-ਇਕ ਹਵਾਲਾ '**ਗੁਰਬਿਲਾਸ ਪਾਤਸ਼ਾਹੀ 6**' ਦਾ ਹੀ ਹੈ ਜਿਸ ਵਿੱਚੋਂ ਵਿਸ਼ੇ ਨਾਲ ਸਬੰਧਤ ਵਿਸਥਾਰ ਅਧਿਆਇ ਦੂਸਰਾ ਵਿਚ ਦੇ ਦਿੱਤਾ ਗਿਆ ਹੈ। ਅਸਲ ਵਿਚ ਛੇਵੇਂ ਗੁਰੂ ਨੇ ਕਈ ਤਰ੍ਹਾਂ ਦੇ ਅੰਸ਼ਾਂ ਦੇ ਸੁਮੇਲ ਰਾਹੀਂ ਸਿਖ ਮੱਤ ਦੇ ਮੀਰੀ ਦੇ ਪੱਖ ਨੂੰ ਸਾਕਾਰ ਕੀਤਾ ਅਤੇ ਜੰਗ ਦੇ ਮੈਦਾਨ ਵਿਚ ਸਿਖ ਮੱਤ ਦੀ ਬਦਲੀ ਹੋਈ ਨੁਹਾਰ ਦਾ ਲੋਹਾ ਮੰਨਵਾਇਆ। ਪਰੰਤੂ ਤਖਤ ਤਾਂ ਇਹਨਾਂ ਬਹੁਤ ਸਾਰੇ ਅੰਸ਼ਾਂ ਵਿੱਚੋਂ ਇਕ ਸੀ। ਇਸ ਤਰ੍ਹਾਂ ਤਾਂ ਉਹਨਾਂ ਨੂੰ ਬਾਕੀ ਅੰਸ਼ਾਂ ਦੇ ਨਾਮ ਵੀ ਰੱਖਣੇ ਚਾਹੀਦੇ ਸਨ ਜਿਵੇਂ ਅਕਾਲ ਥੜ੍ਹਾ, ਅਕਾਲ ਕਲਗੀ, ਅਕਾਲ ਕਿਰਪਾਨ, ਅਕਾਲ ਨਗਾਰਾ, ਅਕਾਲ ਘੋੜਾ ਆਦਿਕ। ਉਹਨਾਂ ਨੂੰ ਕੇਵਲ ਤਖਤ ਦਾ ਹੀ 'ਅਕਾਲ' ਅਧਾਰਿਤ ਨਾਮ ਰੱਖਣ ਦੀ ਲੋੜ ਨਹੀਂ ਸੀ। ਛੇਵੇਂ ਗੁਰੂ ਦੇ ਤਖਤ ਦੇ ਅਸਥਾਨ ਤੇ ਬਣੇ ਬੁੰਗੇ ਦਾ ਨਾਮ 'ਅਕਾਲ-ਬੁੰਗਾ' ਰੱਖੇ ਜਾਣ ਦੀ ਕਹਾਣੀ ਤਾਂ ਉਪੱਰ ਬਿਆਨ ਕੀਤੀ ਜਾ ਹੀ ਚੁੱਕੀ ਹੈ ਜਿਸ ਰਾਹੀਂ ਇਹ ਵੀ ਸਪਸ਼ਟ ਹੋ ਜਾਂਦਾ ਹੈ ਕਿ ਕਿਵੇਂ '**ਗੁਰਬਿਲਾਸ ਪਾਤਸ਼ਾਹੀ 6**' ਦੇ ਲੇਖਕ ਨੇ ਸ਼ਬਦ-ਜੁੱਟ 'ਅਕਾਲ ਬੁੰਗਾ' ਵਿੱਚੋਂ ਸ਼ਬਦ-ਰੂਪ 'ਅਕਾਲ' ਨੂੰ ਚੁੱਕ ਕੇ ਸ਼ਬਦ-ਜੁੱਟ 'ਅਕਾਲ ਤਖਤ' ਘੜਨ ਦੀ ਚਲਾਕੀ ਕਰ ਵਿਖਾਈ। ਅਧਿਆਇ ਦੂਸਰਾ ਵਿਚ ਅਸੀਂ ਵੇਖ ਹੀ ਆਏ ਹਾਂ ਕਿ ਇਸ ਵਿਵਾਦਿਤ ਪੁਸਤਕ ਤੋਂ ਪਹਿਲੇ ਸਮੇਂ ਦਾ ਸਿਖ ਇਤਹਾਸ ਨਾਲ ਸਬੰਧਤ ਕੋਈ ਵੀ ਹੋਰ ਅਜਿਹਾ ਸਰੋਤ ਉਪਲਭਦ ਨਹੀਂ ਜਿਸ ਵਿਚ ਸ਼ਬਦ-ਜੁੱਟ

'ਅਕਾਲ ਤਖਤ' ਦੀ ਵਰਤੋਂ ਦਾ ਲਿਖਤੀ ਹਵਾਲਾ ਸ਼ਾਮਲ ਹੋਵੇ।

**2. ਸ਼ਰਧਾ-ਭਾਵਨਾ ਦਾ ਸ਼ੋਸ਼ਣ**

ਕਈ ਸੱਜਣਾਂ ਵੱਲੋਂ ਅਖੌਤੀ 'ਅਕਾਲ-ਤਖਤ' ਸਬੰਧੀ ਬਣ ਚੁੱਕੀ ਸ਼ਰਧਾ-ਭਾਵਨਾ ਨੂੰ ਇਸ ਦੇ ਹੱਕ ਵਿਚ ਦਲੀਲ ਦੇ ਤੌਰ ਤੇ ਪੇਸ਼ ਕਰ ਦਿੱਤਾ ਜਾਂਦਾ ਹੈ। ਪਰੰਤੂ ਸਿੱਖ ਸ਼ਰਧਾਲੂਆਂ ਦੀ ਸ਼ਰਧਾ-ਭਾਵਨਾ ਦਾ ਸ਼ੋਸ਼ਣ ਕੀਤੇ ਜਾਣਾ ਆਮ ਜਿਹੀ ਗੱਲ ਹੈ ਅਤੇ ਅਖੌਤੀ 'ਅਕਾਲ-ਤਖਤ' ਸਿੱਖ ਸ਼ਰਧਾਲੂਆਂ ਦੀ ਸ਼ਰਧਾ-ਭਾਵਨਾ ਦੇ ਸ਼ੋਸ਼ਣ ਦੀ ਇਕ ਢੁੱਕਵੀਂ ਉਦਾਹਰਨ ਹੈ। ਕਿਸੇ ਵੀ ਚੀਜ਼ ਨਾਲ ਕਿਸੇ ਸਿਖ ਗੁਰੂ ਦਾ ਨਾਮ ਜੋੜ ਦਿੱਤੇ ਜਾਣ ਨਾਲ ਸਿਖ ਸ਼ਰਧਾਲੂ ਅੱਖਾਂ ਮੀਟ ਕੇ ਉਸ ਵਿਚ ਸ਼ਰਧਾ ਭਾਵਨਾਂ ਵਿਖਾਉਣੀ ਸ਼ੁਰੂ ਕਰ ਦਿੰਦੇ ਹਨ ਅਤੇ ਧੜਾ-ਧੜ ਚੜ੍ਹਾਵੇ ਆਉਣੇ ਸ਼ੁਰੂ ਹੋ ਜਾਂਦੇ ਹਨ। ਉਦਾਹਰਨ ਵਜੋਂ ਜੇ ਕਰ ਕਿਸੇ ਇਲਾਕੇ ਵਿਚ ਇਹ ਖਬਰ ਫੈਲਾ ਦਿੱਤੀ ਜਾਵੇ ਕਿ ਫਲਾਂ-ਫਲਾਂ ਟਾਹਲੀ ਤੋਂ ਟਹਿਣੀ ਤੋੜ ਕੇ ਕਿਸੇ ਸਮੇਂ ਗੁਰੂ ਨੇ ਦਾਤਣ ਕੀਤੀ ਸੀ (ਇਸ ਸਬੰਧੀ ਕਿਸੇ ਵੀ ਗੁਰੂ ਦਾ ਨਾਮ ਲਿਆ ਜਾ ਸਕਦਾ ਹੈ) ਤਾਂ ਸਿਖ ਸ਼ਰਧਾਲੂ ਝਟ-ਪਟ ਹੀ ਉਸ ਟਾਹਲੀ ਨੂੰ ਦੁੱਧ ਨਾਲ ਨੁਹਾਉਣਾ ਸ਼ੁਰੂ ਕਰ ਦੇਣਗੇ ਅਤੇ ਇਸ ਦੇ ਦੁਆਲੇ ਮੌਲੀ ਲਪੇਟ ਕੇ ਅਤੇ ਕੋਲ ਧੂਫ ਧੁਖਾ ਕੇ ਮੱਥੇ ਟੇਕਣੇ ਸ਼ੁਰੂ ਕਰ ਦੇਣਗੇ। ਨੇੜੇ ਹੀ ਲੰਗਰ ਲੱਗ ਜਾਵੇਗਾ ਅਤੇ ਕੁਝ ਹੀ ਦਿਨਾਂ ਵਿਚ ਇਸ ਜਗਹ ਤੇ 'ਟਾਹਲੀਸਰ' ਜਾਂ 'ਦਾਤਣਸਰ' ਨਾਮ ਦਾ ਗੁਰਦੁਆਰਾ ਉਸਾਰ ਦਿੱਤਾ ਜਾਵੇਗਾ। ਜਦੋਂ ਗਿਆਨੀ ਜ਼ੈਲ ਸਿੰਘ ਪੰਜਾਬ ਦਾ ਮੁੱਖ ਮੰਤਰੀ ਸੀ ਤਾਂ ਅਪਰੈਲ 1973 ਵਿਚ ਗੁਰੂ ਗੋਬਿੰਦ ਸਿੰਘ ਮਾਰਗ ਸਬੰਧੀ ਜਲੂਸ ਵਿਚ ਸ਼ਾਮਲ ਕਰਨ ਲਈ ਕਿਸੇ ਚੰਗੇ ਤਬੇਲੇ ਵਿੱਚੋਂ ਦੋ ਦਰਸ਼ਨੀ ਘੋੜੇ ਲਿਆਂਦੇ ਗਏ ਅਤੇ ਪਰਚਾਰ ਇਹ ਕਰ ਦਿੱਤਾ ਗਿਆ ਕਿ ਇਹ ਘੋੜੇ ਗੁਰੂ ਗੋਬਿੰਦ ਸਿੰਘ ਦੇ ਘੋੜਿਆਂ ਦੀ ਨਸਲ ਵਿਚੋਂ ਹਨ ਅਤੇ ਨਾਂਦੇੜ ਤੋਂ ਲਿਆਂਦੇ ਗਏ ਹਨ। ਬਸ ਫਿਰ ਕੀ ਸੀ, ਲੋਕਾਂ ਦਾ ਉਹਨਾਂ ਘੋੜਿਆਂ ਅੱਗੇ ਨਤਮਸਤਕ ਹੋਣ ਲਈ ਤਾਂਤਾ ਲੱਗ ਗਿਆ ਅਤੇ ਕਈ ਸ਼ਰਧਾਲੂ ਲੋਕ ਉਹਨਾਂ ਘੋੜਿਆਂ ਦੀ ਲਿੱਦ ਨੂੰ ਪਰਸ਼ਾਦ ਦੇ ਤੌਰ ਤੇ ਆਪ ਛਕਦੇ ਅਤੇ ਅੱਗੇ ਵਰਤਾਉਂਦੇ ਵੇਖੇ ਗਏ। ਇੱਸੇ ਤਰ੍ਹਾਂ ਹੀ ਪਹਿਲਾਂ 'ਅਕਾਲ-ਬੁੰਗਾ' ਨੂੰ ਅਤੇ ਫਿਰ ਅਖੌਤੀ 'ਅਕਾਲ-ਤਖਤ' ਨੂੰ ਧੋਖੇ ਨਾਲ ਸਿਖ ਗੁਰੂਆਂ ਦੇ ਨਾਮ ਨਾਲ ਜੋੜ ਦਿੱਤਾ ਗਿਆ ਹੋਇਆ ਹੈ ਤਾਂ ਕਿ ਸ਼ਰਧਾ ਭਾਵਨਾ ਦੇ ਸ਼ੋਸ਼ਣ ਰਾਹੀਂ ਸਿੱਖ ਸ਼ਰਧਾਲੂਆਂ ਦੇ ਮਨਾਂ ਵਿਚ ਇਸ ਦੀ ਮਾਨਤਾ ਨੂੰ ਸਦਾ ਵਾਸਤੇ ਸੁਨਿਸਚਤ ਕੀਤਾ ਜਾ ਸਕੇ।

**3. ਪਰੰਪਰਾ ਦੀ ਦੁਹਾਈ**

ਅਖੌਤੀ 'ਅਕਾਲ-ਤਖਤ' ਨੂੰ ਮਾਨਤਾ ਦੁਆਈ ਰੱਖਣ ਲਈ ਪਰੰਪਰਾ ਦੀ ਦੁਹਾਈ ਵੀ ਜ਼ੋਰ-ਸ਼ੋਰ ਨਾਲ ਦਿੱਤੀ ਜਾ ਰਹੀ ਹੈ। ਪਰੰਤੂ ਅਖੌਤੀ 'ਅਕਾਲ-ਤਖਤ' ਦੀ ਪਰੰਪਰਾ ਤਾਂ ਕੇਵਲ 1926 ਈਸਵੀ ਤੋਂ ਬਾਦ ਦੇ ਸਮੇਂ ਨਾਲ ਸਬੰਧ ਰਖਦੀ ਹੈ ਭਾਵੇਂ ਕਿ ਇਸ ਪਰੰਪਰਾ ਨੇ ਸਿੱਖ ਕੌਮ ਦਾ ਵਿਗਾੜਿਆ ਹੀ ਵਿਗਾੜਿਆ ਹੈ, ਸੁਆਰਿਆ ਕੁਝ ਨਹੀਂ। ਇਹ ਪਰੰਪਰਾ ਉੱਸੇ ਤਰ੍ਹਾਂ ਹੀ ਹੈ ਜਿਵੇਂ ਹੇਮਕੁੰਟ, ਦੁਖ-

ਭੰਜਨੀ ਬੇਰੀ, ਰਾਗਮਾਲਾ, ਕਰਤਾਰਪੁਰੀ ਬੀੜ, ਅਖੌਤੀ ਦਸਮ-ਗ੍ਰੰਥ ਵਿਚਲੀਆਂ ਰਚਨਾਵਾਂ ਦਾ ਪਾਠ/ਕੀਰਤਨ, ਅਰਦਾਸ ਦਾ ਭਗੌਤੀ ਦੇਵੀ ਦੀ ਉਪਾਸਨਾ ਨਾਲ ਅਰੰਭ, ਨਿਹੰਗ ਸਿੰਘਾਂ ਦਾ ਸੁੱਖ-ਨਿਧਾਨ, ਗੁਰਦੁਆਰਿਆਂ ਵਿਚ ਲਾਊਡਸਪੀਕਰਾਂ ਦੀ ਵਰਤੋਂ, ਆਪਣੇ ਪੰਜਾਬ ਦੀ ਘਰ ਦੀ ਸ਼ਰਾਬ, ਦਾਜ-ਪ੍ਰਥਾ, ਭਰੂਣ-ਹਤਿੱਆ ਆਦਿਕ ਦੀਆਂ ਪਰੰਪਰਾਵਾਂ। 1606 ਈਸਵੀ ਤੋਂ ਲੈ ਕੇ 1926 ਈਸਵੀ ਤਕ ਅਖੌਤੀ 'ਅਕਾਲ-ਤਖਤ' ਦੀ ਸਿਖ ਇਤਹਾਸ ਵਿਚ ਕੋਈ ਪਰੰਪਰਾ ਹੀ ਨਹੀਂ ਰਹੀ। ਹਾਂ, ਦਰਬਾਰ ਸਾਹਿਬ ਭਵਨ ਦੇ ਸਾਹਮਣੇ ਕਰ ਕੇ ਸਥਿਤ ਸਤਾਰ੍ਹਵੀਂ ਸਦੀ ਈਸਵੀ ਤੋਂ ਹੀ ਹੋਂਦ ਵਿਚ ਆ ਚੁੱਕੀ ਇਮਾਰਤ ਦੀ ਬਿੱਪਰਵਾਦੀ ਪਰੰਪਰਾ ਜ਼ਰੂਰ ਬਣੀ ਹੋਈ ਹੈ ਜਿਸ ਨੂੰ ਬਾਦ ਵਿਚ ਧੋਖੇ ਨਾਲ ਗੁਰਦੁਆਰੇ ਵਿਚ ਤਬਦੀਲ ਕਰ ਦਿੱਤਾ ਗਿਆ। ਉਨ੍ਹੀਵੀਂ ਸਦੀ ਈਸਵੀ ਦੇ ਅਰੰਭ ਤੋਂ ਲੈ ਕੇ 'ਅਕਾਲ-ਬੁੰਗਾ' ਕਰਕੇ ਜਾਣੀ ਜਾਂਦੀ ਇਸ ਇਮਾਰਤ ਦੀ ਪਰੰਪਰਾ ਦਾ ਸਿੱਖ ਇਤਹਾਸ ਵਿਚ ਇਹ 'ਯੋਗਦਾਨ' ਜ਼ਰੂਰ ਹੈ ਕਿ ਇਸ ਭਵਨ ਦੇ ਹੋਂਦ ਵਿਚ ਆਉਣ ਕਰਕੇ ਛੇਵੇਂ ਗੁਰੂ ਦਾ ਤਖਤ ਅਤੇ ਇਸ ਦੀ ਜਗਹ ਸਦਾ ਵਾਸਤੇ ਅਲੋਪ ਹੋ ਗਈ। 'ਅਕਾਲ-ਬੁੰਗਾ' ਵਿਚ ਪਹਿਲਾਂ ਪੁਜਾਰੀਆਂ ਨੂੰ ਵਾੜਨ ਅਤੇ ਫਿਰ ਇਸ ਨੂੰ ਗੁਰਦੁਆਰੇ ਦਾ ਰੂਪ ਦੇਣ ਦਾ ਅਸਲੀ ਮਕਸਦ ਤਾਂ ਦਰਬਾਰ ਸਾਹਿਬ ਦੇ ਸਾਹਮਣੇ ਇਕ ਸ਼ਰੀਕ ਖੜਾ ਕਰਨਾ ਅਤੇ ਮਨਮੱਤ ਨੂੰ ਪ੍ਰੋਤਸਾਹਿਤ ਕਰਨਾ ਹੀ ਸੀ ਜਿਸ ਲਈ ਜ਼ਿਆਦਾ ਕਰਕੇ ਪੁਜਾਰੀ, ਮਹੰਤ ਅਤੇ ਵੇਲੇ ਦੀਆਂ ਸਰਪਰਸਤ ਸਰਕਾਰਾਂ ਜ਼ਿੰਮੇਵਾਰ ਸਨ। ਅਖੌਤੀ 'ਅਕਾਲ-ਤਖਤ' ਨੂੰ ਮਨਮੱਤ ਦੇ ਅੱਡੇ ਵਜੋਂ ਸਥਾਪਤ ਕਰਨ ਲਈ ਉਸ ਵੇਲੇ ਦੀ ਅੰਗਰੇਜ਼ ਸਰਕਾਰ ਨੇ ਸਿੱਖ ਕੌਮ ਦੇ 'ਜਾਗਰੂਕ' ਕਹਾਉਂਦੇ (ਪਰ ਅੰਦਰੋਂ ਡਰਪੋਕ) ਹਿੱਸੇ ਨੂੰ ਹੀ ਮੋਹਰੇ ਵਜੋਂ ਵਰਤ ਲਿਆ।

**4. ਸੁਧਾਰ ਦਾ ਸੁਝਾ**

ਅਖੌਤੀ 'ਅਕਾਲ-ਤਖਤ' ਦੇ ਸਿਖ ਸਭਿਆਚਾਰ ਉੱਤੇ ਲਗਾਤਾਰ ਪੈਂਦੇ ਆ ਰਹੇ ਮਾਰੂ ਪਰਭਾਵ ਦੇ ਕਾਰਨ ਕਈ ਧਿਰਾਂ ਵੱਲੋਂ ਇਹ ਸੁਝਾ ਪੇਸ਼ ਕਰ ਦਿੱਤਾ ਜਾਂਦਾ ਹੈ ਕਿ ਇਸ ਵਿਵਸਥਾ ਨੂੰ ਕਾਇਮ ਰੱਖਦੇ ਹੋਏ ਇਸ ਵਿਚ ਸੁਧਾਰ ਕਰ ਲਿਆ ਜਾਵੇ। ਪਰੰਤੂ ਜੋ ਚੀਜ਼ ਮੰਦਭਾਵਨਾ ਨਾਲ ਸਥਾਪਤ ਕੀਤੀ ਗਈ ਹੁੰਦੀ ਹੈ ਉਸ ਦੇ ਪ੍ਰਬੰਧ ਨੇ ਅਜਿਹਾ ਰੂਪ ਲੈਣਾ ਹੀ ਹੁੰਦਾ ਹੈ ਜਿਸ ਵਿਚ ਕਦੇ ਸੁਧਾਰ ਹੋ ਜਾਣ ਦੀ ਸੰਭਾਵਨਾ ਨਹੀਂ ਰਹਿੰਦੀ ਅਤੇ ਉਹ ਸਮੁੱਚੇ ਸਿਸਟਮ ਵਿਚ ਪਰਦੂਸ਼ਣ ਫੈਲਾਉਣ ਦਾ ਕਾਰਨ ਬਣ ਜਾਂਦੀ ਹੈ। ਕਈ ਵਾਰੀ ਸਰੀਰ ਦੇ ਕਿਸੇ ਅੰਗ ਵਿਚ ਕਿਸੇ ਨਾਮੁਰਾਦ ਬਿਮਾਰੀ ਹੋ ਜਾਣ ਤੇ ਇਸ ਨੂੰ ਕੱਟ ਦੇਣਾ ਹੀ ਬਿਹਤਰ ਸਮਝਿਆ ਜਾਂਦਾ ਹੈ ਤਾਂ ਕਿ ਬਿਮਾਰੀ ਸਰੀਰ ਦੇ ਦੂਸਰੇ ਭਾਗਾਂ ਵਿਚ ਨਾ ਫੈਲ ਜਾਵੇ। ਸਵਾਲ ਅਖੌਤੀ 'ਅਕਾਲ-ਤਖਤ' ਤੇ ਕਾਬਜ਼ ਵਿਅਕਤੀਆਂ ਦੀ ਕਾਰਗੁਜ਼ਾਰੀ ਦਾ ਨਹੀਂ, ਇਸ ਦੇ ਉਤਪੱਤੀ-ਕਾਂਡ (genesis) ਦਾ ਹੈ। ਅੱਕ ਦੇ ਬੂਟੇ ਦਾ ਜਿਤਨਾ ਮਰਜ਼ੀ ਸੁਧਾਰ ਕਰ ਲਵੋ ਇਸ ਨੂੰ ਕਦੇ ਅੰਬ ਨਹੀਂ ਲੱਗਣ ਲੱਗੇ। ਸੱਪ ਨੂੰ ਜਿੰਨਾ ਮਰਜ਼ੀ ਦੁੱਧ ਪਿਆ ਲਵੋ ਉਸ ਦੇ ਮੂੰਹ ਵਿੱਚੋਂ ਸਦਾ ਜ਼ਹਿਰ ਹੀ ਨਿਕਲੇਗਾ। ਉੱਧਰ ਕਈ ਵਾਰੀ ਚੰਗੀ ਭਾਵਨਾ ਨਾਲ ਚਲਾਈ ਗਈ ਪਰੰਪਰਾ ਨੂੰ ਵੀ ਕਿਸੇ ਕਾਰਨ ਰੱਦ ਕਰਨਾ ਪਏ ਜਾਂਦਾ ਹੈ। ਇੱਥੇ ਛੇਵੇਂ

ਗੁਰੂ ਵੱਲੋਂ ਗੁਰਗੱਦੀ ਗ੍ਰਹਿਣ ਕਰਨ ਵੇਲੇ ਸੇਲ੍ਹੀ ਪਹਿਨਣ ਅਤੇ ਮੰਜੀ ਤੇ ਬੈਠਣ ਦੀ ਪਰੰਪਰਾ ਖਤਮ ਕਰਨਾ ਅਤੇ ਚੌਥੇ ਗੁਰੂ ਤੋਂ ਚੱਲੀ ਆ ਰਹੀ ਮਸੰਦ ਪਰੰਪਰਾ ਦਾ ਦੱਸਵੇਂ ਗੁਰੂ ਵੱਲੋਂ ਖਾਤਮਾ ਕਰ ਦਿੱਤਾ ਜਾਣਾ ਪਰਮੁੱਖ ਉਦਾਹਰਨਾਂ ਬਣ ਸਕਦੀਆਂ ਹਨ।

### 5. ਗਲਤ-ਬਿਆਨੀ

ਪੰਜਵੇਂ ਪੱਖ ਦੇ ਸੰਦਰਭ ਵਿਚ ਕਈ ਸੱਜਣਾਂ ਵੱਲੋਂ ਅਖੌਤੀ 'ਅਕਾਲ-ਤਖਤ' ਦੇ ਸੰਦਰਭ ਵਿਚ ਕੁਝ ਅਨੁਚਿਤ ਦਲੀਲਾਂ ਘੜ ਕੇ ਪੇਸ਼ ਕੀਤੀਆਂ ਜਾ ਰਹੀਆਂ ਹਨ ਜਿਵੇਂ ਕਿ ਇਸ 'ਸਦੀਵੀ' ਕਹਿਣਾ, ਇਸ ਨੂੰ 'ਸਰਵਉੱਚ' ਕਰ ਕੇ ਦਰਸਾਉਣਾ, ਇਸ ਨੂੰ ਇਕ 'ਸੰਸਥਾ' ਦੇ ਤੌਰ ਤੇ ਪੇਸ਼ ਕਰਨਾ ਆਦਿਕ। ਦੂਸਰੇ ਪਾਸੇ ਕੁਝ ਵਿਦਵਾਨਾਂ ਵੱਲੋਂ ਇਹ ਕਿਹਾ ਜਾਂਦਾ ਹੈ ਕਿ ਗੁਰਤਾਗੱਦੀ ਵੀ ਇਕ ਤਖਤ ਸੀ ਅਤੇ ਛੇਵੇਂ ਗੁਰੂ ਦਾ ਤਖਤ ਇਸ ਦਾ ਪ੍ਰਤੀਕਾਤਮਿਕ ਪ੍ਰਗਟਾਵਾ ਸੀ। ਪਰੰਤੂ ਪੰਜਵੇਂ ਗੁਰੂ ਤਕ ਦੇ ਸਾਰੇ ਸਿਖ ਗੁਰਆਂ ਦੀ ਜੀਵਨ-ਜਾਚ ਪੀਰਾਂ ਵਾਲੀ ਰਹੀ ਸੀ ਅਤੇ ਉਹਨਾਂ ਨੇ ਆਪਣੇ ਲਈ ਕਦੀ ਕਿਸੇ ਤਖਤ ਦਾ ਸੰਕਲਪ ਨਹੀਂ ਕਿਆਸਿਆ ਸੀ। ਸਿਖ ਗੁਰੂਆਂ ਲਈ ਵਰਤੇ ਜਾਂਦੇ 'ਸੱਚਾ ਪਾਤਸ਼ਾਹ' ਦੇ ਲਕਬ ਵਿਚਲਾ ਸ਼ਬਦ-ਰੂਪ 'ਸੱਚਾ' ਪੀਰੀ ਨਾਲ ਜੁੜੀ ਅਧਿਆਤਮਿਕਤਾ ਦਾ ਲਖਾਇਕ ਹੈ ਅਤੇ 'ਪਾਤਸ਼ਾਹ' ਸਤਿਕਾਰ ਦੀ ਵਡਿੱਤਣ ਦਾ। ਸਿਖ ਗੁਰੂਆਂ ਵਿੱਚੋਂ ਕਿਸੇ ਨੇ ਵੀ ਖੁਦ ਲਈ ਇਸ ਲਕਬ ਦੀ ਆਪਣੇ ਲਈ ਵਰਤੋਂ ਕਰਵਾਉਣ ਦਾ ਕਦੀ ਯਤਨ ਨਹੀਂ ਕੀਤਾ। ਛੇਵੇਂ ਗੁਰੂ ਦੇ ਤਖਤ ਦਾ ਮਹੱਤਵ ਸਿਖ ਮੱਤ ਵਿਚ ਮੀਰੀ ਦਾ ਪੱਖ ਸ਼ਾਮਲ ਕਰਨ ਵਿਚ ਸੀ ਨਾ ਕਿ ਪੀਰੀ ਦੇ ਪੱਖ ਗੁਰਗੱਦੀ ਦਾ ਪ੍ਰਤੀਕਾਤਮਕ ਅਰਥ ਵਿਅਕਤ ਕਰਨ ਵਿਚ। ਭਾਵੇਂ ਕਿ ਕੁਝ ਸਮੇਂ ਪਿੱਛੋਂ ਇਸ ਤਖਤ-ਅਸਥਾਨ ਨੂੰ ਦੋਖੀਆਂ ਵੱਲੋਂ ਅਲੋਪ ਕਰ ਦਿੱਤਾ ਗਿਆ ਸੀ, ਮੀਰੀ ਦਾ ਪੱਖ ਸਦਾ ਵਾਸਤੇ ਸਿਖ ਜੀਵਨ-ਜਾਚ ਦਾ ਹਿੱਸਾ ਬਣ ਗਿਆ ਹੋਇਆ ਸੀ। ਇਸ ਤਰ੍ਹਾਂ ਛੇਵੇਂ ਗੁਰੂ ਵੱਲੋਂ ਕੀਤੀ ਗਈ ਤਖਤ/ਸਿੰਘਾਸਣ ਦੀ ਵਰਤੋਂ ਦਾ ਇਕ ਅਤੀ ਮਹੱਤਵਪੂਰਨ ਪਰੰਤੂ ਸੀਮਿਤ ਮਨੋਰਥ ਸੀ ਅਤੇ ਇਸ ਨੂੰ ਸਮੁੱਚੇ ਸਿਖ ਫਲਸਫੇ ਦਾ ਪ੍ਰਤੀਕ ਬਣਾ ਧਰਨਾ ਇਕ ਅਤਕਥਨੀ ਹੀ ਹੈ।

ਸਚਾਈ ਇਹ ਹੈ ਕਿ ਛੇਵੇਂ ਗੁਰੂ ਦਾ ਤਖਤ, ਅਕਾਲ-ਬੁੰਗਾ, ਗੁਰਦੁਆਰਾ ਅਕਾਲ ਬੁੰਗਾ ਅਤੇ ਅਖੌਤੀ 'ਅਕਾਲ-ਤਖਤ' ਇਤਹਾਸ ਦੇ ਚੰਗੇ-ਮਾੜੇ ਅਤੇ ਵੱਖੋ-ਵੱਖਰੇ ਪੜਾ ਹਨ, ਇਕ ਬੱਝਵੀਂ ਅਤੇ ਇਕਸਾਰ ਪਰੰਪਰਾ ਨਹੀਂ। ਇਹਨਾਂ ਪੜਾਵਾਂ ਦੀ ਸਥਿਤੀ ਨੂੰ ਇਕ ਨਿਰੰਤਰ ਪਰੰਪਰਾ ਦੇ ਤੌਰ ਤੇ ਦਰਸਾਉਣਾ ਅਖੌਤੀ 'ਅਕਾਲ-ਤਖਤ' ਨੂੰ ਗੁਰਗੱਦੀ ਦਾ ਵਿਕਲਪ (substitute) ਬਣਾਉਣ ਦੇ ਤੁੱਲ ਹੈ ਅਤੇ ਇਸ ਦੇ 'ਜੱਥੇਦਾਰ' ਨੂੰ ਗੁਰਗੱਦੀ ਦਾ ਦਾਵੇਦਾਰ ਬਣਾਉਣ ਦੇ। ਇਸ ਤਰ੍ਹਾਂ ਤਾਂ ਅਖੌਤੀ 'ਅਕਾਲ-ਤਖਤ' ਵਿਵਸਥਾ ਦੇ ਹੁੰਦਿਆਂ ਸਿਖ ਮੱਤ ਵਿਚ ਦਰਬਾਰ ਸਾਹਿਬ ਅਤੇ ਗੁਰੂ ਗ੍ਰੰਥ ਦੀ ਭੂਮਿਕਾ ਹੀ ਸਮਾਪਤ ਹੋ ਜਾਂਦੀ ਹੈ। ਬਿੱਪਰਵਾਦੀ ਤਾਕਤਾਂ ਦਾ ਅਖੌਤੀ 'ਅਕਾਲ-ਤਖਤ' ਨੂੰ ਹੋਂਦ ਵਿਚ ਲਿਆਉਣ ਦਾ ਅਸਲੀ ਮਨਸ਼ਾ ਇਹਯੋ ਹੀ ਸੀ।

==== 0 ====

# ਸਿਧਾਂਤ ਦਾ ਸ਼ੋਸ਼ਾ

'ਅਕਾਲ-ਤਖਤ' ਨਾਲ ਸਬੰਧਤ ਵਿਵਸਥਾ ਦੀ ਸਥਿਤੀ ਬਾਰੇ ਵਿਚਾਰ ਕਰਦਿਆਂ ਅਖੌਤੀ 'ਅਕਾਲ-ਤਖਤ' ਦੇ 'ਸਿਧਾਂਤ' ਦਾ ਮੁੱਦਾ ਵਾਰ-ਵਾਰ ਉਭਰਦਾ ਹੈ। ਇਸ 'ਸਿਧਾਂਤ' ਦੀ ਗੱਲ ਉਸ ਵਕਤ ਕੀਤੀ ਜਾਂਦੀ ਹੈ ਜਦੋਂ 'ਅਕਾਲ-ਤਖਤ' ਵਿਵਸਥਾ ਦੇ ਸਮਰਥਕਾਂ ਨੂੰ ਇਹ ਸਵਾਲ ਕੀਤਾ ਜਾਂਦਾ ਹੈ ਕਿ "ਛੇਵੇਂ ਗੁਰੂ ਜੀ ਵੱਲੋਂ ਅੰਮ੍ਰਿਤਸਰ ਵਿਖੇ ਵਰਤੋਂ ਵਿਚ ਲਿਆਂਦਾ ਗਿਆ ਤਖਤ ਜਾਂ ਸਿੰਘਾਸਣ ਤਾਂ ਕਿਧਰੇ ਨਜ਼ਰ ਨਹੀਂ ਆਉਂਦਾ, ਤੁਸੀਂ ਅਕਾਲ-ਬੁੰਗਾ ਦੀ ਪੰਜ-ਮੰਜ਼ਿਲਾ ਇਮਾਰਤ ਨੂੰ ਹੀ 'ਤਖਤ' ਦੇ ਤੌਰ ਤੇ ਕਿਉਂ ਪੇਸ਼ ਕਰੀ ਜਾ ਰਹੇ ਹੋ ?" ਨਿਰੁੱਤਰ ਹੋਏ ਅਖੌਤੀ 'ਅਕਾਲ-ਤਖਤ' ਦੀ ਵਿਵਸਥਾ ਦੇ ਇਹ ਅੰਨ੍ਹੇਂ ਸਮਰਥਕ ਆਪਣੀ ਗਲਤੀ ਮੰਨਣ ਦੀ ਬਜਾਇ ਅੱਗੋਂ ਇਹ ਢੁੱਚਰ ਡਾਹ ਦਿੰਦੇ ਹਨ ਕਿ "ਅਕਾਲ-ਤਖਤ ਕੋਈ ਇਮਾਰਤੀ ਢਾਂਚਾ ਨਹੀਂ, ਇਹ ਇਕ ਸਿਧਾਂਤ ਹੈ"। ਅਜਿਹੀ ਦਲੀਲ ਵਿੱਚੋਂ ਹੀ ਇਹ ਸਵਾਲ ਉਤਪੰਨ ਹੋ ਜਾਂਦੇ ਹਨ ਕਿ ਆਖਰ ਅਖੌਤੀ 'ਅਕਾਲ-ਤਖਤ' ਦਾ ਕੋਈ ਚੰਗਾ ਜਾਂ ਮਾੜਾ 'ਸਿਧਾਂਤ' ਹੈ ਵੀ ਕਿ ਨਹੀਂ ਅਤੇ ਜੇਕਰ ਕੋਈ ਅਜਿਹਾ 'ਸਿਧਾਂਤ' ਮੌਜੂਦ ਹੈ ਤਾਂ ਉਹ ਕੀ ਹੈ।

'ਸਿਧਾਂਤ' ਤੋਂ ਮਤਲਬ ਹੁੰਦਾ ਹੈ ਕਿਸੇ ਹੋਂਦ (phenomenon) ਦੀ ਰਚਨਾ ਦੇ ਮਕਸਦ ਅਤੇ ਇਸ ਦੀ ਹੋਣ ਵਾਲੀ ਭੂਮਿਕਾ ਸਬੰਧੀ ਉਹ ਨਿਯਮ ਜੋ ਸੂਤਰ-ਰੂਪ ਵਿਚ ਪ੍ਰਗਟਾਏ ਗਏ ਹੋਣ। ਸਾਦੇ ਸ਼ਬਦਾਂ ਵਿਚ, ਜੇਕਰ ਕਿਸੇ ਹੋਂਦ ਨੂੰ ਪੈਦਾ ਕੀਤੇ ਜਾਣ ਦੇ ਮਨੋਰਥ ਅਤੇ ਉਸ ਦੇ ਹੋਣ ਵਾਲੇ ਲਾਭ-ਹਾਣ ਦੇ ਵਿਚਾਰ ਨੂੰ ਦੋ-ਚਾਰ ਵਾਕਾਂ ਵਿਚ ਵਿਧੀਵਤ ਢੰਗ ਨਾਲ ਪ੍ਰਗਟਾ ਦਿੱਤਾ ਜਾਵੇ ਤਾਂ ਇਹ ਵਿਚਾਰ ਉਸ ਹੋਂਦ ਦਾ ਸਿਧਾਂਤ ਹੋਵੇਗਾ।

'ਸਿਧਾਂਤ' ਦੀ ਉਪਰੋਕਤ ਪਰੀਭਾਸ਼ਾ ਦੇ ਸੰਦਰਭ ਵਿਚ ਅਖੌਤੀ 'ਅਕਾਲ-ਤਖਤ' ਦੇ 'ਸਿਧਾਂਤ' ਦੀ ਗੱਲ ਕਰਦਿਆਂ ਸਾਨੂੰ ਇਸ ਵਿਵਸਥਾ ਦੇ ਹੇਠਾਂ ਦਿੱਤੇ ਪਹਿਲੂਆਂ ਨੂੰ ਧਿਆਨ ਵਿਚ ਰੱਖਣਾ ਪਵੇਗਾ:

1. **ਹੋਂਦ** (phenomenon) ਭਾਵ ਅਖੌਤੀ 'ਅਕਾਲ-ਤਖਤ' ਕੀ ਹੈ।
2. **ਰਚਨਾ** ਭਾਵ ਅਖੌਤੀ 'ਅਕਾਲ-ਤਖਤ' ਕਿਸ ਪ੍ਰੀਕਿਰਿਆ ਰਾਹੀਂ ਹੋਂਦ ਵਿਚ ਆਇਆ।
3. **ਰਚਨਾ ਦਾ ਮਕਸਦ** ਭਾਵ ਅਖੌਤੀ 'ਅਕਾਲ-ਤਖਤ' ਕਿਸ ਮਨੋਰਥ ਦੀ ਪੂਰਤੀ ਹਿਤ ਹੋਂਦ ਵਿਚ ਲਿਆਂਦਾ ਗਿਆ।
4. **ਰਚਨਾ ਦੀ ਭੂਮਿਕਾ** ਭਾਵ ਅਖੌਤੀ 'ਅਕਾਲ-ਤਖਤ' ਦੀ ਭੂਮਿਕਾ ਸਬੰਧੀ ਕੀ

ਯੋਜਨਾ ਚਿਤਵੀ ਗਈ ਹੋਵੇਗੀ।

5. **ਨਿਯਮ** ਭਾਵ ਸੂਤਰ ਰੂਪ ਵਿਚ ਅਖੌਤੀ 'ਅਕਾਲ-ਤਖਤ' ਦੇ ਨਿਯਮ ਨੂੰ ਕਿਹੜੇ ਸ਼ਬਦਾਂ ਵਿਚ ਪੇਸ਼ ਕੀਤਾ ਜਾਵੇਗਾ।

ਅਖੌਤੀ 'ਅਕਾਲ-ਤਖਤ' ਦੇ ਸਿਧਾਂਤ ਦੀ ਉਪੱਰ ਦਿੱਤੀ ਰੂਪ-ਰੇਖਾ ਨੂੰ ਧਿਆਨ ਵਿਚ ਰੱਖ ਕੇ ਵੇਖਿਆ ਜਾਵੇ ਤਾਂ ਪਤਾ ਲਗਦਾ ਹੈ ਕਿ ਇਸ ਸਬੰਧੀ ਵੱਖ-ਵੱਖ ਵਿਚਾਰਵਾਨਾਂ ਵੱਲੋਂ ਪੈਦਾ ਕੀਤੀ ਗਈ ਸਥਿਤੀ ਵੱਡੇ ਭੰਬਲਭੂਸੇ ਵਾਲੀ ਹੈ। ਪਹਿਲਾਂ ਅਸੀਂ ਅਖੌਤੀ 'ਅਕਾਲ-ਤਖਤ' ਦੇ 'ਸਿਧਾਂਤ' ਬਾਰੇ ਵਿਦਵਾਨਾਂ ਵੱਲੋਂ ਹੁਣ ਤਕ ਦੇ ਦਿੱਤੇ ਗਏ ਬਿਆਨਾਂ ਵਿੱਚੋਂ ਕੁਝ ਕੁ ਦਾ ਵਿਸ਼ਲੇਸ਼ਣ ਕਰਾਂਗੇ। ਅਜਿਹੇ ਬਿਆਨਾਂ ਦੀ ਪਹਿਲੀ ਉਦਾਹਰਨ ਇਕ ਮੁੱਖ ਇਨਸਾਈਕਲੋਪੀਡੀਆ (ਵਿਸ਼ਵ-ਕੋਸ਼) ਵਿੱਚੋਂ ਲਈ ਗਈ ਐਂਟਰੀ ਦੀ ਹੈ। ਦੋ ਬਿਆਨ ਉਹਨਾਂ ਲੇਖਕਾਂ ਦੇ ਹਨ ਜਿਹਨਾਂ ਨੇ ਸਿਖਮਾਰਗ ਵੈਬਸਾਈਟ ਉੱਤੇ 'ਅਕਾਲ-ਤਖਤ' ਦੇ ਵਿਸ਼ੇ ਤੇ ਆਪਣੇ ਲੇਖ ਪ੍ਰਕਾਸ਼ਿਤ ਕਰਵਾਏ ਹੋਏ ਹਨ ਅਤੇ ਤਿੰਨ ਬਿਆਨ ਉਹਨਾਂ ਵਿਦਵਾਨਾਂ ਦੇ ਹਨ ਜਿਹਨਾਂ ਨੇ 'ਅਕਾਲ-ਤਖਤ' ਦੇ ਵਿਸ਼ੇ ਤੇ ਪੁਸਤਕਾਂ ਲਿਖੀਆਂ ਹੋਈਆਂ ਹਨ। ਇਕ ਬਿਆਨ ਅਜਿਹੇ ਲੇਖਕ ਵੱਲੋਂ ਪੇਸ਼ ਕੀਤਾ ਹੋਇਆ ਹੈ ਜਿਸ ਨੇ ਸਿਖਮਾਰਗ ਵੈਬਸਾਈਟ ਉੱਤੇ 'ਅਕਾਲ-ਤਖਤ' ਦੇ ਵਿਸ਼ੇ ਤੇ ਮਾਰਚ 2011 ਤੋਂ ਲੈ ਕੇ ਜੁਲਾਈ 2011 ਈਸਵੀ ਦੌਰਾਨ ਚੱਲੀ ਵਿਚਾਰ-ਚਰਚਾ ਵਿਚ ਅੱਗੇ ਵਧ ਕੇ ਭਾਗ ਲਿਆ। ਇਕ ਸਾਬਕਾ 'ਜੱਥੇਦਾਰ ਅਕਾਲ-ਤਖਤ' ਨੇ ਆਪਣੀ 'ਅਕਾਲ-ਤਖਤ' ਦੇ ਕਥਿਤ ਸਿਧਾਂਤ ਸਬੰਧੀ ਉਚੇਚੇ ਤੌਰ ਤੇ ਤਿਆਰ ਕੀਤੀ ਲਿਖਤ ਮਈ 2011 ਵਿਚ ਬਦੇਸ਼ ਵਿੱਚੋਂ ਚਲਾਈ ਜਾ ਰਹੀ ਇਕ ਵੈਬਸਾਈਟ ਤੇ ਪਾਈ ਸੀ। ਇੱਥੇ ਸ਼ਾਮਲ ਕੀਤਾ ਗਿਆ ਅੱਠਵਾਂ ਬਿਆਨ ਉਸ ਦੀ ਇਸ ਲਿਖਤ ਤੇ ਅਧਾਰਿਤ ਹੈ। ਹੁਣ ਅਸੀਂ ਵਿਚਾਰ-ਅਧੀਨ ਇਹਨਾਂ ਅੱਠਾਂ ਬਿਆਨਾਂ ਦਾ ਹੇਠਾਂ ਦਿੱਤੇ ਅਨੁਸਾਰ ਵਿਸ਼ਲੇਸ਼ਣ ਕਰਾਂਗੇ;

1. "ਅਕਾਲ ਤਖਤ ਸਿੱਖ ਧਾਰਮਿਕ ਸ਼ਕਤੀ ਦਾ ਮੁੱਢਲਾ ਸਥੱਲ ਅਤੇ ਸਿੱਖ ਰਾਜਨੀਤਕ ਇਕੱਤਰਤਾ ਦਾ ਕੇਂਦਰੀ ਸਥਾਨ ਹੈ। ਹੁਕਮਨਾਮਿਆਂ ਰਾਹੀਂ ਇਹ ਐਸੇ ਧਾਰਮਿਕ ਆਦੇਸ਼ ਜਾਰੀ ਕਰ ਸਕਦਾ ਹੈ ਜੋ ਸਿੱਖ ਮੱਤ ਦੇ ਸਿਧਾਂਤਕ ਜਾਂ ਅਮਲੀ ਪੱਖਾਂ ਸਬੰਧੀ ਇਸ ਅੱਗੇ ਪੇਸ਼ ਕੀਤੇ ਗਏ ਕਿਸੇ ਨੁਕਤੇ ਬਾਰੇ ਅਗਵਾਈ ਜਾਂ ਸਪਸ਼ਟੀਕਰਨ ਪਰਦਾਨ ਕਰਦੇ ਹੋਣ, ਅਜਿਹੇ ਵਿਅਕਤੀਆਂ ਨੂੰ ਸਜ਼ਾ ਸੁਣਾ ਸਕਦਾ ਹੈ ਜਿਹਨਾਂ ਉੱਤੇ ਧਾਰਮਿਕ ਅਨੁਸਾਸ਼ਣ ਭੰਗ ਕਰਨ ਜਾਂ ਸਿੱਖ ਹਿਤਾਂ ਜਾਂ ਇਕਮੁੱਠਤਾ ਵਿਰੁਧ ਕਿਸੇ ਇਤਰਾਜ਼ਯੋਗ ਕਾਰਵਾਈ ਕਰਨ ਦੇ ਦੋਸ਼ ਹੋਣ ਅਤੇ ਉਹਨਾਂ ਵਿਅਕਤੀਆਂ ਲਈ ਪ੍ਰਸ਼ੰਸਾ-ਪੱਤਰ ਪਰਦਾਨ ਕਰ ਸਕਦਾ ਹੈ ਜਿਹਨਾਂ ਨੇ ਸਿੱਖ ਮੱਤ ਜਾਂ ਸਿੱਖ ਅਨੁਯਾਈਆਂ ਦੇ ਹਿਤਾਂ ਦੀ ਰਖਵਾਲੀ ਕਰਦਿਆਂ ਵਰਨਣਯੋਗ ਸੇਵਾਂਵਾਂ ਜਾਂ ਕੁਰਬਾਨੀਆਂ ਕੀਤੀਆਂ ਹੋਣ।"

**ਦ ਇਨਸਾਈਕਲੋਪੀਡੀਆ ਔਫ ਸਿਖਿੱਜ਼ਮ (ਅੰਗਰੇਜ਼ੀ)**
(ਐਡੀਟਰ-ਇਨ-ਚੀਫ: ਹਰਬੰਸ ਸਿੰਘ)

ਨੋਟ: ਉਪਰੋਕਤ ਬਿਆਨ **The Encyclopaedia of Sikhism** ਵਿਚ ਦਰਜ 'ਅਕਾਲ ਤਖਤ' ਸਿਰਲੇਖ ਹੇਠ ਕੀਤੀ ਗਈ ਐਂਟਰੀ ਦੇ ਅਰੰਭ ਦਾ ਹਿੱਸਾ ਹੈ ਅਤੇ ਇਹ ਐਂਟਰੀ ਅੱਗੋਂ ਸਿਰਦਾਰ ਕਪੂਰ ਸਿੰਘ ਦੇ **'ਦ ਸਿਖ ਸੰਸਾਰ'** (ਅੰਗਰੇਜ਼ੀ) ਮੈਗਜ਼ੀਨ ਦੇ ਜੂਨ 1976 ਅੰਕ ਵਿਚ ਸ਼ਾਮਲ ਲੇਖ 'ਅਕਾਲ ਤਖਤ' ਉੱਤੇ ਅਧਾਰਿਤ ਹੈ।

ਉਪਰੋਕਤ ਬਿਆਨ ਅਤਕਥਨੀਆਂ ਨਾਲ ਭਰਪੂਰ ਹੈ। ਇੱਥੇ ਪਹਿਲਾਂ ਤਾਂ ਇਹ ਦਸਿੱਆ ਜਾਣਾ ਜ਼ਰੂਰੀ ਹੈ ਕਿ ਛੇਵੇਂ ਗੁਰੂ ਨੇ ਜੋ ਤਖਤ-ਅਸਥਾਨ ਸਥਾਪਤ ਕੀਤਾ ਸੀ ਉਸਦਾ ਨਾਮ 'ਅਕਾਲ ਤਖਤ' ਨਹੀਂ ਰੱਖਿਆ ਸੀ। ਉਹਨਾਂ ਵੱਲੋਂ ਅੰਮ੍ਰਿਤਸਰ ਵਿਖੇ 1606 ਈਸਵੀ ਵਿਚ ਸਥਾਪਤ ਕੀਤੇ ਗਏ ਤਖਤ-ਅਸਥਾਨ ਦੀ ਉਹਨਾਂ ਵੱਲੋਂ ਸਿਖ ਮੱਤ ਵਿਚਲੇ ਮੀਰੀ ਦੇ ਪੱਖ ਨੂੰ ਉਜਾਗਰ ਕਰਨ ਹਿਤ ਅਪਣਾਈ ਗਈ ਵਿਸ਼ੇਸ਼ ਜੀਵਨ-ਸ਼ੈਲੀ ਵਿਚ ਕੇਵਲ ਇਕ ਅੰਸ਼ ਦੇ ਤੌਰ ਤੇ ਭੂਮਿਕਾ ਨਿਭਾਉਣੀ ਬਣਦੀ ਸੀ। ਦੂਸਰਾ, ਸਿੱਖ ਧਾਰਮਿਕ ਸ਼ਕਤੀ ਦਾ ਮੁੱਢਲਾ ਸਥੱਲ ਤਾਂ ਗੁਰੂ ਗ੍ਰੰਥ ਬਣਦਾ ਹੈ ਜਿਸ ਨੂੰ ਸਿੱਖਾਂ ਦੇ ਗਿਆਰ੍ਹਵੇਂ ਗੁਰੂ ਹੋਣ ਦਾ ਦਰਜਾ ਪਰਾਪਤ ਹੈ। ਸਿਖ ਇਤਹਾਸ ਵਿਚ ਛੇਵੇਂ ਗੁਰੂ ਵੱਲੋਂ ਸਥਾਪਤ ਕੀਤੇ ਗਏ ਤਖਤ ਦੇ ਅਸਥਾਨ ਤੇ ਕਿਸੇ ਸਿਖ ਰਾਜਨੀਤਕ ਇਕੱਤਰਤਾ ਦੀ ਕਦੀ ਕੋਈ ਰਵਾਇਤ ਨਹੀਂ ਰਹੀ। ਅਠਾਰ੍ਹਵੀਂ ਸਦੀ ਈਸਵੀ ਵਿਚ ਵੱਖ-ਵੱਖ ਜੁਝਾਰੂ ਜਥਿੱਆਂ (ਬਾਦ ਵਿਚ ਮਿਸਲਾਂ) ਦੇ ਨੁਮਾਇੰਦਿਆਂ ਦੇ ਜਿਹੜੇ ਇਕੱਠ ਅੰਮ੍ਰਿਤਸਰ ਵਿਖੇ ਹੁੰਦੇ ਰਹੇ ਹਨ ਉਹ ਦਰਬਾਰ ਸਾਹਿਬ ਦੇ ਸਾਹਮਣੇ ਹੋਏ ਜਿੱਥੇ ਛੇਵੇਂ ਗੁਰੂ ਦੇ ਅਲੋਪ ਹੋ ਚੁੱਕੇ ਤਖਤ-ਅਸਥਾਨ ਦੀ ਜਗਹ ਨੇੜੇ ਹੀ ਪੈਂਦੀ ਸੀ (ਅਤੇ ਜਿਸ ਉੱਤੇ ਇਕ ਰਿਹਾਇਸ਼ਗਾਹ ਉੱਸਰ ਚੁੱਕੀ ਹੋਈ ਸੀ)। ਅਖੌਤੀ 'ਅਕਾਲ-ਤਖਤ' ਦੇ ਨਾਮ ਤੇ ਕਿਸੇ ਵੀ ਵਿਅਕਤੀ ਜਾਂ 'ਸੰਸਥਾ' ਨੂੰ ਕਿਸੇ ਧਾਰਮਿਕ, ਰਾਜਨੀਤਕ ਅਤੇ ਸਰਕਾਰੀ ਸੰਸਥਾ ਦੇ ਨਾਮ 'ਹੁਕਮਨਾਮਿਆਂ ' ਰਾਹੀਂ ਧਾਰਮਿਕ ਆਦੇਸ਼ ਜਾਰੀ ਕਰਨ ਦਾ ਅਧਿਕਾਰ ਪਰਾਪਤ ਨਹੀਂ (ਇਹ ਹੱਕ ਕੇਵਲ ਸਿਖ ਗੁਰੂਆਂ ਦੇ ਪਾਸ ਹੀ ਸੀ ਅਤੇ ਅੱਜ ਵੀ ਗਿਆਰ੍ਹਵੇਂ ਗੁਰੂ, ਗੁਰੂ ਗ੍ਰੰਥ ਪਾਸ ਹੀ ਹੈ।) ਨਾ ਹੀ ਕਿਸੇ ਨੂੰ ਇਹ ਹੱਕ ਪਰਾਪਤ ਹੈ ਕਿ ਉਹ ਕਿਸੇ ਹੋਰ ਸਿਖ ਸ਼ਰਧਾਲੂ ਨੂੰ ਸਜ਼ਾ ਸੁਣਾ ਸਕੇ, ਦੋਸ਼ੀ ਕਰਾਰ ਦੇ ਸਕੇ ਜਾਂ ਕੋਈ ਪ੍ਰਸ਼ੰਸਾ-ਪੱਤਰ ਜਾਰੀ ਕਰ ਸਕੇ।

ਇਸ ਤਰ੍ਹਾਂ ਉਪਰੋਕਤ ਬਿਆਨ ਵਿਚ ਗਲਤ-ਬਿਆਨੀ ਕੀਤੀ ਗਈ ਹੋਈ ਮਿਲਦੀ ਹੈ ਅਤੇ ਇਸ ਵਿਚ ਅਖੌਤੀ 'ਅਕਾਲ-ਤਖਤ' ਸਬੰਧੀ ਕੋਈ ਵੀ ਤਰਕ-ਸੰਗਤ ਸਿਧਾਂਤ ਪ੍ਰਗਟਾਇਆ ਹੋਇਆ ਨਹੀਂ ਮਿਲਦਾ।

2. "....ਧਰਮ ਦੇ ਅਦੁਤੀ ਚਾਨਣ ਮੁਨਾਰੇ ਸ੍ਰੀ ਦਰਬਾਰ ਸਾਹਿਬ ਜੀ ਦੇ ਐਨ ਸਾਹਮਣੇ ਸੁਜਾਨ ਸਤਿਗੁਰ ਸਾਹਿਬ ਨੇ, ਗੁਰੂ ਨਾਨਕ ਨਾਮ ਲੇਵਾ ਗੁਰਸਿੱਖਾਂ ਲਈ, (ਗੁਰੂ ਬਾਣੀ ਦੇ ਤਹਿਤ ਰਹਿੰਦਿਆਂ), ਸਿਆਸੀ ਅਤੇ ਸਮਾਜੀ ਮਸਲਿਆਂ ਪ੍ਰਤੀ ਗੁਰਮਤੇ ਸੋਧਣ ਦਾ, ਮਹਾਨ ਕੇਂਦ੍ਰੀ ਅਸਥਾਨ ਸਿਰਜ ਦਿੱਤਾ ਸੀ।ਸ਼ਾਹੀ ਤਖਤ

ਵਾਲਾ ਅਕਾਲ ਬੁੰਗਾ ਵੀ ਉਸੇ ਧਾਰਮਿਕ ਕੇਂਦ੍ਰੀ ਅਸਥਾਨ (ਦਰਬਾਰ ਸਾਹਿਬ) ਦੇ ਵਿਹੜੇ ਵਿੱਚ ਸਿਰਜਿਆ ਸੀ।.... ਸ੍ਰੀ ਦਰਬਾਰ ਸਾਹਿਬ ਅਤੇ ਸ੍ਰੀ ਅਕਾਲ ਤਖਤ ਦੋਹਾਂ ਦਾ ਮੇਲ....... ਸੰਸਾਰ ਦੇ ਇਤਹਾਸ ਕੋਲ ਦੈਵੀ ਬਰਕਤਾਂ ਵਾਲਾ ਕੇਵਲ ਮਾਤ੍ਰ ਇਕੋ ਇੱਕ ਕੇਂਦਰੀ ਅਸਥਾਨ ਅੰਮ੍ਰਿਤਸਰ ਵਿਖੇ ਬਣਿਆਂ ਸੀ।"

**ਗੁਰਬਖਸ਼ ਸਿੰਘ ਕਾਲਾ ਅਫਗਾਨਾ**

**ਨੋਟ:** ਇਹ ਬਿਆਨ ਗੁਰਬਖਸ਼ ਸਿੰਘ ਕਾਲਾ ਅਫਗਾਨਾ ਦੇ ਲੇਖ "ਤਖਤ ਸਾਹਿਬਾਨ ਅਤੇ 'ਹੁਕਮਨਾਮਿਆਂ' ਬਾਰੇ" ਵਿੱਚੋਂ ਲਿਆ ਗਿਆ ਹੈ ਜੋ '**ਸਿਖਮਾਰਗ**' ਵੈਬਸਾਈਟ ਦੀ ' ਲੇਖ ਲੜੀ ਪਹਿਲੀ' ਵਿਚ ਸ਼ਾਮਲ ਹੈ।

ਨੰਬਰ 2. ਵਾਲੇ ਬਿਆਨ ਵਿਚ ਇਸ ਦਾ ਲੇਖਕ ਭੰਬਲਭੂਸੇ ਦਾ ਸ਼ਿਕਾਰ ਹੋਇਆ ਸਾਬਤ ਹੁੰਦਾ ਹੈ। ਉਹ ਇਸ ਮੁੱਦੇ ਤੇ ਆਪ ਹੀ ਸਪਸ਼ਟ ਨਹੀਂ ਕਿ ਛੇਵੇਂ ਗੁਰੂ ਨੇ ਅੰਮ੍ਰਿਤਸਰ ਵਿਖੇ ਤਖਤ 'ਉਸਾਰਿਆ' ਸੀ ਜਾਂ ਕਿ ਬੁੰਗਾ। ਪਹਿਲਾਂ ਤਾਂ ਉਹ 'ਅਕਾਲ-ਤਖਤ' ਦਾ ਖ਼ੂਬ ਗੁਣ-ਗਾਣ ਕਰਦਾ ਹੈ ਅਤੇ ਨਾਲ ਹੀ ਉਹ ਇਸ ਨੂੰ 'ਸ਼ਾਹੀ ਤਖਤ ਵਾਲਾ ਅਕਾਲ ਬੁੰਗਾ' ਦਾ ਨਾਮ (ਸ਼ਾਇਦ ਭਾਈ ਕਾਹਨ ਸਿੰਘ ਨਾਭਾ ਰਚਿਤ 'ਮਹਾਨ ਕੋਸ਼' ਦੇ ਅਧਾਰ ਤੇ) ਦਿੰਦਾ ਹੋਇਆ ਤਖਤ ਅਤੇ ਬੁੰਗੇ ਵਿਚਲੇ ਇਮਾਰਤਸਾਜ਼ੀ ਦੇ ਵੱਡੇ ਅੰਤਰ ਨੂੰ ਅਣਗੌਲਿਆ ਕਰ ਦਿੰਦਾ ਹੈ। ਇੱਸੇ ਲੇਖ ਵਿਚ ਅੱਗੇ ਜਾ ਕੇ ਉਹ ਸ਼ਬਦ- ਜੁੱਟ 'ਅਕਾਲ ਬੁੰਗਾ' ਨੂੰ ਤਰਜੀਹ ਤੇ ਲੈ ਆਉਂਦਾ ਹੈ ਅਤੇ ਉਹ ਸ਼ਬਦ-ਜੁੱਟ 'ਅਕਾਲ ਤਖਤ' ਨੂੰ ਇਹ ਕਹਿੰਦੇ ਹੋਏ ਨਕਾਰ ਦਿੰਦਾ ਹੈ ਕਿ ਮਨੁਖੀ ਹੱਥਾਂ ਨਾਲ ਬਣਿਆਂ ਕੋਈ ਤਖਤ 'ਅਕਾਲ' ਭਾਵ ਪ੍ਰਭੂ ਦਾ ਤਖਤ ਨਹੀਂ ਹੋ ਸਕਦਾ। ਛੇਵੇਂ ਗੁਰੂ ਨੇ ਕਿਧਰੇ ਵੀ ਕੋਈ ਆਦੇਸ਼ ਨਹੀਂ ਸੀ ਕੀਤਾ (ਨਾ ਹੀ ਉਹਨਾਂ ਨੇ ਅਜਿਹੀ ਕੋਈ ਭਵਿਖਬਾਣੀ ਕੀਤੀ ਸੀ!) ਕਿ ਸਿਖ ਕਦੀ ਇਸ ਅਸਥਾਨ ਤੇ ਸਿਆਸੀ ਅਤੇ ਸਮਾਜੀ ਮਸਲਿਆਂ ਸਬੰਧੀ ਗੁਰਮੱਤੇ ਸੋਧਿਆ ਕਰਨਗੇ। ਇਤਹਾਸ ਗਵਾਹ ਹੈ ਕਿ ਗੁਰਮੱਤੇ ਅੰਮ੍ਰਿਤਸਰ ਤੋਂ ਬਾਹਰ ਵੀ ਸੋਧੇ ਜਾਂਦੇ ਰਹੇ ਹਨ। ਇਹ ਕਹਿਣਾ ਭੁੱਲ ਹੈ ਕਿ ਦਰਬਾਰ ਸਾਹਿਬ ਸਿੱਖਾਂ ਦਾ 'ਧਾਰਮਿਕ ਕੇਂਦ੍ਰੀ' ਅਸਥਾਨ ਹੈ। ਗੁਰਮੱਤ ਕੇਵਲ ਧਾਰਮਿਕ ਅਧਾਰ ਤੇ ਕਿਸੇ ਇਕ ਅਸਥਾਨ ਨੂੰ ਦੂਸਰਿਆਂ ਅਸਥਾਨਾਂ ਨਾਲੋਂ ਵਧੇਰੇ ਮਹੱਤਤਾ ਦੇਣ ਦੀ ਇਜਾਜ਼ਤ ਨਹੀਂ ਦਿੰਦੀ। ਦਰਬਾਰ ਸਾਹਿਬ ਇਤਹਾਸਿਕ ਤੌਰ ਤੇ ਸਿਖ ਮੱਤ ਵਿਚ ਵਧੇਰੇ ਮਹੱਤਤਾ ਵਾਲਾ ਅਸਥਾਨ ਤਾਂ ਬਣਦਾ ਹੈ ਅਤੇ ਸਿਖ ਕੌਮ ਲਈ ਅਥਾਹ ਪ੍ਰੇਰਣਾ ਦਾ ਸੋਮਾਂ ਹੈ ਪਰੰਤੂ ਇਸ ਨਾਲ ਇਹ ਸਿਖ ਮੱਤ ਦਾ 'ਧਾਰਮਿਕ ਕੇਂਦ੍ਰੀ' ਅਸਥਾਨ ਨਹੀਂ ਬਣ ਜਾਂਦਾ। ਨਾ ਹੀ ਦਰਬਾਰ ਸਾਹਿਬ ਨੂੰ ਇਤਹਾਸਿਕ ਪੱਖੋਂ ਸਿਖ ਮੱਤ ਦੇ 'ਕੇਂਦਰੀ' ਅਸਥਾਨ ਦੇ ਤੌਰ ਤੇ ਦਰਸਾਉਣਾ ਵਾਜਬ ਹੈ ਕਿਉਂਕਿ ਅਜਿਹਾ ਕਰਨ ਨਾਲ ਸਿਖ ਮੱਤ ਦੇ ਦੂਸਰੇ ਅਤੀ ਮਹੱਤਵਪੂਰਨ ਅਸਥਾਨਾ ਦੀ ਪ੍ਰਤਿਸ਼ਠਾ ਨੂੰ ਠੇਸ ਵਜਦੀ ਹੈ। ਸਿਖ ਮੱਤ ਵਿਚ ਦਰਬਾਰ ਸਾਹਿਬ ਅਤੇ 'ਅਕਾਲ ਤਖਤ' ਦੇ 'ਮੇਲ' ਦਾ ਕੋਈ ਐਸਾ ਸੰਕਲਪ ਮੌਜੂਦ ਨਹੀਂ ਜਿਸ ਨਾਲ ਅੰਮ੍ਰਿਤਸਰ "ਸੰਸਾਰ ਦੇ ਇਤਹਾਸ ਕੋਲ ਦੈਵੀ ਬਰਕਤਾਂ ਵਾਲਾ ਕੇਵਲ ਮਾਤ੍ਰ ਇਕੋ ਇੱਕ ਕੇਂਦਰੀ ਅਸਥਾਨ" ਬਣ ਗਿਆ ਹੋਵੇ। ਅਜਿਹਾ ਵਿਚਾਰ ਪਰਗਟ ਕਰਨਾ ਤਾਂ ਫੋਕੀ ਫੜ੍ਹ

ਮਾਰਨ ਵਾਲੀ ਗੱਲ ਬਣ ਜਾਂਦੀ ਹੈ (ਅਖੌਤੀ ਅਕਾਲ-ਤਖਤ ਸਬੰਧੀ ਅਜਿਹੀਆਂ ਫੜ੍ਹਾਂ ਹੋਰ ਵਿਦਵਾਨਾਂ ਨੇ ਵੀ ਮਾਰੀਆਂ ਹਨ: ਵੇਖੋ ਪੰਨਾਂ 135-137)। ਇਹ ਤੱਥ ਬੜੀ ਹੀ ਹੈਰਾਨੀ ਪੈਦਾ ਕਰਨ ਵਾਲਾ ਹੈ ਕਿ ਜਿਹੜਾ ਕਾਲਾ ਅਫਗਾਨਾ ਗੁਰਮੱਤ ਨੂੰ ਮਲੀਆਮੇਟ ਕਰਨ ਦੇ ਮਨਸ਼ੇ ਨਾਲ ਤਿਆਰ ਕੀਤੀ ਗਈ ਪੁਸਤਕ '**ਗੁਰਬਿਲਾਸ ਪਾਤਸ਼ਾਹੀ 6**' ਵਿਚਲੀਆਂ ਮਨਮੱਤਾਂ ਨੂੰ ਇਤਨੀ ਬੇਬਾਕੀ ਅਤੇ ਨਿਡੱਰਤਾ ਨਾਲ ਬੇਨਕਾਬ ਕਰਦਾ ਹੈ ਉਹ ਆਪ ਇਸ ਪੁਸਤਕ ਵਿਚਲੀ ਸਭ ਤੋਂ ਵੱਧ ਖਤਰਨਾਕ ਮਨਮੱਤ ਅਖੌਤੀ ਅਕਾਲ-ਤਖਤ ਦੇ ਜਾਲ ਵਿਚ ਉਲਝਿਆ ਨਜ਼ਰ ਆਉਂਦਾ ਹੈ। ਇਸ ਸਥਿਤੀ ਨੂੰ ਪੁਸਤਕ '**ਗੁਰਬਿਲਾਸ ਪਾਤਸ਼ਾਹੀ 6**' ਦੀ ਸਫਲਤਾ ਦੀ ਉਦਾਹਰਨ ਵੀ ਮੰਨਿਆਂ ਜਾ ਸਕਦਾ ਹੈ ਅਤੇ ਨਿਰਬਲ ਸਿਖ-ਮਾਨਸਿਕਤਾ ਦੀ ਮਨਮੱਤਾਂ ਤੋ ਸਹਿਜੇ ਹੀ ਸਮੋਹਿਕ ਹੋ ਜਾਣ ਦੀ ਪ੍ਰਵਿਰਤੀ ਦਾ ਸਬੂਤ ਵੀ। ਖੈਰ, ਉਪੱਰ ਦਿੱਤੇ ਵਿਸ਼ਲੇਸ਼ਣ ਤੋਂ ਇਹ ਸਪਸ਼ਟ ਹੋ ਜਾਂਦਾ ਹੈ ਕਿ ਨੰਬਰ 2. ਵਾਲਾ ਬਿਆਨ 'ਅਕਾਲ-ਤਖਤ' ਸਬੰਧੀ ਕੋਈ ਠੋਸ ਸਿਧਾਂਤ ਪੇਸ਼ ਨਹੀਂ ਕਰ ਸਕਿਆ।

3. "ਅਕਾਲ ਤਖਤ ਇਕ ਸੰਕਲਪ ਹੈ, ਇਸ ਦੀ ਰਚਨਾ ਇਸ ਫਲਸਫੇ ਦਾ ਪ੍ਰਗਟਾਵਾ ਹੈ ਕਿ ਸਾਰੇ ਮਨੁੱਖ ਅਕਾਲ ਭਾਵ ਪ੍ਰਮਾਤਮਾਂ ਦੀ ਪਰਜਾ ਹਨ ਅਤੇ ਕੇਵਲ ਪ੍ਰਮਾਤਮਾਂ ਦਾ ਤਖਤ ਹੀ ਅਸਲੀ, ਸਦੀਵੀ ਅਤੇ ਸਰਵਉੱਚ ਹੈ। ਪਰਮਾਤਮਾਂ ਹੀ ਇਕ ਅਜਿਹੀ ਸ਼ਕਤੀ ਹੈ ਜੋ ਦੁਨਿਆਵੀ ਅਤੇ ਅਧਿਆਤਮਕ ਦੋਵ੍ਹਾਂ ਖੇਤਰਾਂ ਉੱਤੇ ਰਾਜ ਕਰਦੀ ਹੈ ਅਤੇ ਮਨੁੱਖ ਵਾਸਤੇ ਕੇਵਲ ਇਕੋ ਪਾਤਸ਼ਾਹ ਭਾਵ ਪਰਮਾਤਮਾਂ ਅੱਗੇ ਸਿਰ ਝੁਕਾਉਣਾ ਬਣਦਾ ਹੈ ਭਾਵ ਸਾਰੇ ਮਨੁੱਖਾਂ ਨੂੰ ਕੇਵਲ ਇਕ ਪ੍ਰਤੀ (ਪ੍ਰਭੂ ਪ੍ਰਤੀ) ਵਫਾਦਾਰੀ ਨਿਭਾਉਣੀ ਚਾਹੀਦੀ ਹੈ। ........... ਸਿੱਖ ਸਮਾਜ ਦੇ ਧਰਮਤਾਂਤਰਿਕ ਤਰਤੀਬ ਵਿਚ ਅਕਾਲ ਤਖਤ ਦਾ ਸਥਾਨ ਸਰਵਉੱਚ ਹੈ ਅਤੇ ਇਹ ਸਿੱਖ ਕੌਮ ਦੀ ਪਹਿਲੇ ਦਰਜੇ ਦੀ ਅਤੇ ਅੰਤਿਮ ਸ਼ਕਤੀ (authority) ਹੈ।"

**ਡਾ. ਹਰਜਿੰਦਰ ਸਿੰਘ ਦਿਲਗੀਰ**

**ਨੋਟ**: ਇਹ ਬਿਆਨ ਡਾ. ਹਰਜਿੰਦਰ ਸਿੰਘ ਦਿਲਗੀਰ ਦੀ ਅੰਗਰੇਜ਼ੀ ਵਿਚ ਲਿਖੀ ਪੁਸਤਕ '**Akal Takht: Concept and Role**' ('ਅਕਾਲ ਤਖਤ : ਸੰਕਲਪ ਅਤੇ ਭੂਮਿਕਾ') ਵਿੱਚੋਂ ਲਿਆ ਗਿਆ ਹੈ।

ਉਪੱਰ ਨੰਬਰ 3. ਤੇ ਦਰਜ ਬਿਆਨ ਅਸੰਗਤੀਆਂ ਨਾਲ ਭਰਪੂਰ ਹੈ। ਅੰਮ੍ਰਿਤਸਰ ਵਿਖੇ ਛੇਵੇਂ ਗੁਰੂ ਵੱਲੋਂ ਸਥਾਪਤ ਕੀਤੇ ਗਏ ਤਖਤ ਦੇ ਨਾਮ ਅਤੇ ਇਸ ਦੀ ਇਤਹਾਸਿਕ ਭੂਮਿਕਾ ਸਬੰਧੀ ਉੱਪਰ ਬਿਆਨ ਨੰਬਰ 1. ਸਬੰਧੀ ਕੀਤੀ ਗਈ ਟਿੱਪਣੀ ਦੇ ਅਰੰਭ ਵਿਚ ਸੰਖੇਪ ਵਿਚ ਦਸਿੱਆ ਜਾ ਚੁੱਕਾ ਹੈ। ਜੋ ਫਲਸਫਾ ਇਸ ਵਿਚਾਰ-ਅਧੀਨ ਬਿਆਨ ਵਿਚ ਅਖੌਤੀ 'ਅਕਾਲ-ਤਖਤ' ਨਾਲ ਜੋੜਿਆ ਗਿਆ ਹੈ ਉਹ ਤਾਂ ਸਿਖ ਮੱਤ ਦੇ **ਪਵਿੱਤਰ ਗ੍ਰੰਥ** ਵਿਚ ਪਹਿਲਾਂ ਤੋਂ ਹੀ ਮੌਜੂਦ ਹੈ। ਵਿਚਾਰ-ਅਧੀਨ ਬਿਆਨ ਵਿਚ ਦਿੱਤੇ ਗਏ ਪ੍ਰਭੂ ਦੇ ਸੰਕਲਪ ਵਿਚ '**ਜਪ**' ਬਾਣੀ ਵਿਚ ਅੰਕਿਤ ਪ੍ਰਭੂ ਦੇ ਰੂਪ ਦਾ 'ਕਰਤਾ ਪੁਰਖ' ਵਾਲਾ ਪੱਖ ਛੱਡ ਦਿੱਤਾ ਗਿਆ ਹੈ। ਇਸ ਤੋਂ ਤਾਂ ਇਹ ਲਗਦਾ ਹੈ

ਕਿ ਲੇਖਕ ਗੁਰੂ ਨਾਨਕ ਦੇਵ ਵੱਲੋਂ 'ਜਪ' ਬਾਣੀ ਦੇ ਅਰੰਭ ਵਿੱਚ ਦਿੱਤੇ ਗਏ ਰੱਬ ਸਬੰਧੀ ਫਲਸਫੇ ਤੋਂ ਸੰਤੁਸ਼ਟ ਨਹੀਂ ਅਤੇ ਉਹ ਇਸ ਫਲਸਫੇ ਨੂੰ ਕਿਸੇ ਅਖੌਤੀ 'ਅਕਾਲ-ਤਖਤ' ਵਿੱਚੋਂ ਲੱਭਣ ਦਾ ਯਤਨ ਕਰ ਰਿਹਾ ਹੈ, ਉਹ ਵੀ ਇਸ ਵਿਚ ਫੇਰ-ਬਦਲ ਕਰਕੇ। ਇਸ ਬਿਆਨ ਵਿਚ ਅਖੌਤੀ 'ਅਕਾਲ ਤਖਤ' ਨੂੰ ਅਨੁਚਿਤ ਤੌਰ ਤੇ 'ਸਰਵਉੱਚ' ਕਿਹਾ ਗਿਆ ਹੈ। ਇਸ ਲਈ ਇਸ ਬਿਆਨ ਵਿਚ ਇਕ ਵੱਡੀ ਅਸੰਗਤੀ ਇਹ ਨਜ਼ਰੀਂ ਪੈਂਦੀ ਹੈ ਕਿ ਸਿਖ ਸਮਾਜ ਲਈ 'ਸਰਵਉੱਚ' ਅਤੇ 'ਅੰਤਿਮ ਸ਼ਕਤੀ' ਤਾਂ ਗੁਰੂ ਗ੍ਰੰਥ ਹਨ ਕਿਉਂਕਿ ਉਹ ਸਿੱਖਾਂ ਦੇ ਗਿਆਰ੍ਹਵੇਂ ਗੁਰੂ ਹਨ। ਉਹਨਾਂ ਦੇ ਸਾਹਮਣੇ ਅਖੌਤੀ 'ਅਕਾਲ-ਤਖਤ' ਨੂੰ ਸਿਖ ਕੌਮ ਲਈ ਸਰਵਉੱਚ, ਪਹਿਲੇ ਦਰਜੇ ਦੀ ਅਤੇ ਆਖਰੀ ਸ਼ਕਤੀ (authority) ਬਣਾ ਕੇ ਪੇਸ਼ ਕਰਨਾ ਤਾਂ ਘੋਰ ਮਨਮੱਤ ਹੈ। ਸਪਸ਼ਟ ਹੈ ਕਿ ਨੰਬਰ 3. ਵਾਲਾ ਬਿਆਨ ਵੀ ਅਖੌਤੀ 'ਅਕਾਲ-ਤਖਤ' ਸਬੰਧੀ ਕੋਈ ਨਿਸਚਤ ਸਿਧਾਂਤ ਪੇਸ਼ ਨਹੀਂ ਕਰ ਸਕਿਆ।

4. "ਜੇ ਸਤਿਗੁਰੂ ਅਰਜਨ ਪਾਤਿਸ਼ਾਹ ਨੇ ਦਰਬਾਰ ਸਾਹਿਬ ਨੂੰ ਸਿੱਖੀ ਦੇ ਕੇਂਦਰ ਵਜੋਂ ਸਥਾਪਤ ਕੀਤਾ, ਤਾਂ ਇਸ ਦੀ ਮਹੱਤਤਾ ਨੂੰ ਹੋਰ ਵਧਾਉਂਦੇ ਹੋਏ ਹੀ, ਸਤਿਗੁਰੂ ਹਰਗੋਬਿੰਦ ਪਾਤਿਸ਼ਹ ਨੇ ਸਿੱਖੀ ਦਾ ਮੀਰੀ ਦਾ ਕੇਂਦਰ, ਅਕਾਲ ਬੁੰਗਾ, ਇਸ ਦੇ ਐਨ ਸਾਹਮਣੇ ਸਥਾਪਤ ਕਰਕੇ ਇਹ ਸਪਸ਼ਟ ਸੁਨੇਹਾ ਦੇ ਦਿਤਾ ਕਿ ਸਿੱਖ ਧਰਮ ਕੋਈ ਪੂਜਾ ਦਾ ਧਰਮ ਨਹੀਂ ਅਤੇ ਇਥੇ ਸ਼ੁਭ ਗੁਣਾਂ 'ਤੇ ਅਧਾਰਿਤ, ਨਿਰਮਲ ਜੀਵਨ ਜੁਗਤਿ ਰੂਪੀ ਭਗਤੀ ਅਤੇ ਇਨ੍ਹਾਂ ਅਨਮੋਲ ਸਿਧਾਂਤਾਂ ਦੀ ਰਖਿਆ ਵਾਸਤੇ ਸ਼ਕਤੀ ਦੀ ਵਰਤੋਂ ਦਾ ਇਕ ਲਾਜੁਆਬ ਸੁਮੇਲ ਹੈ।..... ਅਕਾਲ ਤਖਤ ਸਾਹਿਬ ਸਿੱਖ ਕੌਮ ਦੀ ਅਜ਼ਾਦ ਹਸਤੀ ਦਾ ਵੀ ਪ੍ਰਤੀਕ ਹੈ। ਸੋ ਅਕਾਲ ਤਖਤ ਕੇਵਲ ਇਕ ਇਮਾਰਤ ਨਹੀਂ ਬਲਕਿ ਫਲਸਫਾ ਹੈ, ਸਿਧਾਂਤ ਹੈ, ਇਮਾਰਤ ਤਾਂ ਕੇਵਲ ਸੰਕੇਤ ਹੈ।"

**ਰਾਜਿੰਦਰ ਸਿੰਘ, ਮੁੱਖ ਸੇਵਾਦਾਰ, ਸ਼੍ਰੋਮਣੀ ਖਾਲਸਾ ਪੰਚਾਇਤ**

**ਨੋਟ:** ਇਹ ਬਿਆਨ ਰਾਜਿੰਦਰ ਸਿੰਘ ਦੀ '**ਸਿਖਮਾਰਗ**' ਵੈਬਸਾਈਟ ਅਤੇ '**ਖਾਲਸਾਨਿਊਜ਼**' ਵੈਬਸਾਈਟ ਤੇ ਆਈ ਲੇਖ-ਲੜੀ 'ਅਕਾਲ ਤਖਤ ਸਾਹਿਬ ਅਤੇ ਅਖੌਤੀ ਜਥੇਦਾਰ ਦਾ ਅਹੁਦਾ' ਵਿੱਚੋਂ ਲਿਆ ਗਿਆ ਹੈ। ਇਹ ਲੇਖ-ਲੜੀ ਰਾਜਿੰਦਰ ਸਿੰਘ ਦੀ ਪੁਸਤਕ '**ਮਹੱਤਵਪੂਰਨ ਸਿੱਖ ਮੁੱਦ**' ਦੇ ਰੂਪ ਵਿਚ ਵੀ ਪ੍ਰਕਾਸ਼ਿਤ ਹੋ ਚੁੱਕੀ ਹੈ।

ਉਪਰੋਕਤ ਨੰਬਰ 4. ਵਾਲੇ ਬਿਆਨ ਵਿਚ ਅਨੇਕਾਂ ਅਤਿਕਥਨੀਆਂ ਸ਼ਾਮਲ ਹਨ। ਪਹਿਲੀ ਗੱਲ ਤਾਂ ਇਹ ਹੈ ਕਿ ਛੇਵੇਂ ਗੁਰੂ ਨੇ ਅੰਮ੍ਰਿਤਸਰ ਵਿਖੇ ਤਖਤ-ਅਸਥਾਨ ਸਥਾਪਤ ਕੀਤਾ ਸੀ 'ਅਕਾਲ-ਬੁੰਗਾ' ਨਹੀਂ। ਬੁੰਗਾ ਤਾਂ ਇਕ ਸਰਾਂ ਜਾਂ ਹੋਸਟਲ ਦੀ ਤਰਜ਼ ਤੇ ਨਿਰਮਾਣ ਕੀਤੀ ਗਈ ਇਕ ਰਿਹਾਇਸ਼ਗਾਹ ਨੂੰ ਕਿਹਾ ਜਾਦਾ ਰਿਹਾ ਹੈ। ਨਿਸਚੇ ਹੀ ਇਕ ਰਿਹਾਇਸ਼ੀ ਇਮਾਰਤ ਤਖਤ ਜਾਂ ਤਖਤ ਦਾ ਥੜ੍ਹਾ ਨਹੀਂ ਹੁੰਦੀ। ਦੂਸਰਾ, ਛੇਵੇਂ ਗੁਰੂ ਨੇ ਮੀਰੀ ਦਾ ਕੋਈ ਕੇਂਦਰ ਨਹੀਂ ਸੀ ਬਣਾਇਆ, ਉਹਨਾਂ ਨੇ ਤਾਂ ਸਿੱਖ ਜੀਵਨ-ਜਾਚ ਵਿਚ ਮੀਰੀ ਦਾ ਪੱਖ ਸ਼ਾਮਲ ਕਰ ਕੇ ਉਸ ਨੂੰ ਆਪਣੇ ਜੀਵਨ-

ਕਾਲ ਵਿਚ ਸਫਲਤਾ ਨਾਲ ਸਥਾਪਤ ਕੀਤਾ ਅਤੇ ਇਸ ਮਕਸਦ ਲਈ ਕਈ ਅੰਸ਼ਾਂ ਦੀ ਵਰਤੋਂ ਕੀਤੀ। ਛੇਵੇਂ ਗੁਰੂ ਵੱਲੋਂ ਅੰਮ੍ਰਿਤਸਰ ਵਿਖੇ ਸਥਾਪਤ ਕੀਤਾ ਗਿਆ ਤਖਤ-ਅਸਥਾਨ ਉਹਨਾਂ ਬਹੁਤ ਸਾਰੇ ਅੰਸ਼ਾਂ ਵਿੱਚੋਂ ਇਕ ਸੀ। ਇਹਨਾਂ ਕਈ ਅੰਸ਼ਾਂ ਵਿੱਚੋਂ ਕੇਵਲ ਇਕ ਅੰਸ਼ ਮੀਰੀ ਦਾ ਕੇਂਦਰ ਨਹੀਂ ਬਣ ਸਕਦਾ। ਅਖੌਤੀ 'ਅਕਾਲ-ਤਖਤ' (ਜਿਸ ਨੂੰ ਇੱਥੇ 'ਅਕਾਲ-ਬੁੰਗਾ' ਕਿਹਾ ਗਿਆ ਹੈ) ਦੇ ਬਣਨ ਨਾਲ ਦਰਬਾਰ ਸਾਹਿਬ ਦੀ ਮਹੱਤਤਾ ਵਧਦੀ ਨਹੀ ਸਗੋਂ ਇਸ ਨੂੰ ਤਾਂ ਖੋਰਾ ਲਗਦਾ ਹੈ। ਸਮਾਂ ਪਾ ਕੇ ਇਸ ਹੋਸਟਲ (ਬੁੰਗੇ) ਨੂੰ ਗੁਰਦੁਆਰੇ ਵਿਚ ਤਬਦੀਲ ਕਰਕੇ ਦਰਬਾਰ ਸਾਹਿਬ ਦੇ ਐਨ ਸਾਹਮਣੇ ਅਤੇ ਇਤਨਾ ਨੇੜੇ ਇਕ ਸ਼ਰੀਕ ਖੜ੍ਹਾ ਕਰ ਦਿੱਤਾ ਗਿਆ। ਵਿਚਾਰ-ਅਧੀਨ ਬਿਆਨ ਵਿਚ ਜਿਸ (ਮੀਰੀ-ਪੀਰੀ ਦੇ) ਸੁਨੇਹੇ ਦੀ ਗੱਲ 'ਇਥੇ' ਕਹਿ ਕੇ ਕੀਤੀ ਗਈ ਹੈ ਉਹ ਸੁਨੇਹਾ ਛੇਵੇਂ ਗੁਰੂ ਨੇ ਆਪਣੀ ਜੀਵਨ-ਸ਼ੈਲੀ ਰਾਹੀਂ ਦਿੱਤਾ ਸੀ ਨਾ ਕਿ ਇਕ ਭਵਨ ਜਾਂ ਇਕ ਥੜ੍ਹੇ ਦੇ ਨਿਰਮਾਣ ਰਾਹੀਂ। 'ਅਕਾਲ-ਬੁੰਗਾ' ਨਾਮੀ ਭਵਨ ਦੀ ਛੇਵੇਂ ਗੁਰੂ ਦੀ ਅੰਮ੍ਰਿਤਸਰ ਵਿਖੇ ਰਹੀ ਮੌਜੂਦਗੀ ਸਮੇਂ ਕੋਈ ਹੋਂਦ ਹੀ ਨਹੀਂ ਸੀ। ਇਹ ਵੀ ਅਤਿਕਥਨੀ ਹੈ ਕਿ ਅਖੌਤੀ 'ਅਕਾਲ-ਤਖਤ' ਦੀ ਵਿਵਸਥਾ 'ਸਿੱਖ ਕੌਮ ਦੀ ਅਜ਼ਾਦ ਹਸਤੀ ਦਾ ਪ੍ਰਤੀਕ' ਹੈ। ਸਿਖ ਗੁਰੂਆਂ ਨੇ ਹਰ ਮਨੁੱਖ ਅਤੇ ਹਰ ਵਰਗ ਦੇ ਬੁਨਿਆਦੀ ਹੱਕਾਂ ਦੀ ਅਜ਼ਾਦੀ ਦੀ ਗੱਲ ਕੀਤੀ ਹੈ ਅਤੇ ਉਹਨਾਂ ਨੇ ਇਹਨਾਂ ਮਨੁੱਖੀ ਹੱਕਾਂ ਦੀ ਰਖਿੱਆ ਲਈ ਝੰਡਾ ਬੁਲੰਦ ਕਰਦੇ ਹੋਏ ਸਾਰੀ ਮਨੁੱਖਤਾ ਦੀ ਬਰਾਬਰੀ ਅਤੇ ਭਲਾਈ ਲਈ ਸੰਘਰਸ਼ ਕਰਨ ਦੀ ਪ੍ਰੇਰਨਾ ਦਿੱਤੀ ਹੈ। ਕੇਵਲ 'ਸਿੱਖ ਕੌਮ ਦੀ ਅਜ਼ਾਦ ਹਸਤੀ' ਦੀ ਗੱਲ ਕਰਨ ਵਾਲਾ ਕੋਈ ਵੀ ਪ੍ਰਤੀਕ ਗੁਰਮੱਤ ਦਾ ਅਨੁਸਾਰੀ ਨਹੀਂ ਹੋ ਸਕਦਾ। ਸਪਸ਼ਟ ਹੈ ਕਿ ਉਪਰੋਕਤ ਬਿਆਨ ਰਾਹੀਂ ਅਖੌਤੀ 'ਅਕਾਲ-ਤਖਤ' ਨਾਲ ਸਬੰਧਤ ਕੋਈ ਸਪਸ਼ਟ ਫਲਸਫਾ ਜਾਂ ਸਿਧਾਂਤ ਪੇਸ਼ ਨਹੀਂ ਕੀਤਾ ਜਾ ਸਕਿਆ।

5. "......ਅਕਾਲ ਪੁਰਖ ਵੱਲੋਂ ਕੀਤੀਆਂ ਜਾ ਰਹੀਆਂ ਬਖਸ਼ਿਸ਼ਾਂ ਵਿੱਚੋਂ ਹੀ ਗੁਰੂ ਹਰਗੋਬਿੰਦ ਸਾਹਿਬ ਨੇ ਅਕਾਲ ਤਖਤ ਸਾਹਿਬ ਨੂੰ ਪਰਗਟ ਕੀਤਾ, ਜੋ ਸਿੱਖਾਂ ਸਮੇਤ ਸਮੂਹ ਮਨੁੱਖਤਾ ਦੀ ਬਹੁ-ਦਿਸ਼ਾਈ ਰੱਖਿਆ ਦੀ ਜਾਮਨ ਸੰਸਥਾ ਹੈ।....... ਅਕਾਲ ਤਖਤ ਸਾਹਿਬ, ਸਰਬੱਤ ਖਾਲਸਾ ਦੀ ਸਾਂਝੀ ਅਤੇ ਸਿੱਖ ਪੰਥ ਦੀ ਸਮੂਹਿਕ ਸਿਆਣਪ ਦਾ ਪ੍ਰਤੀਨਿਧਤਵ ਕਰਦੀ ਸਰਵਉੱਚ ਸੰਸਥਾ ਹੈ .............

ਰੂਹਾਨੀ-ਧਾਰਮਿਕ ਅਤੇ ਸਮਾਜਿਕ-ਰਾਜਨੀਤਕ ਜੀਵਨ ਦੇ ਹਰ ਖੇਤਰ ਵਿਚ ਅਕਾਲ ਤਖਤ ਸਾਹਿਬ ਪੰਥ ਦੇ 'ਸਰਵਉੱਚ ਰਾਜ ਸਿੰਘਾਸਣ' ਹਨ, .........."

**ਭਾਈ ਹਰਿਸਿਮਰਨ ਸਿੰਘ**

**ਨੋਟ:** ਇਹ ਬਿਆਨ ਭਾਈ ਹਰਿਸਿਮਰਨ ਸਿੰਘ ਦੀ ਲਿਖੀ ਹੋਈ ਪੁਸਤਕ **'ਤੀਸਰੇ ਬਦਲ ਦਾ ਸੱਚ ਅਕਾਲ ਤਖਤ ਸਾਹਿਬ ਦੀ ਗਲੋਬਲ ਦ੍ਰਿਸ਼ਟੀ'** ਵਿੱਚੋਂ ਲਿਆ ਗਿਆ ਹੈ।

ਉਪਰੋਕਤ ਬਿਆਨ ਵਿਚ ਦਰਜ ਤਿੰਨੇਂ ਹਿੱਸੇ ਭਾਈ ਹਰਿਸਿਮਰਨ ਸਿੰਘ ਦੀ

ਲਿਖੀ ਪੁਸਤਕ '**ਤੀਸਰੇ ਬਦਲ ਦਾ ਸੱਚ ਅਕਾਲ ਤਖਤ ਸਾਹਿਬ ਦੀ ਗਲੋਬਲ ਦ੍ਰਿਸ਼ਟੀ**' ਦੇ ਪੰਨਾਂ 118-119 ਉੱਤੇ 'ਅਕਾਲ ਤਖਤ ਸਾਹਿਬ ਦੀ ਸ਼ਖਸੀਅਤ' ਸਿਰਲੇਖ ਹੇਠ ਪੇਸ਼ ਕੀਤੀ ਗਈ ਲਿਖਤ ਵਿੱਚੋਂ ਲਏ ਗਏ ਹਨ। ਇਸ ਲਿਖਤ ਵਿਚ ਲੇਖਕ ਨੇ 'ਅਕਾਲ-ਤਖਤ' ਦੇ ਸੰਕਲਪ, ਸਿਧਾਂਤ ਅਤੇ ਸੰਸਥਾ ਸਬੰਧੀ ਆਪਣੇ ਵਿਚਾਰ ਦੇਣ ਦਾ ਦਾਵਾ ਕੀਤਾ ਹੈ ਅਤੇ ਇਸ ਦੀ ਪ੍ਰੋੜਤਾ ਹਿਤ ਇੱਥੇ ਉਸ ਨੇ ਨੌਂ ਨੁਕਤੇ ਦਰਜ ਕੀਤੇ ਹਨ। ਪਰੰਤੂ ਇਹ ਸਪਸ਼ਟ ਨਹੀਂ ਕੀਤਾ ਗਿਆ ਕਿ ਉਹ 'ਅਕਾਲ-ਤਖਤ' ਦੇ ਸਿਧਾਂਤ ਸਬੰਧੀ ਗੱਲ ਲਿਖਤ ਦੇ ਕਿਹੜੇ ਹਿੱਸੇ ਵਿਚ ਕਰ ਰਿਹਾ ਹੈ। ਉਪਰੋਕਤ ਤਿੰਨ ਟਿੱਪਣੀਆਂ ਇਸ ਲਿਖਤ ਵਿਚ ਦਿੱਤੇ ਗਏ ਵਿਚਾਰਾਂ ਦੇ ਕੇਂਦਰ ਤੇ ਭਾਸਦੀਆਂ ਹਨ। ਇੱਥੇ ਲੇਖਕ ਦੇ ਦਾਵੇ ਡਾ. ਹਰਜਿੰਦਰ ਸਿੰਘ ਦਿਲਗੀਰ ਦੇ ਉੱਪਰ ਆਏ ਦਾਵਿਆਂ ਦੀ ਕਿਸਮ ਦੇ ਹੀ ਹਨ। ਪਹਿਲਾ ਵਿਚਾਰ '**ਗੁਰਬਿਲਾਸ ਪਾਤਸ਼ਾਹੀ 6**' ਵਿਚ ਦਰਜ ਪੌਰਾਣਿਕ ਕਿਸਮ ਦੀ ਕਹਾਣੀ ਤੇ ਅਧਾਰਿਤ ਭਾਸਦਾ ਹੈ ਜਿਸ ਵਿਚ ਦੱਸਿਆ ਗਿਆ ਹੈ ਕਿ 'ਪਰਮਾਤਮਾ' ਨੇ (ਮਹਾਂਵਿਸ਼ਨੂੰ ਦੇ ਰੂਪ ਵਿਚ) ਆਪ ਪਰਗਟ ਹੋ ਕੇ ਗੁਰੂ ਹਰਿਗੋਬਿੰਦ ਨੂੰ 'ਅਕਾਲ-ਤਖਤ' ਉਸਾਰਨ ਦੀ ਹਦਾਇਤ ਕੀਤੀ ਸੀ। ਅਜਿਹੀ ਧਾਰਨਾ ਦਾ ਭਾਵ ਇਹ ਬਣਦਾ ਹੈ ਕਿ ਤਖਤ-ਅਸਥਾਨ ਦੀ ਸਥਾਪਤੀ ਦਾ ਕਦਮ ਸਿਖ ਲਹਿਰ ਦੇ ਸ਼ਾਂਤਮਈ ਢੰਗ ਨਾਲ ਆਪਣੇ ਸਿਖਰ ਤੇ ਪਹੁੰਚਣ ਤੇ ਗੁਰੂ ਅਰਜਨ ਦੇਵ ਦੀ ਹੋਈ ਸ਼ਹਾਦਤ ਵੇਲੇ ਦੇ ਹਾਲਾਤ ਮੁਤਾਬਿਕ ਪੰਜਵੇਂ ਗੁਰੂ ਵੱਲੋਂ ਆਪਣੇ ਤੌਰ ਤੇ ਜਾਂ ਉਹਨਾਂ ਦੇ ਆਦੇਸ਼ ਮੁਤਾਬਿਕ ਛੇਵੇਂ ਗੁਰੂ ਵੱਲੋਂ ਫੈਸਲਾ ਲੈਣ ਦਾ ਸਿੱਟਾ ਨਹੀਂ ਸੀ। ਇਸ ਤਰ੍ਹਾਂ ਵਿਚਾਰ-ਅਧੀਨ ਬਿਆਨ ਵਿਚਲਾ ਉਪਰੋਕਤ ਵਿਚਾਰ ਸਿਖ ਗੁਰੂਆਂ ਦੀ ਪ੍ਰਤਿਸ਼ਠਾ ਨੂੰ ਘਟਾਉਣ ਵਾਲਾ ਹੈ। ਛੇਵੇਂ ਗੁਰੂ ਨੇ ਤਖਤ-ਅਸਥਾਨ ਨੂੰ ਸਿਖ ਮੱਤ ਵਿਚ ਮੀਰੀ ਦੇ ਪੱਖ ਨੂੰ ਸ਼ਾਮਲ ਕਰਨ ਲਈ ਅਪਣਾਏ ਗਏ ਕਈ ਅੰਸ਼ਾਂ ਵਿੱਚੋਂ ਇਕ ਅੰਸ਼ ਦੇ ਤੌਰ ਤੇ ਸਥਾਪਤ ਕੀਤਾ ਸੀ ਨਾ ਕਿ "ਸਿੱਖਾਂ ਸਮੇਤ ਸਮੂਹ ਮਨੁੱਖਤਾ ਦੀ ਬਹੁ-ਦਿਸ਼ਾਈ ਰੱਖਿਆ ਦੀ ਜਾਮਨ ਸੰਸਥਾ" ਦੇ ਤੌਰ ਤੇ। ਦੂਸਰੇ ਪਾਸੇ 'ਅਕਾਲ-ਤਖਤ' ਨੂੰ ਗੁਰੂ ਗ੍ਰੰਥ ਅਤੇ ਦਰਬਾਰ ਸਾਹਿਬ ਦੇ ਮੌਜੂਦ ਹੁੰਦਿਆਂ 'ਸਰਵਉੱਚ ਸੰਸਥਾ' ਦਾ ਦਰਜਾ ਦੇਣਾ ਘੋਰ ਮਨਮੱਤ ਹੈ। ਇੱਸੇ ਤਰ੍ਹਾਂ ਸਿਖ ਧਰਮ ਦੇ ਗਿਆਰ੍ਹਵੇਂ ਗੁਰੂ ਦੇ ਮੌਜੂਦ ਹੁੰਦਿਆਂ 'ਅਕਾਲ-ਤਖਤ' ਨੂੰ 'ਸਰਵਉੱਚ ਰਾਜ ਸਿੰਘਾਸਣ' ਦਾ ਦਰਜਾ ਦੇਣਾ ਵੀ ਘੋਰ ਮਨਮੱਤ ਹੈ। ਗੁਰੂ ਗੋਬਿੰਦ ਸਿੰਘ ਨੇ ਸਿਖ ਪੰਥ ਨੂੰ ਰੂਹਾਨੀ-ਧਾਰਮਿਕ ਅਤੇ ਸਮਾਜਿਕ-ਰਾਜਨੀਤਕ ਜੀਵਨ ਵਿਚ ਅਗਵਾਈ ਪਰਾਪਤ ਕਰਨ ਲਈ ਗੁਰੂ ਗ੍ਰੰਥ ਦੇ ਲੜ ਲਾਇਆ ਸੀ ਨਾ ਕਿ ਅੰਮ੍ਰਿਤਸਰ ਵਿਚਲੇ ਤਖਤ-ਅਸਥਾਨ ਦੇ ਜਿਸ ਦੀ ਇਤਹਾਸਿਕ ਭੂਮਿਕਾ ਉਹਨਾਂ ਦਾਵਿਆਂ ਤੋਂ ਭਿੰਨ ਹੈ ਜੋ ਲੇਖਕ ਨੇ ਤਰਕਹੀਣ ਦਲੀਲਾਂ, ਨਿਰਅਧਾਰ ਦਾਵਿਆਂ ਅਤੇ ਬੇਲੋੜੇ ਵਿਸਥਾਰ ਰਾਹੀਂ ਪੁਸਤਕ '**ਤੀਸਰੇ ਬਦਲ ਦਾ ਸੱਚ ਅਕਾਲ ਤਖਤ ਸਾਹਿਬ ਦੀ ਗਲੋਬਲ ਦ੍ਰਿਸ਼ਟੀ**' ਵਿਚ ਕੀਤੇ ਹਨ। ਉਂਜ ਇਸ ਵੱਡ-ਅਕਾਰੀ ਪੁਸਤਕ ਵਿਚ ਕਿਧਰੇ ਵੀ ਅਖੌਤੀ 'ਅਕਾਲ-ਤਖਤ' ਦੇ 'ਸਿਧਾਂਤ' ਦੀ ਸਿੱਧੇ ਤੌਰ ਤੇ ਦੋ-ਚਾਰ

ਵਾਕਾਂ ਵਿਚ ਪੇਸ਼ਕਾਰੀ ਕੀਤੀ ਹੋਈ ਨਹੀਂ ਮਿਲਦੀ। ਇਸ ਤਰ੍ਹਾਂ ਉਪਰੋਕਤ ਬਿਆਨ ਅਖੌਤੀ 'ਅਕਾਲ-ਤਖਤ' ਨਾਲ ਸਬੰਧਤ ਕੋਈ ਸਪਸ਼ਟ ਫਲਸਫਾਈ ਸਿਧਾਂਤ ਪੇਸ਼ ਨਹੀਂ ਕਰਦਾ।

6. "i. ਸਿੱਖਾਂ ਦਾ ਕੋਈ ਤਖਤ ਨਹੀਂ ਹੈ।

ii. ਇਕੋ ਇੱਕ ਅਕਾਲ ਦਾ ਤਖਤ ਹੈ, ਜਿਸ ਦਾ ਕੇਂਦਰ ਕੋਈ ਖਾਸ ਥਾਂ, ਕੋਈ ਖਾਸ ਇਮਾਰਤ ਨਹੀਂ ਮਿਥੀ ਜਾ ਸਕਦੀ, ਇਹ ਇੱਕ (ਸਚਾਈ ਤੇ ਚੱਲਣ ਦਾ) ਸਿਧਾਂਤ ਹੈ, ਜਿਸ ਦਾ ਕੇਂਦਰ ਹਰ ਸਿੱਖ ਦਾ ਹਿਰਦਾ ਹੈ।

iii. ਹਿਰਦੇ ਵਿੱਚ ਵਸਦੇ, ਅਕਾਲ ਤਖਤ ਸਿਧਾਂਤ ਦੀ, ਕੋਈ ਸਿੱਖ ਕਿਸੇ ਵੀ ਰੂਪ ਵਿੱਚ ਨਿਰਾਦਰੀ ਕਰਨ ਬਾਰੇ ਸੋਚ ਵੀ ਨਹੀਂ ਸਕਦਾ, ਬਲਕਿ ਇਸ ਦੀ ਰਖਵਾਲੀ ਕਰਨ ਦੀ ਜ਼ਿਮੇਵਾਰੀ ਅਕਾਲ ਪੁਰਖ ਦੀ ਫੌਜ, ਖਾਲਸੇ ਦੀ ਹੈ।"

**ਅਮਰ ਜੀਤ ਸਿੰਘ ਚੰਦੀ**

**ਨੋਟ:** ਇਹ ਬਿਆਨ ਅਮਰ ਜੀਤ ਸਿੰਘ ਚੰਦੀ ਦੇ ਲੇਖ 'ਸਿੱਖੀ ਵਿੱਚ ਅਕਾਲ ਤਖਤ ਦੀ ਥਾਂ ?' ਵਿੱਚੋਂ ਲਿਆ ਗਿਆ ਹੈ ਜੋ '**ਸਿਖਮਾਰਗ**' ਵੈਬਸਾਈਟ ਦੀ 'ਲੇਖ ਲੜੀ ਦੂਜੀ' ਵਿਚ ਸ਼ਾਮਲ ਹੈ।

ਉਪਰੋਕਤ ਬਿਆਨ ਵਿਚ ਲੇਖਕ ਵੱਲੋਂ ਨੰਬਰ i. ਤੇ ਸਪਸ਼ਟ ਕੀਤਾ ਗਿਆ ਹੈ ਕਿ ਸਿੱਖਾਂ ਦਾ ਦੁਨਿਆਵੀ ਤਖਤ ਕੋਈ ਨਹੀਂ ਭਾਵ ਉਹ ਛੇਵੇਂ ਗੁਰੂ ਜਾਂ ਬਾਕੀ ਗੁਰੂਆਂ ਵੱਲੋਂ ਤਖਤ ਦਾ ਥੜ੍ਹਾ ਉਸਾਰਨ ਜਾਂ ਤਖਤ-ਅਸਥਾਨ ਸਥਾਪਤ ਕਰਨ ਦੇ ਤੱਥ ਤੋਂ ਹੀ ਮੁਨਕਰ ਹੈ। ਨੰਬਰ ii. ਤੇ ਉਹ ਕੇਵਲ ਹਿਰਦੇ ਵਿਚ ਵੱਸੇ ਸਚਾਈ ਤੇ ਚੱਲਣ ਦੇ ਸਿਧਾਂਤ ਨੂੰ 'ਅਕਾਲ-ਤਖਤ' (ਭਾਵ 'ਪ੍ਰਭੂ ਦਾ ਤਖਤ') ਮੰਨਦਾ ਹੈ। ਨੰਬਰ iii. ਤੇ ਉਹ ਸੁਹਿਰਦ ਸਿੱਖਾਂ (ਫੌਜ ?) ਤੋਂ ਇਸ "ਹਿਰਦੇ ਵਿੱਚ ਵਸਦੇ, ਅਕਾਲ ਤਖਤ ਸਿਧਾਂਤ" ਦਾ ਨਿਰਾਦਰ ਕਰਨ ਦੀ ਬਜਾਇ ਇਸ ਦੀ ਰਖਵਾਲੀ ਕਰਨ ਦੀ ਤਵੱਕੋਂ ਰੱਖਦਾ ਹੈ। ਇਸ ਤਰ੍ਹਾਂ ਲੇਖਕ ਛੇਵੇਂ ਗੁਰੂ ਵੱਲੋਂ ਤਖਤ-ਅਸਥਾਨ ਸਥਾਪਤ ਕਰਨ ਦੇ ਯੋਗਦਾਨ ਨੂੰ ਨਕਾਰ ਗਿਆ ਹੈ ਅਤੇ ਦੂਸਰੇ ਪਾਸੇ ਸਚਾਈ ਤੇ ਚੱਲਣ ਦੇ ਸਿਧਾਂਤ ਨੂੰ 'ਅਕਾਲ-ਤਖਤ' ਕਹਿ ਰਿਹਾ ਹੈ। ਹੁਣ ਇਹ ਸੋਚਣ ਵਾਲੀ ਗੱਲ ਹੈ ਕਿ ਜੇਕਰ ਮਨੁੱਖੀ ਵਿਵਹਾਰ ਦਾ ਇਕ ਸਿਧਾਂਤ ਹੀ 'ਅਕਾਲ-ਤਖਤ' ਹੈ ਤਾਂ ਲੇਖਕ ਦੀ ਸੋਚ ਵਿਚਲੇ 'ਅਕਾਲ-ਤਖਤ' ਦਾ ਆਪਣਾ ਸਿਧਾਂਤ ਕੀ ਹੋਇਆ। ਇਸ ਤੋਂ ਇਹ ਸਪਸ਼ਟ ਹੁੰਦਾ ਹੈ ਉਪਰੋਕਤ ਬਿਆਨ ਵਿਚ ਵਿਅਕਤ ਕੀਤਾ ਗਿਆ 'ਅਕਾਲ-ਤਖਤ' ਦਾ ਸੰਕਲਪ ਇਕ ਭੰਬਲਭੂਸਾ ਖੜਾ ਕਰਨ ਦਾ ਸਬੱਬ ਹੈ ਅਤੇ ਇੱਥੇ ਲੇਖਕ ਦੀ ਸੋਚ ਵਾਲੇ 'ਅਕਾਲ-ਤਖਤ' ਦਾ ਕੋਈ ਸਪ੍ਰਸ਼ਟ ਸਿਧਾਂਤ ਉੱਘੜਕੇ ਸਾਹਮਣੇ ਨਹੀਂ ਆਉਂਦਾ।

7. "ਅਕਾਲ ਤਖਤ ਇੱਕ ਫਲਸਫੇ ਦਾ ਨਾਮ ਹੈ ਜਿਸ ਨੂੰ ਇੱਕ ਪ੍ਰਤੀਕ

(ਦਰਬਾਰ ਸਾਹਿਬ ਸਾਮ੍ਹਣੇ ਗੁਰੂ ਉਸਾਰਿਆ ਤਖਤ) ਰਾਹੀਂ ਮਨੁੱਖਤਾ ਨੂੰ ਸਮਝਾਇਆ ਗਿਆ ਹੈ। ..........ਅਕਾਲ ਤਖਤ ਸ਼ਬਦ ਗੁਰੂ ਦੀ ਇਸ ਸਿੱਖਿਆ ਦਾ ਪਤ੍ਰੀਕਾਤਮਕ ਪ੍ਰਗਟਾਵਾ ਹੈ ਕਿ ਅਕਾਲ ਦੇ ਤਖਤ (ਪਰਮਾਤਮਾ) ਦਾ ਇਨਸਾਫ ਹੀ ਸਰਵੁੱਚ ਹੈ ਜਿਸ ਦੇ ਅਨੁਰੂਪ ਹੀ ਮਨੁੱਖ ਨੂੰ ਹੱਕ ਮੰਗਣਾ ਅਤੇ ਹੱਕ ਦੇਣਾ ਚਾਹੀਦਾ ਹੈ ਨਾਲ ਹੀ ਇਹ ਗੱਲ ਹਰ ਨਿਰੰਕਸ਼ ਮਾਨਸਿਕਤਾ ਨੂੰ ਸਮਝਣੀ ਚਾਹੀਦੀ ਹੈ। ਛੇਵੇਂ ਗੁਰੂ ਜੀ ਨੇ ਇਸੇ ਬਾਣੀ ਦੇ ਸਿਧਾਂਤ ਹੇਠ ਅਕਾਲ ਤਖਤ ਪ੍ਰਤੀਕ ਦੀ ਵਰਤੋਂ ਕੀਤੀ..........ਨਿਰਸੰਦੇਹ ਅਕਾਲ ਤਖਤ ਉਸਾਰੀ ਦੇ ਪਿਛੇ ਦੀ ਵਿਚਾਰਧਾਰਾ ਬਾਣੀ ਅਨੁਰੂਪ ਸੀ।"

**ਹਰਦੇਵ ਸਿੰਘ ਜੰਮ**

ਨੋਟ: ਉਪਰੋਕਤ ਬਿਆਨ '**ਸਿਖਮਾਰਗ**' ਵੈਬਸਾਈਟ ਤੇ ਹਰਦੇਵ ਸਿੰਘ ਜੰਮੂ ਦੇ 17.04.2011 ਨੂੰ ਪਾਏ ਗਏ ਪੱਤਰ ਵਿੱਚੋਂ ਲਿਆ ਗਿਆ ਹੈ।

ਉਪਰੋਕਤ ਬਿਆਨ ਵਿਚ ਇਕ ਵੱਡੀ ਅਸੰਗਤੀ ਇਹ ਨਜ਼ਰੀਂ ਪੈਂਦੀ ਹੈ ਕਿ 'ਅਕਾਲ-ਤਖਤ' ਅਤੇ 'ਗੁਰੂ ਉਸਾਰਿਆ ਤਖਤ' ਨੂੰ ਦੋ ਵੱਖਰੀਆਂ-ਵੱਖਰੀਆਂ ਪ੍ਰਸਥਿਤੀਆਂ ਦੇ ਤੌਰ ਤੇ ਪੇਸ਼ ਕੀਤਾ ਗਿਆ ਹੈ: 'ਅਕਾਲ-ਤਖਤ' ਨੂੰ ਇਕ ਫਲਸਫੇ ਦੇ ਤੌਰ ਤੇ ਅਤੇ 'ਗੁਰੂ ਉਸਾਰੇ ਤਖਤ' ਨੂੰ ਇਕ ਪ੍ਰਤੀਕ ਦੇ ਤੌਰ ਤੇ। ਦੂਸਰਾ ਇੱਥੇ ਸ਼ਬਦ-ਗੁਰੂ ਭਾਵ ਗੁਰਬਾਣੀ ਦੀ ਸਿਖਿੱਆ ਦਾ ਜ਼ਿਕਰ ਕੀਤਾ ਗਿਆ ਹੈ ਪਰੰਤੂ ਇਹ ਦਸਿੱਆ ਨਹੀਂ ਗਿਆ ਕਿ ਇਹ ਸਿਖਿੱਆ ਗੁਰਬਾਣੀ ਦੇ ਕਿਸ ਹਿੱਸੇ ਵਿਚ ਦਰਜ ਹੈ। ਇਸ ਤੋਂ ਅੱਗੇ ਛੇਵੇਂ ਗੁਰੂ ਦੇ 'ਉਸਾਰੇ' ਤਖਤ (ਹੁਣ 'ਤਖਤ' ਦੀ ਜਗਹ ਤੇ 'ਅਕਾਲ ਤਖਤ' ਵਰਤ ਲਿਆ ਗਿਆ ਹੈ) ਨੂੰ ਇਸ ਸਿਖਿੱਆ (ਸਿਧਾਂਤ) ਦੇ ਪ੍ਰਤੀਕ ਦੇ ਤੌਰ ਤੇ ਦਰਸਾਇਆ ਗਿਆ ਹੈ। ਇੱਥੇ ਇਹ ਸਵਾਲ ਪੈਦਾ ਹੋ ਜਾਂਦਾ ਹੈ ਕਿ ਗੁਰੂ ਗੁਰਬਾਣੀ ਵਿਚ ਦਰਜ ਸਿਖਿੱਆ (ਸਿਧਾਂਤ) ਦੇ ਕਿਸੇ 'ਪ੍ਰਤੀਕ' ਦੀ ਵਰਤੋਂ ਕਿਵੇਂ ਕਰਨਗੇ। ਕਿਸੇ ਵਸਤੂ ਦੀ ਵਰਤੋਂ ਦੋ ਪਰਕਾਰ ਨਾਲ ਹੋ ਸਕਦੀ ਹੈ:

i. ਜਿਸ ਮਕਸਦ ਲਈ ਉਸ ਵਸਤੂ ਦੀ ਆਮ ਕਰਕੇ ਵਰਤੋਂ ਹੁੰਦੀ ਹੈ। ਇੱਥੇ ਤਖਤ ਦੀ ਵਰਤੋਂ ਬਾਦਸ਼ਾਹਤ ਦੇ ਹਿੱਸੇ ਵਜੋਂ ਹੋਵੇਗੀ। ਛੇਵੇਂ ਗੁਰੂ (ਸਿਖ ਮੱਤ ਵਿਚ ਮੀਰੀ ਦਾ ਪੱਖ ਉਜਾਗਰ ਕਰਨ ਹਿਤ) ਬਾਦਸ਼ਾਹ ਵਾਂਗ ਵਿਚਰਦੇ ਸਨ ਅਤੇ ਤਖਤ ਦੀ ਵਰਤੋਂ ਕਰਦੇ ਸਨ।

ii. ਪ੍ਰਤੀਕ ਦੇ ਤੌਰ ਤੇ। ਉਦਾਹਰਨ ਦੇ ਤੌਰ ਤੇ ਫੁੱਲ ਨੂੰ ਆਮ ਕਰਕੇ ਸਜਾਵਟ ਵਾਸਤੇ ਵਰਤਿਆ ਜਾਂਦਾ ਹੈ ਪ੍ਰੰਤੂ ਕਿਸੇ ਪੂਜਾ-ਅਸਥਾਨ ਤੇ ਭੇਂਟ ਕੀਤਾ ਗਿਆ ਫੁੱਲ ਧਾਰਮਿਕ ਸ਼ਰਧਾ ਦਾ ਪ੍ਰਤੀਕ ਬਣ ਜਾਂਦਾ ਹੈ। ਛੇਵੇਂ ਗੁਰੂ ਦੇ ਆਪਣੇ ਹੱਥੀਂ ਉਸਾਰੇ ਤਖਤ ਦੇ ਥੜ੍ਹੇ ਦੇ ਉੱਤੇ ਚੁਪ-ਚਾਪ ਰਹਿ ਕੇ ਬਿਰਾਜਮਾਨ ਹੁੰਦਿਆਂ ਹੋਇਆਂ ਉਹਨਾਂ ਦੇ ਮਨ ਵਿਚ ਵਸੀ ਗੁਰਬਾਣੀ ਦੀ ਉਪਰੋਕਤ ਸਿਖਿੱਆ ਤਖਤ ਦੇ ਪ੍ਰਤੀਕ ਰਾਹੀਂ ਕਿਵੇਂ ਅਭੀਵਿਅਕਤ ਹੋ ਜਾਂਦੀ ਸੀ ਇਹ ਸਪਸ਼ਟ ਨਹੀਂ ਕੀਤਾ ਗਿਆ। ਇੱਥੇ ਸੁਝਾਈ ਗਈ ਪ੍ਰਤੀਕ-ਪ੍ਰਣਾਲੀ ਦੇ ਅਨੁਸਾਰ ਤਾਂ ਅਖੌਤੀ 'ਅਕਾਲ-ਤਖਤ' ਦੀ

ਰੂਪ-ਰੇਖਾ ਇਸ ਪਰਕਾਰ ਹੋਵੇਗੀ: ਗੁਰਬਾਣੀ ਦਾ ਪ੍ਰਤੀਕ ਤਖਤ, ਤਖਤ ਦਾ ਪ੍ਰਤੀਕ ਅਕਾਲ-ਬੁੰਗਾ, ਅਕਾਲ ਬੁੰਗੇ ਦਾ ਪ੍ਰਤੀਕ 'ਅਕਾਲ-ਤਖਤ', 'ਅਕਾਲ-ਤਖਤ' ਦਾ ਪ੍ਰਤੀਕ ਜੱਥੇਦਾਰ, ਜੱਥੇਦਾਰ ਦਾ ਪ੍ਰਤੀਕ ਗਿਆਰਵ੍ਹਾਂ ਗੁਰੂ। ਸਿੱਟਾ:

ਜੱਥੇਦਾਰ = ਗਿਆਰ੍ਹਵਾਂ ਗੁਰੂ

ਉਪਰੋਕਤ ਬਿਆਨ ਵਿਚ ਅਖੌਤੀ 'ਅਕਾਲ-ਤਖਤ' ਦੀ ਉਸਾਰੀ ਦੇ ਪਿੱਛੇ ਜਿਸ 'ਬਾਣੀ ਅਨੁਰੂਪ' ਵਿਚਾਰਧਾਰਾ ਦਾ ਜ਼ਿਕਰ ਕੀਤਾ ਗਿਆ ਹੈ ਉਸ ਦੀ ਇਸ ਬਿਆਨ ਵਿਚ ਗੁਰਬਾਣੀ ਦੇ ਹਵਾਲੇ ਨਾਲ ਵਿਆਖਿਆ ਨਹੀਂ ਕੀਤੀ ਗਈ।

ਸਪਸ਼ਟ ਹੈ ਕਿ ਉਪਰੋਕਤ ਬਿਆਨ ਅਖੌਤੀ 'ਅਕਾਲ-ਤਖਤ' ਦੇ ਕਥਿਤ ਸਿਧਾਂਤ ਦੀ ਕੋਈ ਉੱਘੜਵੀਂ ਤਸਵੀਰ ਪੇਸ਼ ਨਹੀਂ ਕਰ ਸਕਿਆ।

8. "ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਅਕਾਲ ਤਖਤ,
ਨਿਰਭਉ, ਨਿਰਵੈਰ, ਅਕਾਲ ਮੂਰਤ, ਅਜੂਨੀ, ਸੈਭੰ,
ਅਤੇ
ਸਚ ਕੀ ਬਾਣੀ ਨਾਨਕੁ ਆਖੈ ਸਚੁ ਸੁਣਾਇਸੀ ਸਚ ਕੀ ਬੇਲਾ॥
ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤ ਸਾਰੇ ॥
ਗੁਰੂ ਬਾਣੀ ਕਹੈ ਸੇਵਕ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ॥

ਸਿਧਾਂਤ ਹੈ। ਜੋ ਮੀਰੀ ਪੀਰੀ ਸਮੇਤ ਸਿੱਖ ਦੇ ਜੀਵਨ ਦੇ ਹਰ ਪਹਿਲੂ ਵਿਚ ਅਗਵਾਈ ਕਰਦਾ ਹੈ। ਅਤੇ ਉਹ ਸਿਧਾਂਤ ਦੇਹ ਕਰਕੇ ਗੁਰੁ ਹਰ ਗੋਬਿੰਦ ਤੋਂ ਪਹਿਲੇ ਭੀ ਸੀ। ਅਤੇ ਦਰਬਾਰ ਸਾਹਿਬ ਵਿਚ ਪ੍ਰਕਾਸ਼ ਹੋ ਚੁਕਾ ਸੀ, ਗੁਰੂ ਹਰ ਗੋਬਿੰਦ ਸਾਹਿਬ ਜੀ ਨੇ ਦਰਬਾਰ ਸਾਹਿਬ ਦੇ ਸਾਹਮਣੇ ਇਕ ਅਸਥਾਨ ਇਸ ਲਈ ਬਣਵਾਇਆ, ਕਿ ਏਥੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਿਧਾਂਤ 'ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ' ਰੂਪ ਅਕਾਲ ਤਖਤ ਨੂੰ ਲੁਕਾਈ ਦੇ ਜੀਵਨ ਵਰਤਾਰੇ ਵਿੱਚ ਸਮਝਾਇਆ, ਫੈਲਾਇਆ ਅਤੇ ਅਪਣਾਇਆ ਜਾ ਸੱਕੇ। ਬਸ ਇਸ ਅਸਥਾਨ ਦਾ ਇਹੋ ਹੀ ਮਕਸਦ ਸੀ ਅਤੇ ਹੈ।"

**ਦਰਸ਼ਨ ਸਿੰਘ ਖਾਲਸਾ, ਸਾਬਕਾ 'ਜੱਥੇਦਾਰ ਅਕਾਲ ਤਖਤ'**

ਨੋਟ: ਇਹ ਬਿਆਨ 01 ਮਈ 2011 ਨੂੰ '**ਖਾਲਸਾਨਿਊਜ਼**' ਵੈਬਸਾਈਟ ਤੇ ਆਈ ਦਰਸ਼ਨ ਸਿੰਘ ਖਾਲਸਾ ਦੀ ਲਿਖਤ "ਅਕਾਲ ਤਖਤ, ਅਕਾਲ ਤਖਤ ਦੀ ਇਮਾਰਤ ਅਤੇ ਅਕਾਲ ਤਖਤ ਦਾ ਜਥੇਦਾਰ ਦਾ ਫਰਕ ਸਮਝਣ ਦੀ ਲੋੜ ਹੈ" ਵਿਚ ਦਰਜ ਹੈ।

ਵਿਚਾਰ-ਅਧੀਨ ਬਿਆਨ ਵਿਚ ਲੇਖਕ ਨੇ ਅਖੌਤੀ 'ਅਕਾਲ-ਤਖਤ' ਨੂੰ ਪਹਿਲਾਂ ਤਾਂ ਛੇਵੇਂ ਗੁਰੂ ਨਾਲ ਜੋੜਨ ਦੀ ਬਜਾਇ **ਪਵਿੱਤਰ ਗ੍ਰੰਥ** ਨਾਲ ਜੋੜਨ ਦੀ ਕੋਸ਼ਿਸ਼ ਕੀਤੀ ਹੈ। ਬਿਆਨ ਵਿਚ ਦਰਜ ਗੁਰਬਾਣੀ ਦੀਆਂ ਟੂਕਾਂ ਵਿਚ 'ਅਕਾਲ-ਤਖਤ' ਦੀ ਤਾਂ ਕੋਈ ਗੱਲ ਹੀ ਨਹੀਂ ਕੀਤੀ ਗਈ ਹੋਈ। ਇਸ ਤਰ੍ਹਾਂ ਉਪਰੋਕਤ ਟੂਕਾਂ ਦੇ ਭਾਵ-ਅਰਥ ਨੂੰ 'ਅਕਾਲ-ਤਖਤ' ਦੇ ਸਿਧਾਂਤ ਦੇ ਤੌਰ ਤੇ ਕਦਾਚਿਤ ਮਾਨਤਾ

ਨਹੀਂ ਦਿੱਤੀ ਜਾ ਸਕਦੀ। ਲੇਖਕ ਇਹ ਦਾਵ੍ਹਾ ਕਰਦਾ ਹੈ ਕਿ ਉਸ ਵੱਲੋਂ ਦਿੱਤਾ ਗਿਆ 'ਸਿਧਾਂਤ' (ਉਪਰੋਕਤ ਤਿੰਨ ਟੂਕਾਂ ਦਾ ਭਾਵ-ਅਰਥ 'ਮੀਰੀ-ਪੀਰੀ ਸਮੇਤ') 'ਸਿਖ ਦੇ ਜੀਵਨ ਦੇ ਹਰ ਪਹਿਲੂ ਵਿਚ ਅਗਵਾਈ ਕਰਦਾ ਹੈ'। ਇਸ ਪੱਖੋਂ ਵਿਚਾਰਿਆ ਜਾਵੇ ਤਾਂ ਗੁਰਬਾਣੀ ਦੀ ਹਰ ਸਤਰ ਦਾ ਭਾਵ-ਅਰਥ ਸਿੱਖਾਂ ਦੇ ਜੀਵਨ ਦੇ ਹਰ ਪਹਿਲੂ ਵਿਚ ਅਗਵਾਈ ਕਰਦਾ ਹੈ। ਇਸ ਪੱਖੋਂ ਤਾਂ ਸਮੁੱਚਾ ਪਵਿੱਤਰ ਗ੍ਰੰਥ ਹੀ 'ਅਕਾਲ-ਤਖਤ' ਦਾ ਸਿਧਾਂਤ ਹੋ ਗਿਆ। ਇਸ ਸਥਿਤੀ ਵਿਚ ਕਿਸੇ ਵੱਖਰੇ 'ਅਕਾਲ-ਤਖਤ' ਦੇ ਸੰਕਲਪ ਦੀ ਤਾਂ ਉੱਕਾ ਹੀ ਲੋੜ ਨਹੀਂ ਰਹਿ ਜਾਂਦੀ। ਆਪਣੀ ਲਿਖਤ ਦੀ ਅਗਲੀ ਸਤਰ ਵਿਚ ਹੀ ਲੇਖਕ ਇਹ ਦਾਵ੍ਹਾ ਪੇਸ਼ ਕਰ ਦਿੰਦਾ ਹੈ ਕਿ ਉਸ ਵੱਲੋਂ ਇੱਥੇ ਪੇਸ਼ ਕੀਤਾ ਗਿਆ 'ਸਿਧਾਂਤ' ਪਹਿਲੇ ਪੰਜ ਗੁਰੂਆਂ ਦੇ ਸ਼ਖਸੀ ਰੂਪ ਵਿਚ ('ਦੇਹ ਕਰਕੇ') ਵੀ ਮੌਜੂਦ ਸੀ ਅਤੇ ਇਹ ਦਰਬਾਰ ਸਾਹਿਬ ਵਿਚ ਭਾਵ ਆਦਿ ਗ੍ਰੰਥ ਦੇ ਰੂਪ ਵਿਚ 'ਪ੍ਰਕਾਸ਼ ਹੋ ਚੁੱਕਾ ਸੀ'। ਹੁਣ ਇਹ ਸੋਚਣ ਵਾਲੀ ਗੱਲ ਹੈ ਕਿ ਇਸ ਸਥਿਤੀ ਦੇ ਹੁੰਦਿਆਂ ਗੁਰੂ ਹਰਿਗੋਬਿੰਦ ਨੂੰ ਕੀ ਲੋੜ ਪੈ ਗਈ ਸੀ ਕਿ ਉਹਨਾਂ ਨੇ ਉੱਸੇ 'ਸਿਧਾਂਤ' ਦੇ ਪ੍ਰਗਟਾਵੇ ਹਿਤ ਦਰਬਾਰ ਸਾਹਿਬ ਦੀ ਬਰਾਬਰੀ ਤੇ ਅਤੇ ਆਦਿ ਗ੍ਰੰਥ ਦੇ ਐਨ ਸਾਹਮਣੇ ਇਕ ਹੋਰ 'ਅਸਥਾਨ' ਬਣਾ ਦਿੱਤਾ ਉਹ ਵੀ ਇਕ ਥੜ੍ਹੇ ਦੇ ਰੂਪ ਵਿਚ ? ਕੀ ਛੇਵੇਂ ਗੁਰੂ ਪਹਿਲੇ ਪੰਜ ਗੁਰੂਆਂ ਦੀ ਕਾਰਗੁਜ਼ਾਰੀ (ਦੇਹ ਕਰਕੇ) ਅਤੇ ਦਰਬਾਰ ਸਾਹਿਬ ਵਿਚ ਆਦਿ ਗ੍ਰੰਥ ਰਾਹੀਂ 'ਪ੍ਰਕਾਸ਼ ਹੋਏ' ਸਿਧਾਂਤ ਨਾਲ ਸੰਤੁਸ਼ਟ ਨਹੀਂ ਸਨ ? ਦੂਸਰੇ ਪਾਸੇ ਲੇਖਕ ਪਵਿੱਤਰ ਗ੍ਰੰਥ ਵਿੱਚੋਂ ਇਕ ਹੋਰ ਸਤਰ ਪੇਸ਼ ਕਰ ਦਿੰਦਾ ਹੈ: "ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ"। ਉਹ ਦਾਵ੍ਹਾ ਕਰਦਾ ਹੈ ਕਿ ਇਸ ਸਤਰ ਵਿਚਲਾ 'ਸਿਧਾਂਤ' (ਭਾਵ ਇਸ ਸਤਰ ਦਾ ਭਾਵ-ਅਰਥ) 'ਅਕਾਲ-ਤਖਤ' ਹੈ। ਪਹਿਲਾਂ ਤਾਂ ਇਥੇ ਬੜੀ ਹੀ ਅਜੀਬ ਸਥਿਤੀ ਇਹ ਪੈਦਾ ਹੋ ਜਾਂਦੀ ਹੈ ਕਿ ਉਪਰੋਕਤ ਸਤਰ ਗੁਰੂ ਤੇਗ ਬਹਾਦਰ ਦੀ ਰਚੀ ਹੋਈ ਹੈ ਅਤੇ ਛੇਵੇਂ ਗੁਰੂ ਦੇ ਵਕਤ ਤਾਂ ਇਹ ਸਤਰ ਆਦਿ ਗ੍ਰੰਥ ਵਿਚ ਸ਼ਾਮਲ ਹੀ ਨਹੀਂ ਸੀ। ਫਿਰ ਇਸ ਸਤਰ ਵਿਚਲਾ ਭਾਵ-ਅਰਥ ਛੇਵੇਂ ਗੁਰੂ ਦਾ ਰਚਿਆ ਹੋਇਆ (ਭਾਵੇਂ ਪ੍ਰਤੀਕਾਤਮਿਕ ਰੂਪ ਵਿਚ ਹੀ ਹੋਵੇ) 'ਅਕਾਲ-ਤਖਤ' ਕਿਵੇਂ ਹੋ ਗਿਆ ? ਉਪਰੋਕਤ ਗਲਤੀ ਦੇ ਨਾਲ-ਨਾਲ ਲੇਖਕ ਇਹ ਵੀ ਖਿਆਲ ਨਹੀਂ ਕਰ ਰਿਹਾ ਕਿ ਛੇਵੇਂ ਗੁਰੂ ਦੇ ਸਮੇਂ ਹਾਲੇ ਆਦਿ ਗ੍ਰੰਥ ਨੂੰ ਗਿਆਰ੍ਹਵੇਂ ਗੁਰੂ ਦੇ ਤੌਰ ਤੇ ਗੁਰਗੱਦੀ ਨਹੀਂ ਸੀ ਮਿਲੀ ਹੋਈ ਨਹੀਂ ਤਾਂ ਉਹ ਇੱਥੇ ਆਦਿ ਗ੍ਰੰਥ ਲਈ "ਸ੍ਰੀ ਗੁਰੂ ਗ੍ਰੰਥ ਸਾਹਿਬ ਜੀ" ਸ਼ਬਦਾਂ ਦਾ ਪਰਯੋਗ ਨਾ ਕਰਦਾ। ਇਸ ਤਰ੍ਹਾਂ ਉਪਰੋਕਤ ਬਿਆਨ ਵਿਚ ਪਹਿਲਾਂ ਲੇਖਕ ਗੁਰਬਾਣੀ ਵਿੱਚੋਂ ਤਿੰਨ ਟੂਕਾਂ ਦੀ ਚੋਣ ਕਰਦਾ ਹੈ ਅਤੇ ਉਹਨਾਂ ਦੇ ਭਾਵ-ਅਰਥ ਦੀ ਤਰਤੀਬ ਨੂੰ 'ਮੀਰੀ-ਪੀਰੀ ਸਮੇਤ' ('ਅਕਾਲ-ਤਖਤ' ਦਾ) 'ਸਿਧਾਂਤ' ਕਹਿ ਦਿੰਦਾ ਹੈ ਅਤੇ ਫਿਰ ਉਹ ਗੁਰਬਾਣੀ ਵਿੱਚੋਂ ਇਕ ਸਤਰ ("ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ") ਨੂੰ ਲੈ ਕੇ ਇਸਦੇ ਭਾਵ-ਅਰਥ ਨੂੰ ਸਿੱਧਾ ਹੀ 'ਅਕਾਲ-ਤਖਤ' ਕਹਿ ਦਿੰਦਾ ਹੈ। ਨਾਲ ਹੀ ਉਹ ਦਾਵ੍ਹਾ ਕਰਦਾ ਹੈ ਕਿ ਛੇਵੇਂ ਗੁਰੂ ਦੁਆਰਾ ਬਣਾਏ ਗਏ 'ਅਸਥਾਨ' ਦਾ ਮਕਸਦ ਇਹ

ਸੀ ਕਿ ਇਸ ਇਕ ਸਤਰ ਵਿਚਲੇ ਭਾਵ-ਅਰਥ ਨੂੰ ਲੁਕਾਈ ਦੇ ਜੀਵਨ ਵਰਤਾਰੇ (ਹੁਣ 'ਸਿਖ' ਦੀ ਜਗਹ ਤੇ 'ਲੁਕਾਈ' ਸ਼ਬਦ ਦਾ ਪਰਯੋਗ ਕੀਤਾ ਜਾ ਰਿਹਾ ਹੈ) ਵਿਚ "ਸਮਝਾਇਆ, ਫੈਲਾਇਆ ਅਤੇ ਅਪਣਾਇਆ ਜਾ ਸਕੇ"। ਛੇਵੇਂ ਗੁਰੂ ਦੇ ਸਾਹਮਣੇ ਨੌਵੇਂ ਗੁਰੂ ਦੀ ਉਚਾਰੀ ਹੋਈ ਪੰਕਤੀ ਰੱਖ ਕੇ ਉਸ ਦੇ ਭਾਵ-ਅਰਥ ਨੂੰ ਛੇਵੇਂ ਗੁਰੂ ਦਾ ਤਖਤ ਬਣਾ ਦੇਣਾ ਜਾਂ ਇਸ ਨੂੰ ਤਖਤ ਦੇ ਉਤਪੱਤੀ-ਕਾਂਡ (genesis) ਦੇ ਰੂਪ ਵਿਚ ਪੇਸ਼ ਕਰ ਦੇਣਾ ਇਕ ਅਟਕਲਪੱਚੂ ਤੋਂ ਵੱਧ ਕੁਝ ਵੀ ਨਹੀਂ। ਲੇਖਕ ਇਸ ਗੱਲ ਦਾ ਲੁਕੋ ਰੱਖ ਗਿਆ ਹੈ ਕਿ 'ਅਸਥਾਨ' ਤੋਂ ਉਸ ਦਾ ਕੀ ਭਾਵ ਹੈ, ਸਿੰਘਾਸਣ, ਥੜ੍ਹਾ (pedestal) ਜਾਂ ਕਿ ਕੋਈ ਇਮਾਰਤ। ਉਸ ਨੇ ਅਜਿਹਾ ਕਿਉਂ ਕੀਤਾ ਹੈ ਇਹ ਉਹ ਹੀ ਜਾਣੇ ਪਰੰਤੂ ਜੇਕਰ ਉਸ ਨੇ ਅਜਿਹਾ ਜਾਣ-ਬੁੱਝ ਕੇ ਕੀਤਾ ਹੈ ਤਾਂ ਇਹ ਸਿਖ ਕੌਮ ਨਾਲ ਕੀਤੀ ਗਈ ਸਰਾਸਰ ਧੋਖੇ ਦੀ ਕਾਰਵਾਈ ਹੈ। ਪਰਤੱਖ ਹੈ ਕਿ 'ਅਕਾਲ-ਤਖਤ' ਦੀ ਸਥਿਤੀ ਦੇ ਸਬੰਧ ਵਿਚ ਲੇਖਕ ਖੁਦ ਹੀ ਵੱਡੇ ਭੰਬਲਭੂਸਿਆਂ ਦਾ ਸ਼ਿਕਾਰ ਹੈ ਅਤੇ ਉਸ ਦਾ ਉਪਰੋਕਤ ਸਾਰਾ ਬਿਆਨ ਪਾਠਕਾਂ ਨੂੰ ਅਖੌਤੀ 'ਅਕਾਲ-ਤਖਤ' ਦੇ ਸਿਧਾਂਤ ਸਬੰਧੀ ਕੋਈ ਸਪਸ਼ਟ ਅਤੇ ਠੋਸ ਅਗਵਾਈ ਦੇਣ ਦੀ ਸਮਰੱਥਾ ਨਹੀਂ ਰੱਖਦਾ। (ਇੱਸੇ ਤਰ੍ਹਾਂ ਦੀਆਂ ਅਸੰਗਤੀਆਂ ਭਰਪੂਰ ਧਾਰਨਾਵਾਂ ਲਿਖਤ ਦੇ ਬਾਕੀ ਹਿੱਸੇ ਵਿਚ ਵੀ ਮਿਲਦੀਆਂ ਹਨ। ਸਾਰੀ ਲਿਖਤ ਪ੍ਰਤੀ ਹੱਥਲੀ ਪੁਸਤਕ ਦੇ ਲੇਖਕ ਦਾ ਪ੍ਰਤੀਕਰਮ '**ਸਿਖਮਾਰਗ**' ਵੈਬਸਾਈਟ ਦੀ 'ਲੇਖ ਲੜੀ ਚੌਥੀ' ਵਿਚ 'ਸਾਬਕਾ ਜਥੇਦਾਰ ਦਾ ਖਿਆਲੀ ਅਕਾਲ ਤਖਤ' ਦੇ ਸਿਰਲੇਖ ਹੇਠ ਸ਼ਾਮਲ ਲੇਖ ਵਿਚ ਵੇਖਿਆ ਜਾ ਸਕਦਾ ਹੈ।)

ਅਖੌਤੀ 'ਅਕਾਲ-ਤਖਤ' ਦੇ 'ਸਿਧਾਂਤ' ਸਬੰਧੀ ਉਪਰੋਕਤ ਅੱਠ ਬਿਆਨਾਂ ਦੇ ਕੀਤੇ ਗਏ ਵਿਸ਼ਲੇਸ਼ਣ ਦੇ ਤੁਲਨਾਤਮਕ ਅਧਿਐਨ ਵਿੱਚੋਂ ਬੜੇ ਹੀ ਦਿਲਚਸਪ ਤੱਥ ਉਜਾਗਰ ਹੁੰਦੇ ਹਨ ਜੋ ਹੇਠਾਂ ਪੇਸ਼ ਕੀਤੇ ਜਾ ਰਹੇ ਹਨ:

1. ਉਪਰੋਕਤ ਸਾਰੇ ਬਿਆਨ ਅਤਕਥਨੀਆਂ ਅਤੇ ਅਸੰਗਤੀਆਂ ਨਾਲ ਭਰਪੂਰ ਹਨ ਅਤੇ ਇਹਨਾਂ ਵਿੱਚੋਂ ਕਿਸੇ ਇਕ ਵਿਚ ਵੀ ਕੋਈ ਵਿਧੀਵਤ ਅਤੇ ਠੋਸ ਸਿਧਾਂਤ ਪੇਸ਼ ਹੁੰਦਾ ਨਜ਼ਰੀਂ ਨਹੀਂ ਪੈਂਦਾ।

2. ਉਪਰੋਕਤ ਅੱਠਾਂ ਬਿਆਨਾਂ ਵਿੱਚੋਂ ਕਿਸੇ ਇਕ ਵਿਚਲਾ ਵੀ ਅਖੌਤੀ 'ਅਕਾਲ-ਤਖਤ' ਦਾ ਸੰਕਲਪ ਕਿਸੇ ਦੂਸਰੇ ਬਿਆਨ ਵਿਚ ਪੇਸ਼ ਕੀਤੇ ਸੰਕਲਪ ਨਾਲ ਮੇਲ ਨਹੀਂ ਖਾਂਦਾ। ਭਾਵ ਹਰੇਕ ਬਿਆਨ ਵਿਚ ਅਖੌਤੀ 'ਅਕਾਲ-ਤਖਤ' ਦਾ ਇਕ ਵੱਖਰਾ ਸੰਕਲਪ ਦਿੱਤਾ ਹੋਇਆ ਹੈ। ਇਸ ਤੋਂ ਪਰਤੱਖ ਹੈ ਕਿ ਅਖੌਤੀ 'ਅਕਾਲ ਤਖਤ' ਦਾ ਕੋਈ ਨਿਸਚਤ ਅਤੇ ਸਵੈਸੰਪੰਨ ਸੰਕਲਪ ਜਾਂ ਸਿਧਾਂਤ ਕਦੇ ਮੌਜੂਦ ਹੀ ਨਹੀਂ ਰਿਹਾ (ਜੇਕਰ ਰਿਹਾ ਹੁੰਦਾ ਤਾਂ ਸਾਰੇ ਵਿਦਵਾਨਾਂ ਨੇ ਕੇਵਲ ਉਸ ਦਾ ਹੂਬਹੂ ਰੂਪ ਹੀ ਪੇਸ਼ ਕਰਨਾ ਸੀ)।

3. ਉਪਰੋਕਤ ਸਾਰੇ ਬਿਆਨ ਵੀਹਵੀਂ ਸਦੀ ਦੇ ਦੂਸਰੇ ਅੱਧ ਵਿਚ ਜਾਂ ਇੱਕੀਵੀ [illegible] 1920-30 [illegible]

ਦੇ ਸਮੇਂ ਦਾ ਬਿਆਨ ਉਪਲਭਦ ਨਹੀਂ ਜਿਸ ਰਾਹੀਂ ਉਸ ਸੰਕਲਪ ਦੀ ਨਿਸ਼ਾਨਦੇਹੀ ਹੋ ਸਕੇ ਜਿਸ ਦੇ ਅਧਾਰ ਤੇ 1926 ਈਸਵੀ ਤੋਂ ਅਖੌਤੀ 'ਅਕਾਲ-ਤਖਤ' ਦੀ ਵਿਵਸਥਾ ਹੋਂਦ ਵਿਚ ਆਈ ਸੀ।

4. ਉਪਰੋਕਤ ਸਾਰੇ ਬਿਆਨਾਂ ਵਿਚੋਂ ਕੋਈ ਇਕ ਵੀ ਅਖੌਤੀ 'ਅਕਾਲ-ਤਖਤ' ਦੀ ਹੋਂਦ, ਰਚਨਾ, ਮਕਸਦ ਅਤੇ ਭੂਮਿਕਾ ਸਬੰਧੀ ਸੂਤਰ ਰੂਪ ਵਿਚ ਕੋਈ ਜਾਣਕਾਰੀ ਦੇਣ ਦੇ ਸਮਰੱਥ ਨਹੀਂ।

ਉਪਰੋਕਤ ਅੱਠ ਬਿਆਨਾਂ ਦੇ ਅਧਿਐਨ ਦੇ ਅਧਾਰ ਤੇ ਇਹ ਕਿਹਾ ਜਾ ਸਕਦਾ ਹੈ ਕਿ ਇਹਨਾਂ ਰਾਹੀ ਅਖੌਤੀ 'ਅਕਾਲ-ਤਖਤ' ਸਬੰਧੀ ਸੂਤਰ-ਰੂਪ ਵਿਚ ਕੋਈ ਸਿਧਾਂਤ ਪੇਸ਼ ਨਹੀਂ ਕੀਤਾ ਜਾ ਸਕਿਆ। ਅਸਲ ਵਿਚ ਅਖੌਤੀ 'ਅਕਾਲ-ਤਖਤ' ਦੇ ਕਥਿਤ 'ਸਿਧਾਂਤ' ਦੇ ਸੰਦਰਭ ਵਿਚ ਆਮ ਸਿਖ ਵਿਦਵਾਨਾਂ ਦਾ ਤਰਕ ਇਕ ਸਧਾਰਨ ਸਿਖ ਸ਼ਰਧਾਲੂ ਅਤੇ ਕਿਸੇ ਕਹਿੰਦੇ-ਕਹਾਉਂਦੇ ਸਿਖ-ਵਿਦਵਾਨ ਵਿਚਾਲੇ ਹੋ ਰਹੇ ਹੇਠਾਂ ਦਿੱਤੇ ਵਾਰਤਾਲਾਪ ਰਾਹੀਂ ਚੰਗੀ ਤਰ੍ਹਾਂ ਪਰਗਟ ਹੋ ਜਾਂਦਾ ਹੈ:

**ਵਿਦਵਾਨ:** ਓਏ ਸਿੱਖਾ, ਟੇਕ ਮੱਥਾ ਸ੍ਰੀ ਅਕਾਲ ਤਖਤ ਸਾਹਿਬ ਜੀ ਨੂੰ!!

**ਸ਼ਰਧਾਲੂ:** ਵਿਦਵਾਨ ਜੀ, ਮੈਨੂੰ ਤਾਂ ਇੱਥੇ ਕੋਈ ਤਖਤ ਸਿੰਘਾਸਣ ਨਜ਼ਰ ਨਹੀਂ ਆ ਰਿਹਾ, ਸਗੋਂ ਇੱਥੇ ਤਾਂ ਸੁਨਹਿਰੀ ਗੁੰਬਦ ਵਾਲੀ ਇਕ ਪੰਜ-ਮੰਜ਼ਿਲੀ ਇਮਾਰਤ ਖੜ੍ਹੀ ਹੈ ਜੀ, ਮੱਥਾ ਕਿੱਥੇ ਟੇਕਾਂ ?

**ਵਿਦਵਾਨ:** ਓਏ ਭਲਿਆ-ਲੋਕਾ, ਅਕਾਲ ਤਖਤ ਇਕ ਸਿਧਾਂਤ ਹੈ, ਇਮਾਰਤ ਨਹੀਂ, ਥੜ੍ਹਾ ਨਹੀਂ, ਸਿੰਘਾਸਣ ਵੀ ਨਹੀ।

**ਸ਼ਰਧਾਲੂ:** ਫਿਰ ਅਕਾਲ ਤਖਤ ਦਾ ਇਹ ਸਿਧਾਂਤ ਕਿਹੋ ਜਿਹਾ ਹੈ ਜੀ ?

**ਵਿਦਵਾਨ:** ਭੋਲਿਆ, ਸਿਧਾਂਤ ਦੀਆਂ ਗੱਲਾਂ ਬਹੁਤ ਟੇਢੀਆਂ ਹੁੰਦੀਆਂ ਹਨ। ਇੰਜ ਕਰ, ਵਿਸ਼ਨੂੰ ਦੇ ਮੁਕਟ ਰੰਗੇ ਗੁੰਬਦ ਨੂੰ ਦੂਰੋਂ ਹੀ ਮੱਥਾ ਟੇਕ ਦੇ, ਅੰਦਰੋਂ ਜਾ ਕੇ ਪਰਸ਼ਾਦ ਲੈ ਅਤੇ ਘਰ ਨੂੰ ਜਾ।

**ਸ਼ਰਧਾਲੂ:** ਫਿਰ ਵੀ, ਤੁਸੀਂ ਮੈਨੂੰ ਅਕਾਲ ਤਖਤ ਦੇ ਬਾਰੇ ਤੁਹਾਡੇ ਆਪਣੇ ਬਣਾਏ ਹੋਏ ਸਿਧਾਂਤ ਦੇ ਦਰਸ਼ਨ ਤਾਂ ਜ਼ਰੂਰ ਕਰਵਾਓ ਜੀ।

**ਵਿਦਵਾਨ:** ਓਏ ਮੂਰਖਾ, ਸਾਡੇ ਵੱਲੋਂ ਬਣਾਏ ਹੋਏ ਸਿਧਾਂਤ ਦੀ ਤੈਨੂੰ ਕਿੱਥੇ ਸਮਝ ਪੈਣੀ ਹੈ! ਉਂਜ, ਅਸੀਂ ਤਾਂ ਅਜਿਹੇ ਸਿਧਾਂਤ ਕੇਵਲ ਦਿਮਾਗੀ ਕਸਰਤ ਲਈ ਘੜੇ ਹੁੰਦੇ ਹਨ। ਜਿੰਨੇਂ ਵਿਦਵਾਨ ਉਤਨੇ ਹੀ ਅਕਾਲ ਤਖਤ ਦੇ ਸਿਧਾਂਤ, ਹਾ! ਹਾ!! ਹਾ!!!

**ਸ਼ਰਧਾਲੂ:** ਚਲੋ ਫਿਰ, ਗੁਰੂ ਨੇ ਤਖਤ ਦੇ ਬਾਰੇ ਜੋ ਸਿਧਾਂਤ ਆਪੂੰ ਸੋਚਿਆ ਸੀ ਆਪ ਜੀ ਉਸ ਉੱਤੇ ਹੀ ਕੁਝ ਚਾਨਣਾ ਪਾਉਣ ਦੀ ਕਿਰਪਾਲਤਾ ਕਰ ਦਿਓ ਜੀ।

**ਵਿਦਵਾਨ:** ਓ ਸਿੱਖਾ, ਤਖਤ ਸਬੰਧੀ ਗੁਰੂ ਦੇ ਸਿਧਾਂਤ ਬਾਰੇ ਤਾਂ ਅਸੀਂ ਕਦੀ ਸੋਚਦੇ ਹੀ ਨਹੀਂ, ਹੀ! ਹੀ !! ਹੀ !!!

ਅਜਿਹੀ ਸਥਿਤੀ ਵਿਚ ਹੁਣ ਸਾਡੇ ਕੋਲ ਇਸ ਤੋਂ ਬਿਨਾ ਕੋਈ ਹੋਰ ਚਾਰਾ ਨਹੀਂ ਕਿ ਅਸੀਂ ਅਖੌਤੀ 'ਅਕਾਲ-ਤਖਤ' ਦੇ ਬਣਦੇ ਵਿਸ਼ੇਸ਼ 'ਸਿਧਾਂਤ' ਦੀ ਗੱਲ ਕਰੀਏ ਜਿਸ ਦੇ ਸਾਰੇ ਪੱਖ ਇਕ-ਇਕ ਕਰ ਕੇ ਹੇਠਾਂ ਪੇਸ਼ ਕੀਤੇ ਜਾ ਰਹੇ ਹਨ:

1. **ਹੋਂਦ**: ਅਖੌਤੀ 'ਅਕਾਲ ਤਖਤ' ਇਕ ਕਲਪਿਤ ਵਿਵਸਥਾ ਹੈ। ਇਹ ਵਿਵਸਥਾ ਅੰਮ੍ਰਿਤਸਰ ਸਥਿਤ 'ਗੁਰਦੁਆਰਾ ਅਕਾਲ ਬੁੰਗਾ' (1926 ਈਸਵੀ ਤੋਂ **'ਸਿਖ ਗੁਰਦੁਆਰਾਜ਼ ਐਕਟ 1925'** ਤਹਿਤ ਬਣੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਨਿਯਮਾਂ ਵਿਚ ਬਦਲ ਕੇ ਦਰਜ ਕੀਤਾ ਨਾਮ 'ਗੁਰਦੁਆਰਾ ਸ੍ਰੀ ਅਕਾਲ ਤਖਤ') ਦੇ ਨੇੜੇ ਦਫਤਰੀ ਕਮਰਿਆਂ (ਸਕੱਤਰੇਤ) ਵਿੱਚੋਂ ਚਲਾਈ ਜਾ ਰਹੀ ਹੈ।

2. **ਰਚਨਾ**: ਅਖੌਤੀ 'ਅਕਾਲ-ਤਖਤ' ਵਿਵਸਥਾ ਧੋਖੇ ਨਾਲ 1926 ਈਸਵੀ ਤੋਂ ਹੋਂਦ ਵਿਚ ਆਈ ਹੈ। ਅੰਦਰੂਨੀ ਤੌਰ ਤੇ ਇਹ ਵਿਵਸਥਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਨਿਯਮਾਂ ਤਹਿਤ ਇਕ ਗੁਰਦੁਆਰੇ ਦੇ ਤੌਰ ਤੇ ਦਰਜ ਹੈ। ਪਰੰਤੂ ਬਾਹਰੀ ਤੌਰ ਤੇ 'ਜੱਥੇਦਾਰ' ਦਾ ਨਿਯਮਾਂ ਤੋਂ ਬਾਹਰਾ (extra-constitutional) ਅਹੁਦਾ ਪੈਦਾ ਕਰਕੇ ਗੁਰੂ ਗ੍ਰੰਥ ਦੀ ਥਾਂ ਤੇ ਸ਼ਖਸੀ ਰੂਪ ਵਿਚ ਗਿਆਰ੍ਹਵਾਂ ਗੁਰੂ ਥਾਪਣ ਦਾ ਯਤਨ ਕੀਤਾ ਗਿਆ ਹੈ। 'ਗੁਰਦੁਆਰਾ ਅਕਾਲ ਬੁੰਗਾ' ਨੂੰ ਇਕ ਡੇਰੇ ਦਾ ਰੂਪ ਦੇ ਕੇ ਦਰਬਾਰ ਸਾਹਿਬ ਦੇ ਸਾਹਵੇਂ ਅਤੇ ਐਨ ਨੇੜੇ ਬਰਾਬਰ ਦਾ ਸ਼ਰੀਕ ਬਣਾ ਕੇ ਉਭਾਰਨ ਦਾ ਕੋਝਾ ਯਤਨ ਵੀ ਇਸ ਵਿਵਸਥਾ ਦਾ ਹਿੱਸਾ ਹੈ।

3. **ਮਕਸਦ**: ਅਖੌਤੀ 'ਅਕਾਲ-ਤਖਤ' ਦੀ ਵਿਵਸਥਾ ਦਾ ਮਕਸਦ ਸ਼ਖਸੀ ਰੂਪ ਵਿਚ ਗਿਆਰ੍ਹਵਾਂ ਗੁਰੂ ਥਾਪਣ ਦਾ ਯਤਨ ਕਰਨਾ, ਗੁਰਮੱਤ ਨੂੰ ਢਾ ਲਾਉਣੀ, ਸਿਖ ਮੱਤ ਵਿਚ ਮਨਮੱਤ ਦੀ ਸਥਾਪਤੀ ਕਰਨੀ, ਦਰਬਾਰ ਸਾਹਿਬ ਦੀ ਮਹੱਤਤਾ ਨੂੰ ਘਟਾਉਣਾ, ਗੁਰਦੁਆਰਾ ਪ੍ਰਬੰਧ ਲਈ ਅਯੋਗ ਮਾਡਲ ਪੇਸ਼ ਕਰਨਾ, ਸਿੱਖ ਭਾਈਚਾਰੇ ਵਿਚ ਅਰਾਜਕਤਾ ਫੈਲਾਉਣੀ ਆਦਿਕ ਹੈ। ਇਹ ਵਿਵਸਥਾ ਅਸਲ ਵਿਚ ਕਿਸੇ ਬਾਹਰੀ ਏਜੰਸੀ ਦੀ ਸ਼ਾਖ ਦੀ ਤਰਜ਼ ਤੇ ਕੰਮ ਕਰਦੀ ਲਗਦੀ ਹੈ ਜੋ ਕਿ ਇਕ ਵਿਸ਼ੇਸ਼ ਏਜੰਡੇ ਤਹਿਤ ਦਰਬਾਰ ਸਾਹਿਬ ਇਲਾਕੇ ਵਿਚ ਘਸੋੜੀ (ਪਲਾਂਟ ਕੀਤੀ) ਹੋਈ ਹੋ ਸਕਦੀ ਹੈ।

4. **ਭੂਮਿਕਾ**: ਇਕ ਪਾਸੇ 'ਅਕਾਲ-ਤਖਤ' ਦਾ ਨਾਮ ਦੇ ਕੇ ਅਤੇ ਦੂਸਰੇ ਪਾਸੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਬੰਧ ਦੇ ਅਧੀਨ ਲਿਆ ਕੇ ਅਖੌਤੀ 'ਅਕਾਲ-ਤਖਤ' ਵਿਵਸਥਾ ਨੂੰ ਪਰਦਾਨ ਕਰਵਾਈ ਗਈ 'ਪੰਥ-ਪਰਵਾਨਿਕਤਾ' ਰਾਹੀਂ ਇਸ ਦੀ ਵੱਡੀ ਅਤੇ ਖਤਰਨਾਕ ਭੂਮਿਕਾ ਉਲੀਕੀ ਗਈ ਹੋਈ ਲਗਦੀ ਹੈ। ਫਲਸਰੂਪ, ਇਹ ਵਿਵਸਥਾ ਸ਼ੁਰੂ ਤੋਂ ਹੀ ਆਪਣੇ ਅਖੌਤੀ 'ਮਿਸ਼ਨ' ਅਨੁਸਾਰ ਪੂਰੀ ਕਾਮਯਾਬੀ ਨਾਲ ਚੱਲ ਰਹੀ ਹੈ। ਪਿਛਲੇ ਅੱਠ ਦਹਾਕਿਆਂ ਦਾ ਇਤਹਾਸ ਇਸ ਗੱਲ ਦਾ ਗਵਾਹ ਹੈ। ਨੇੜ ਭਵਿਖ ਵਿਚ ਸਿਖ-ਸਭਿਆਚਾਰ ਨੂੰ ਇਸ ਵਿਵਸਥਾ ਤੋਂ ਛੁਟਕਾਰਾ ਮਿਲਣ ਦੀ ਉਮੀਦ ਨਹੀਂ ਕਿਉਂਕਿ ਸਿਖ-ਮਾਨਸਿਕਤਾ ਨੂੰ ਨੀਂਦ ਵਿੱਚੋਂ ਜਾਗਣ ਲਈ ਹਾਲੇ ਬਹੁਤ ਲੰਬਾ ਸਮਾਂ ਲਗੇਗਾ।

5. **ਨਿਯਮ:** ਅਖੌਤੀ 'ਅਕਾਲ-ਤਖਤ' ਛੇਵੇਂ ਗੁਰੂ ਦੇ ਉਸਾਰੇ ਤਖਤ ਦੀ ਭੂਮਿਕਾ ਨੂੰ ਅਣਗੌਲਿਆਂ ਕਰਦੇ ਹੋਏ ਸਿੱਖ ਕੌਮ ਉੱਤੇ 1926 ਈਸਵੀ ਤੋਂ ਲੈ ਕੇ ਧੋਖੇ ਨਾਲ ਥੋਪੀ ਗਈ ਇਕ ਨੁਕਸਾਨ-ਦੇਹ ਵਿਵਸਥਾ ਹੈ ਜੋ ਸਿੱਖ-ਮਾਨਸਿਕਤਾ ਵਿਚ ਘਰ ਕਰੀ ਬੈਠੀ ਹੈ ਪਰੰਤੂ ਸਿੱਖ ਕੌਮ ਨੂੰ ਗੁਰਮੱਤ ਦੀਆਂ ਲੀਹਾਂ ਤੇ ਤੋਰੀ ਰੱਖਣ ਹਿਤ ਜਲਦੀ ਤੋਂ ਜਲਦੀ ਇਸ ਵਿਵਸਥਾ ਤੋਂ ਪਿੱਛਾ ਛੁਡਾਉਣਾ ਅਤਿਅੰਤ ਜ਼ਰੂਰੀ ਹੈ।

ਹੁਣ ਆਖਰ ਵਿਚ ਗੁਰੂ ਹਰਿਗੋਬਿੰਦ ਵੱਲੋਂ ਅੰਮ੍ਰਿਤਸਰ ਵਿਖੇ ਸਥਾਪਤ ਕੀਤੇ ਗਏ ਤਖਤ-ਅਸਥਾਨ ਦੇ ਆਸ਼ੇ ਦੇ ਅਨੁਸਾਰੀ ਬਣਦੇ ਸਿਧਾਂਤ ਬਾਰੇ ਗੱਲ ਕਰਨੀ ਵੀ ਜ਼ਰੂਰੀ ਹੋ ਜਾਂਦੀ ਹੈ। ਛੇਵੇਂ ਗੁਰੂ ਵੱਲੋਂ ਸਥਾਪਤ ਕੀਤੇ ਗਏ ਤਖਤ-ਅਸਥਾਨ ਦਾ ਅਸਲੀ ਸਿਧਾਂਤ ਤਾਂ ਬੜਾ ਹੀ ਸਰਲ ਅਤੇ ਸਪਸ਼ਟ ਹੈ ਜੋ ਹੇਠਾਂ ਦਿੱਤੇ ਅਨੁਸਾਰ ਦਰਸਾਇਆ ਜਾ ਸਕਦਾ ਹੈ:

**ਗੁਰੂ ਹਰਿਗੋਬਿੰਦ ਨੇ ਗੁਰਗੱਦੀ ਗ੍ਰਹਿਣ ਕਰਦੇ ਸਾਰ ਹੀ ਸਿਖ ਮੱਤ ਵਿਚ ਮੀਰੀ ਦੇ ਪੱਖ ਭਾਵ ਮਨੁੱਖੀ ਹੱਕਾਂ ਦੀ ਰਾਖੀ ਅਤੇ ਬਹਾਲੀ ਹਿਤ ਹਥਿਆਰਬੰਦ ਸੰਘਰਸ਼ ਨੂੰ ਸ਼ਾਮਲ ਕਰਨ ਦਾ ਟੀਚਾ ਮਿਥ ਲਿਆ ਸੀ ਜਿਸ ਦੀ ਪਰਾਪਤੀ ਹਿਤ ਉਹਨਾਂ ਨੇ ਆਪੂੰ ਸਿਖ ਕੌਮ ਦੀ ਸਰਵਉੱਚ ਪਦਵੀ ਤੇ ਬਿਰਾਜਮਾਨ ਹੁੰਦਿਆਂ ਇਕ ਦਰਵੇਸ਼-ਬਾਦਸ਼ਾਹ ਦੀ ਭੂਮਿਕਾ ਨਿਭਾਉਣੀ ਸੀ ਅਤੇ ਉਹਨਾਂ ਦੇ ਹਰ ਪੈਰੋਕਾਰ ਨੇ ਇਕ ਸੰਤ-ਸਿਪਾਹੀ ਦੀ। ਅੰਮ੍ਰਿਤਸਰ ਵਿਖੇ ਸਥਾਪਤ ਕੀਤਾ ਗਿਆ ਤਖਤ-ਅਸਥਾਨ ਛੇਵੇਂ ਗੁਰੂ ਵੱਲੋਂ ਸਿਖ ਮੱਤ ਵਿਚ ਮੀਰੀ ਦੇ ਪੱਖ ਨੂੰ ਸਫਲਤਾ-ਪੂਰਵਕ ਸ਼ਾਮਲ ਕਰਨ ਹਿਤ ਅਪਣਾਏ ਗਏ ਅਨੇਕਾਂ ਅੰਸ਼ਾਂ ਵਿੱਚੋਂ ਇਕ ਪਰਮੁੱਖ ਅੰਸ਼ ਸੀ।**

ਸਿਖ ਕੌਮ ਨੂੰ ਚਾਹੀਦਾ ਹੈ ਕਿ ਉਹ ਗੁਰੂ ਹਰਿਗੋਬਿੰਦ ਵੱਲੋਂ ਅੰਮ੍ਰਿਤਸਰ ਵਿਖੇ ਸਥਾਪਤ ਕੀਤੇ ਗਏ ਤਖਤ-ਅਸਥਾਨ ਦੇ ਕੇਵਲ ਅਸਲੀ ਸਿਧਾਂਤ ਨੂੰ ਹੀ ਅਪਣਾਵੇ ਅਤੇ ਅਖੌਤੀ 'ਅਕਾਲ-ਤਖਤ' ਦੇ ਸਿਧਾਂਤ ਦਾ ਫੋਕਾ ਢੰਡੋਰਾ ਪਿੱਟਣ ਵਾਲੇ ਵਿਦਵਾਨਾ ਤੋਂ ਬਚ ਕੇ ਚੱਲੇ।

==== 0 ====

# ਪੀਰੀ ਅਤੇ ਮੀਰੀ

ਸਿਖ ਮੱਤ ਦੇ ਸੰਦਰਭ ਵਿਚ 'ਮੀਰੀ-ਪੀਰੀ' ਦੇ ਸੰਕਲਪ ਨੂੰ ਜ਼ਰਾ ਜ਼ਿਆਦਾ ਹੀ ਉਭਾਰ ਕੇ ਅਤੇ ਪੇਚੀਦਾ ਬਣਾ ਕੇ ਦਰਸਾਉਣ ਦਾ ਰੁਝਾਨ ਪਰਚਲਤ ਹੈ। ਆਮ ਕਰਕੇ ਸਿਖ ਮੱਤ ਵਿਚ ਹੋਏ ਇਸ ਸੰਕਲਪ ਦੇ ਪ੍ਰਗਟਾਵੇ ਨੂੰ ਗੁਰੂ ਹਰਿਗੋਬਿੰਦ ਦੇ ਨਾਮ ਨਾਲ ਜੋੜਿਆ ਜਾਂਦਾ ਹੈ। ਉਹਨਾਂ ਵੱਲੋਂ 1606 ਈਸਵੀ ਵਿਚ ਅੰਮ੍ਰਿਤਸਰ ਵਿਖੇ ਗੁਰਗੱਦੀ ਗ੍ਰਹਿਣ ਕਰਨ ਦੇ ਮੌਕੇ ਤੇ ਇਕੱਠਿਆਂ ਹੀ ਦੋ ਤਲਵਾਰਾਂ ਪਹਿਨ ਲੈਣ ਦੇ ਕਾਰਜ ਨੂੰ ਸਿਖ ਮੱਤ ਵਿਚ ਮੀਰੀ-ਪੀਰੀ ਦੇ ਸੰਕਲਪ ਨੂੰ ਸਾਕਾਰ ਕਰਨ ਦੀ ਕਾਰਵਾਈ ਦੇ ਤੌਰ ਤੇ ਦਰਸਾਇਆ ਜਾਂਦਾ ਹੈ। ਇੱਸੇ ਤਰ੍ਹਾਂ ਅਖੌਤੀ 'ਅਕਾਲ-ਤਖਤ' ਵਿਵਸਥਾ ਨੂੰ ਵੀ ਸਿਖ ਮੱਤ ਦੇ 'ਮੀਰੀ-ਪੀਰੀ' ਦੇ ਪੱਖ ਦੇ ਪ੍ਰਗਟਾਵੇ ਦੇ ਤੌਰ ਤੇ ਪਰਚਾਰਿਆ ਜਾਂਦਾ ਹੈ। ਦੂਸਰੇ ਪਾਸੇ ਵੱਖ-ਵੱਖ ਸਿਖ ਵਿਦਵਾਨ 'ਮੀਰੀ-ਪੀਰੀ' ਦੇ ਸੰਕਲਪ ਦਾ ਪਵਿੱਤਰ ਗ੍ਰੰਥ ਵਿੱਚੋਂ ਵੀ ਪਰਗਟ ਹੁੰਦੇ ਹੋਣ ਦਾ ਦਾਵਾ ਕਰਦੇ ਹੋਏ ਗੁਰਬਾਣੀ ਵਿੱਚੋਂ ਲਈਆਂ ਹੋਈਆਂ ਵੱਖ-ਵੱਖ ਟੂਕਾਂ ਦੇ ਅਧਾਰ ਤੇ ਇਸ ਸੰਕਲਪ ਦੀਆਂ ਅੱਡ-ਅੱਡ ਵਿਆਖਿਆਵਾਂ ਪੇਸ਼ ਕਰਦੇ ਰਹਿੰਦੇ ਹਨ ਭਾਵੇਂ ਕਿ ਅਜਿਹੀਆਂ ਵਿਆਖਿਆਵਾਂ ਆਪਸ ਵਿਚ ਮੇਲ ਨਹੀਂ ਖਾਂਦੀਆਂ ਅਤੇ ਇਹਨਾਂ ਵਿੱਚੋਂ ਬਹੁਤੀਆਂ ਜਟਿਲਤਾ ਦੇ ਤਾਣੇ ਵਿਚ ਉਲਝ ਕੇ ਰਹਿ ਜਾਂਦੀਆਂ ਹਨ ਜਾਂ ਵਿਸ਼ੇ ਤੋਂ ਬਹੁਤ ਦੂਰ ਨਿਕਲ ਜਾਂਦੀਆਂ ਹਨ। ਇਸ ਸਾਰੇ ਕੁਝ ਰਾਹੀਂ ਸਿਖ ਮੱਤ ਦੇ ਸੰਦਰਭ ਵਿਚ 'ਮੀਰੀ-ਪੀਰੀ' ਦੇ ਸੰਕਲਪ ਸਬੰਧੀ ਵੱਡਾ ਭੰਬਲਭੂਸਾ ਬਣਿਆ ਹੋਇਆ ਹੈ।

## ਨਿਰੁਕਤੀ

'ਮੀਰੀ' ਅਤੇ 'ਪੀਰੀ' ਫਾਰਸੀ ਮੂਲ ਦੇ ਦੋ ਅਲੱਗ ਸ਼ਬਦ-ਰੂਪ ਹਨ। ਜਿਵੇਂ ਕਿ ਅਸੀਂ ਸਾਰੇ ਜਾਣਦੇ ਹਾਂ, ਪੰਜਾਬੀ ਵਿਚ ਫਾਰਸੀ ਭਾਸ਼ਾ ਦੇ ਅਨੇਕਾਂ ਸ਼ਬਦ ਪਰਚਲਤ ਹੋ ਚੁੱਕੇ ਹੋਏ ਹਨ। ਇੱਸੇ ਤਰ੍ਹਾਂ 'ਮੀਰੀ' ਅਤੇ 'ਪੀਰੀ' ਵੀ ਫਾਰਸੀ ਭਾਸ਼ਾ ਤੋਂ ਪੰਜਾਬੀ ਭਾਸ਼ਾ ਵਿਚ ਆਏ ਹੋਏ ਸ਼ਬਦ-ਰੂਪ ਹਨ। ਪੰਜਾਬੀ ਵਿਚ ਪਰਚਲਤ ਸ਼ਬਦ-ਰੂਪ 'ਮੀਰੀ' ਫਾਰਸੀ ਸ਼ਬਦ-ਰੂਪ 'ਮੀਰ' ('ਅਮੀਰ' ਦਾ ਛੋਟਾ ਰੂਪ) ਤੋਂ ਬਣਿਆਂ ਹੋਇਆ ਇਕ ਨਾਂਵ-ਰੂਪ ਵੀ ਹੈ ਅਤੇ ਇਕ ਵਿਸ਼ੇਸ਼ਣ-ਰੂਪ ਵੀ। ਫਾਰਸੀ ਸ਼ਬਦ-ਰੂਪ 'ਮੀਰ' ਜਾਂ 'ਅਮੀਰ' ਦਾ ਅਰਥ ਹੈ 'ਉੱਚ ਅਹੁਦੇਦਾਰ' ਜਾਂ ਕਿਸੇ ਵਿਵਸਥਾ ਦਾ 'ਮੁੱਖੀਆ'। ਪੰਜਾਬੀ ਵਿਚ ਸ਼ਬਦ-ਰੂਪ 'ਅਮੀਰ' ਤਾਂ 'ਧਨਵਾਨ' ਦੇ ਅਰਥ ਗ੍ਰਹਿਣ ਕਰ ਗਿਆ ਹੋਇਆ ਹੈ ਪਰੰਤੂ ਇੱਥੇ ਸ਼ਬਦ-ਰੂਪ 'ਮੀਰੀ' ਵੱਖਰੇ ਰੂਪ ਵਿਚ ਪਰਚਲਤ ਹੈ। ਪੰਜਾਬੀ ਵਿਚ 'ਮੀਰੀ' ਨਾਂਵ-ਰੂਪ ਤੋਂ ਭਾਵ ਹੈ ਕਿਸੇ ਅਹੁਦੇ ਨਾਲ ਜੁੜੀ ਸ਼ਕਤੀ ਜਾਂ ਸ਼ਾਨੋ-ਸ਼ੌਕਤ ਅਤੇ 'ਮੀਰੀ' ਵਿਸ਼ੇਸ਼ਣ-ਰੂਪ ਦਾ ਅਰਥ ਬਣਦਾ ਹੈ 'ਵੱਡਾ' ਜਾਂ 'ਮੁੱਖ' (main)। 'ਪੀਰੀ' ਸ਼ਬਦ-ਰੂਪ ਫਾਰਸੀ ਸ਼ਬਦ-ਰੂਪ 'ਪੀਰ' ਤੋਂ ਬਣਿਆ ਹੈ ਅਤੇ ਪੰਜਾਬੀ ਵਿਚ

ਇਹ ਸ਼ਬਦ-ਰੂਪ ਵੀ ਵਿਸ਼ੇਸ਼ਣ ਅਤੇ ਨਾਂਵ ਦੋਹਾਂ ਰੂਪਾਂ ਵਿਚ ਵਰਤ ਲਿਆ ਜਾਂਦਾ ਹੈ। ਫਾਰਸੀ ਵਿਚ 'ਪੀਰ' ਦਾ ਅਰਥ ਉਂਜ ਤਾਂ ਕਿਸੇ ਵਡੇਰੀ ਉਮਰ ਦੇ ਜੀਵ ਤੋਂ ਲਿਆ ਜਾਂਦਾ ਹੈ ਪਰੰਤੂ ਇਹ ਸ਼ਬਦ-ਰੂਪ ਮਨੁੱਖੀ ਸਮਾਜ ਦੇ ਅਜਿਹੇ ਵਿਅਕਤੀ ਲਈ ਵੀ ਵਰਤਿਆ ਜਾਂਦਾ ਹੈ ਜੋ 'ਉੱਚ-ਅਧਿਆਤਮਿਕ ਬਿਰਤੀ ਵਾਲਾ' ਹੋਵੇ ਅਤੇ ਜਿਸ ਤੋਂ ਮਾਰਗ-ਦਰਸ਼ਨ ਪਰਾਪਤ ਕੀਤਾ ਜਾ ਸਕੇ। ਅਜਿਹੇ ਵਿਅਕਤੀ ਨੂੰ ਅਸੀਂ ਗੁਰੂ ਜਾਂ ਮੁਰਸ਼ਦ ਵੀ ਕਹਿ ਲੈਂਦੇ ਹਾਂ। ਇਹਨਾਂ ਦੋਵਾਂ ਵਿੱਚੋਂ ਪੰਜਾਬੀ ਵਿਚ 'ਪੀਰ' ਦਾ ਅਰਥ 'ਉੱਚ ਅਧਿਆਤਮਿਕ ਬਿਰਤੀ ਵਾਲੇ ਵਿਅਕਤੀ' ਦੇ ਤੌਰ ਤੇ ਹੀ ਪਰਚਲਤ ਹੋਇਆ ਹੈ। ਇਸ ਪੱਖੋਂ 'ਪੀਰੀ' ਨਾਂਵ-ਰੂਪ ਦਾ ਅਰਥ ਬਣਦਾ ਹੈ 'ਉੱਚੀ ਰੂਹਾਨੀਅਤ' ਜਾਂ 'ਉੱਚ-ਅਧਿਆਤਮਿਕਤਾ' ਅਤੇ 'ਪੀਰੀ' ਵਿਸ਼ੇਸ਼ਣ-ਰੂਪ ਤੋਂ ਭਾਵ ਹੈ 'ਉੱਚ ਦਰਜੇ ਦੀ ਰੂਹਾਨੀ/ਅਧਿਆਤਮਿਕ ਅਵਸਥਾ ਨਾਲ ਸਬੰਧਿਤ'। ਇੱਥੇ ਇਹ ਤੱਥ ਬੜਾ ਹੀ ਦਿਲਚਸਪ ਲਗੇਗਾ ਕਿ ਕਿਸੇ ਮੱਤ ਦੀ ਪੁਜਾਰੀ ਵਿਵਸਥਾ ਦੀ ਦਰਜਾ-ਬੰਦੀ ( hierarchy) ਵਿਚ ਆਉਂਦੇ ਸਾਰੇ ਵੱਡੇ ਅਹੁਦੇ ਮੀਰੀ ਦੇ ਘੇਰੇ ਵਿਚ ਹੀ ਆਉਣਗੇ ਨਾ ਕਿ ਪੀਰੀ ਦੇ ਘੇਰੇ ਵਿਚ ਕਿਉਂਕਿ ਇਹ ਸਾਰੇ ਅਹੁਦੇ ਹਾਕਿਮੀ ਸ਼ਕਤੀਆਂ ਦੇ ਲਖਾਇਕ ਹੀ ਹੁੰਦੇ ਹਨ। ਇਸ ਤਰ੍ਹਾਂ ਸਿਖ ਮੱਤ ਦਾ ਮੁੱਖ-ਗ੍ਰੰਥੀ ਦਾ ਅਹੁਦਾ (ਗ੍ਰੰਥੀ ਦੇ ਅਹੁਦੇ ਨੂੰ 'ਸੇਵਾਦਾਰ' ਦਾ ਅਹੁਦਾ ਮੰਨਦੇ ਹੋਏ) ਮੀਰੀ ਦਾ ਅਹੁਦਾ ਬਣੇਗਾ ਨਾ ਕਿ ਪੀਰੀ ਦਾ। ਇੱਸੇ ਤਰ੍ਹਾਂ ਅਖੌਤੀ 'ਅਕਾਲ-ਤਖਤ' ਵਿਵਸਥਾ ਦੇ ਹਿੱਸੇ ਦੇ ਤੌਰ ਤੇ ਪੈਦਾ ਕੀਤਾ ਗਿਆ 'ਜੱਥੇਦਾਰ' ਦਾ ਫਰਜ਼ੀ ਅਹੁਦਾ ਵੀ 'ਮੀਰੀ' ਦਾ ਅਹੁਦਾ ਬਣਦਾ ਹੈ ਨਾਂ ਕਿ 'ਪੀਰੀ' ਦਾ। ਉਧੱਰ ਸਿਖ ਮੱਤ ਦੇ ਸੰਦਰਭ ਵਿਚ ਪਰਚਲਤ 'ਮੀਰੀ-ਪੀਰੀ' ਸ਼ਬਦ-ਜੁੱਟ ਵਿਚ ਆਉਂਦੇ ਦੋਵੇਂ ਸ਼ਬਦ-ਰੂਪ ਨਾਂਵ ਹਨ। ਇਸ ਤਰ੍ਹਾਂ ਤਾਂ ਇੱਥੇ ਸ਼ਬਦ ਜੁੱਟ 'ਮੀਰੀ-ਪੀਰੀ' ਦਾ ('ਮੀਰੀ' ਅਤੇ 'ਪੀਰੀ' ਦੇ ਉਪਰੋਕਤ ਦਿੱਤੇ ਅਰਥਾਂ ਮੁਤਾਬਿਕ) ਅਰਥ ਬਣੇਂਗਾ 'ਅਹੁਦੇਦਾਰੀ-ਅਧਿਆਤਮਿਕਤਾ'। ਸਪਸ਼ਟ ਤੌਰ ਤੇ ਇਹਨਾਂ ਅਰਥਾਂ ਵਿਚ ਇਹ ਸ਼ਬਦ-ਜੁੱਟ ਕੋਈ ਤਰਕਸੰਗਤ ਭਾਸ਼ਾਈ ਸਰੰਚਨਾ ਸਾਬਤ ਨਹੀਂ ਹੁੰਦਾ। ਇਸ ਲਈ ਸਿਖ ਮੱਤ ਦੇ ਆਪਣੇ ਫਲਸਫੇ ਦੇ ਸੰਦਰਭ ਵਿਚ ਸ਼ਬਦ-ਜੁੱਟ 'ਮੀਰੀ-ਪੀਰੀ' ਦੇ ਕਿਸੇ ਪ੍ਰਮਾਣਿਕ ਅਤੇ ਸੂਤਰ-ਰੂਪ ਵਿਚ ਪਰਗਟ ਹੁੰਦੇ ਅਰਥ-ਵਿਧਾਨ ਨੂੰ ਪ੍ਰੀਭਾਸ਼ਿਤ ਕਰਨ ਦੀ ਸਖਤ ਲੋੜ ਹੈ।

### ਸ਼ਬਦ-ਜੁੱਟ 'ਮੀਰੀ-ਪੀਰੀ' ਦੀ ਵਰਤੋਂ

ਸਿਖ ਵਿਦਵਾਨਾਂ ਵੱਲੋਂ ਆਮ ਕਰਕੇ ਸ਼ਬਦ-ਰੂਪ 'ਮੀਰੀ' ਅਤੇ 'ਪੀਰੀ' ਨੂੰ ਮਨੁੱਖੀ ਹੋਂਦ ਦੇ ਵੱਖ-ਵੱਖ ਪਹਿਲੂਆਂ ਤੇ ਇਸ ਢੰਗ ਨਾਲ ਲਾਗੂ ਹੁੰਦਾ ਵਿਖਾਇਆ ਜਾਂਦਾ ਹੈ ਕਿ ਇਹਨਾਂ ਦੋਵਾਂ ਦੇ ਅਰਥ ਆਪਸੀ ਟਕਰਾਵ ਦੀ ਸਥਿਤੀ ਵਿਚ ਪੇਸ਼ ਹੁੰਦੇ ਵਿਖਾਈ ਦਿੰਦੇ ਹਨ। ਇਹਨਾਂ ਪਹਿਲੂਆਂ ਵਿੱਚੋਂ ਕੁਝ ਕੁ ਹੇਠਾਂ ਦਿੱਤੇ ਅਨੁਸਾਰ ਹਨ:

| ਪੀਰੀ | ਮੀਰੀ |
|---|---|
| ਆਤਮਿਕ | ਸੰਸਾਰਕ |
| ਪਰਾਭੌਤਿਕ | ਪਦਾਰਥਕ |
| ਅਧਿਆਤਮਿਕਤਾ | ਦੁਨੀਆਂਦਾਰੀ |
| ਗੁਰੂਤਾ | ਬਾਦਸ਼ਾਹਤ |
| ਪੀਰ | ਮੀਰ |
| ਉਦਾਸ | ਗਰਿਹਸਤ |
| ਸ਼ਾਂਤਮਈ | ਯੋਧਾ |
| ਦੀਨ | ਦੁਨੀ |
| ਪਰਾਲੌਕਿਕ | ਲੌਕਿਕ |
| ਨਿਰਵਿਰਤੀ | ਪਰਵਿਰਤੀ |
| ਧਰਮ | ਸੂਰਮਗਤੀ |
| ਸੰਗਤ | ਪੰਗਤ |
| ਸ਼ਾਸਤਰ | ਸ਼ਸਤਰ |
| ਜੋਗ | ਭੋਗ |
| ਦੇਗ | ਤੇਗ |
| ਸ਼ਾਂਤਿ ਰਸ | ਬੀਰ ਰਸ |
| ਜੋਗ | ਜੰਗ |
| ਭਗਤੀ | ਸ਼ਕਤੀ |
| ਯੋਗ | ਰਾਜ |
| ਫਕੀਰੀ | ਅਮੀਰੀ |
| ਨਿਰੰਜਨ | ਅੰਜਨ |
| ਨਿਰਗੁਣ | ਸਰਗੁਣ |
| ਪਲਤ | ਹਲਤ |
| ਸੰਤ | ਸਿਪਾਹੀ |
| ਮਸਤ | ਸ਼ਾਹਾਨਾ |
| ਸ਼ਾਂਤਮਈ ਸੰਦੇਸ਼ | ਜ਼ੁਲਮ ਦਾ ਟਾਕਰਾ |
| ਕੁਰਬਾਨੀ | ਤਲਵਾਰ ਦੀ ਵਰਤੋਂ |
| ਦਰਵੇਸ਼ | ਹਾਕਿਮ |
| ਨਿਮਰਤਾ | ਰੋਅਬ-ਦਾਬ |
| ਸਾਦਗੀ | ਠਾਠ-ਬਾਠ |
| ਮਾਸੂਮੀਅਤ | ਖਾੜਕੂਪੁਣਾ |

| | |
|---|---|
| ਧਾਰਮਿਕ ਗਤੀਵਿਧੀ | ਰਾਜਸੀ ਗਤੀਵਿਧੀ |
| ਤਿਆਗ | ਲਾਲਸਾ |
| ਜਨਤਕ ਸੇਵਾ | ਅਹੁਦੇ ਦੀ ਚੇਸ਼ਟਾ |

ਉਪਰੋਕਤ ਸਾਰਣੀ ਤੋਂ ਪਤਾ ਲੱਗਦਾ ਹੈ ਕਿ 'ਮੀਰੀ–ਪੀਰੀ' ਦੀ ਗੱਲ ਕਰਦਿਆਂ ਮਨੁੱਖੀ ਜੀਵਨ ਦੇ ਅਨੇਕ ਪਹਿਲੂ ਆਪਸ ਵਿਚ ਟਕਰਾ ਦਿੱਤੇ ਜਾਂਦੇ ਹਨ। ਇਸ ਟਕਰਾਵ ਵਿੱਚੋਂ ਮਨੁੱਖੀ ਜੀਵਨ ਦੀ ਇਕ ਬਹੁ–ਪਸਾਰੀ ਹੋਂਦ ਦੇ ਤੌਰ ਤੇ ਝਲਕ ਤਾਂ ਜ਼ਰੂਰ ਮਿਲਦੀ ਹੈ ਪਰੰਤੂ ਇਹ ਸਾਰੀ ਸਥਿਤੀ ਦਿਮਾਗੀ ਕਸਰਤ ਦਾ ਸਾਧਨ ਬਣ ਕੇ ਰਹਿ ਜਾਂਦੀ ਹੈ ਅਤੇ ਇਸ ਸਾਰੇ ਕੁਝ ਨੂੰ 'ਮੀਰੀ–ਪੀਰੀ' ( 'ਪੀਰੀ' ਅਤੇ 'ਮੀਰੀ' ਦੇ ਉਪੱਰ ਦੂਸਰੇ ਪੈਰੇ ਵਿਚ ਦਿੱਤੇ ਅਰਥਾਂ ਨੂੰ ਲੈ ਕੇ ) ਦੇ ਘੇਰੇ ਵਿਚ ਨਹੀਂ ਲਿਆਂਦਾ ਜਾ ਸਕਦਾ।

## 'ਮੀਰੀ-ਪੀਰੀ' ਦੀ ਆਮਦ

ਸਿਖ ਮੱਤ ਦੇ ਸਬੰਧ ਵਿਚ ਪਹਿਲਾਂ–ਪਹਿਲ 'ਪੀਰ' ਅਤੇ 'ਮੀਰ' ਸ਼ਬਦਾਂ ਦੀ ਇੱਕੋ ਹੀ ਸੰਦਰਭ ਵਿਚ ਵਰਤੋਂ ਸਤਾਰ੍ਹਵੀਂ ਸਦੀ ਦੇ ਢਾਡੀਆਂ ਅਬਦੁੱਲਾ ਅਤੇ ਨੱਥ ਮੱਲ ਵਲੋਂ ਮਿਲ ਕੇ ਗਾਈ ਜਾਂਦੀ ਕਾਵਿ–ਵੰਨਗੀ ਵਾਰ ਵਿਚ ਸ਼ਾਮਲ ਹੇਠਾਂ ਦਿੱਤੀ ਸਤਰ ਰਾਹੀਂ ਕੀਤੀ ਗਈ ਸੀ:

ਦੋ ਤਲਵਾਰੀਂ ਬੱਧੀਆਂ, ਇਕ ਮੀਰ ਦੀ ਇਕ ਪੀਰ ਦੀ।

ਗੁਰੂ ਹਰਿਗੋਬਿੰਦ ਦੇ ਸਮਕਾਲੀ ਇਹਨਾਂ ਢਾਡੀਆਂ ਨੇ ਉਪਰੋਕਤ ਸਤਰ ਵਾਲੀ ਆਪਣੀ ਵਾਰ ਵਿਚ ਛੇਵੇਂ ਗੁਰੂ ਦੇ ਮਿਸ਼ਨ ਦੀ ਮਹਿਮਾਂ ਗਾਈ ਹੈ ਅਤੇ ਗੁਰੂ ਦੇ ਸਾਹਮਣੇ ਹਿੰਦੁਸਤਾਨ ਦੇ ਉਸ ਵੇਲੇ ਦੇ ਬਾਦਸ਼ਾਹ ਜਹਾਂਗੀਰ ਨੂੰ ਤੁੱਛ ਦਰਸਾਇਆ ਹੈ। ਸਬੰਧਤ ਵਾਰ ਦਾ ਸਮੁੱਚਾ ਪਾਠ ਹੇਠਾਂ ਦਿੱਤੇ ਅਨੁਸਾਰ ਹੈ:

ਦੋ ਤਲਵਾਰੀਂ ਬੱਧੀਆਂ, ਇਕ ਮੀਰ ਦੀ ਇਕ ਪੀਰ ਦੀ।
ਇਕ ਅਜ਼ਮਤ ਦੀ, ਇਕ ਰਾਜ ਦੀ, ਇਕ ਰਾਖੀ ਕਰੇ ਵਜੀਰ ਦੀ।
ਹਿੰਮਤ ਬਾਹਾਂਕੋਟ ਗੜ੍ਹ, ਦਰਵਾਜ਼ਾ ਬਲਖ ਬਖੀਰ ਦੀ।
ਕਟਕ ਸਿਪਾਹੀ ਨੀਲ ਨਲ, ਮਾਰ ਦੁਸ਼ਟਾਂ ਕਰੇ ਤਗੀਰ ਜੀ।
ਪੱਗ ਤੇਰੀ ਕੀ ਜਹਾਂਗੀਰ ਦੀ।

ਕਈ ਥਾਵਾਂ ਤੇ ਇਸ ਵਾਰ ਦੀ ਪਹਿਲੀ ਸਤਰ ਵਿਚ 'ਮੀਰ' ਅਤੇ 'ਪੀਰ' ਦੀ ਜਗਹ ਤੇ ਕ੍ਰਮਵਾਰ 'ਮੀਰੀ' ਅਤੇ 'ਪੀਰੀ' ਸ਼ਬਦ–ਰੂਪ ਵਰਤੇ ਹੋਏ ਮਿਲਦੇ ਹਨ। ਪਰੰਤੂ ਕਾਵਿਰਚਨਾ ਦੇ ਪੱਖੋਂ ਵੇਖਿਆ ਜਾਵੇ ਤਾਂ ਇੱਥੇ 'ਮੀਰ' ਅਤੇ 'ਪੀਰ' ਸ਼ਬਦ ਹੀ ਢੁੱਕਵੇਂ ਸਾਬਤ ਹੁੰਦੇ ਹਨ ਕਿਉਂਕਿ ਦੂਸਰੀ ਤੋਂ ਲੈ ਕੇ ਪੰਜਵੀਂ ਸਤਰ ਦੇ ਅੰਤ ਵਿਚ ਕ੍ਰਮਵਾਰ 'ਵਜੀਰ ਦੀ', 'ਬਖੀਰ ਦੀ', 'ਤਗੀਰ ਜੀ', 'ਜਹਾਂਗੀਰ ਦੀ' ਆ ਰਹੇ ਹਨ। ਇਸ ਤਰ੍ਹਾਂ ਇਸ ਰਚਨਾਂ ਦੀ ਛੰਦ–ਬਣਤਰ ਵਿਚ ਅਪਣਾਏ ਗਏ ਤੁਕਾਂਤ (ਕਾਫੀਆ–ਰਦੀਫ) ਦੀ ਮੰਗ ਅਨੁਸਾਰ ਪਹਿਲੀ ਸਤਰ ਦੇ ਅੰਤ ਤੇ ਸ਼ਬਦ–ਜੁੱਟ 'ਪੀਰ ਦੀ' ਦੀ ਵਰਤੋਂ ਨੂੰ

ਹੀ ਉਚਿਤ ਮੰਨਿਆਂ ਜਾਵੇਗਾ। ਇਸ ਸਥਿਤੀ ਵਿਚ ਇੱਸੇ ਸਤਰ ਵਿਚ 'ਪੀਰ' ਦੇ ਮੁਕਾਬਲੇ ਤੇ ਸ਼ਬਦ-ਰੂਪ 'ਮੀਰ' ਹੀ ਵਰਤਿਆ ਜਾਵੇਗਾ 'ਮੀਰੀ' ਨਹੀਂ।

ਕੁਝ ਵਿਦਵਾਨਾਂ ਨੇ ਖੁਦ ਗੁਰੂ ਹਰਿਗੋਬਿੰਦ ਨੂੰ ਗੁਰਗੱਦੀ ਗ੍ਰਹਿਣ ਕਰਨ ਦੇ ਮੌਕੇ ਉੱਤੇ ਇਹ ਫੁਰਮਾਉਂਦੇ ਹੋਏ ਦਰਸਾਇਆ ਹੈ ਕਿ ਉਹ ਸੇਲ੍ਹੀ (ਗੁਰੂ/ਪੀਰ ਵੱਲੋਂ ਰਸਮੀਂ ਤੌਰ ਤੇ ਪਹਿਨੇ ਜਾਣ ਵਾਲੀ ਰੱਸੀ-ਨੁਮਾ ਮਾਲਾ) ਦੀ ਜਗਹ ਤੇ ਦੋ ਗਾਤਰੇ ਪਹਿਨਣਗੇ, ਇਕ 'ਮੀਰੀ' ਦੀ ਕਿਰਪਾਨ ਦਾ ਅਤੇ ਦੂਸਰਾ 'ਪੀਰੀ' ਦੀ ਕਿਰਪਾਨ ਦਾ। ਪਰੰਤੂ ਇਤਹਾਸ ਵਿੱਚੋਂ ਇਸ ਦਾਵੇ ਦਾ ਕੋਈ ਪੁਖਤਾ ਸਬੂਤ ਨਹੀਂ ਮਿਲਦਾ। ਭਾਈ ਗੁਰਦਾਸ ਗੁਰੂ ਹਰਿਗੋਬਿੰਦ ਜੀ ਦੇ ਸਮਕਾਲੀ ਸਨ ਅਤੇ ਉਹਨਾਂ ਨੇ ਆਪਣੀਆਂ ਵਾਰਾਂ ਵਿਚ ਕਈ ਪਉੜੀਆਂ ਛੇਵੇਂ ਗੁਰੂ ਦੇ ਸਬੰਧ ਵਿਚ ਉਚਾਰੀਆਂ ਸਨ। ਪਰੰਤੂ ਭਾਈ ਗੁਰਦਾਸ (ਜੋ ਛੇਵੇਂ ਗੁਰੂ ਵੱਲੋਂ ਗੁਰਗੱਦੀ ਗ੍ਰਹਿਣ ਕਰਨ ਦੇ ਮੌਕੇ ਉੱਤੇ ਖੁਦ ਹਾਜ਼ਰ ਸੀ) ਨੇ ਗੁਰੂ ਵੱਲੋਂ ਅਜਿਹਾ ਕੁਝ ਫੁਰਮਾਉਣ ਬਾਰੇ ਕੁਝ ਨਹੀਂ ਲਿਖਿਆ ਹੋਇਆ।

ਗੁਰੂ ਹਰਿਗੋਬਿੰਦ ਵੱਲੋਂ 'ਮੀਰੀ ਅਤੇ 'ਪੀਰੀ' ਦੀਆਂ ਤਲਵਾਰਾਂ ਪਹਿਨਣ ਦੀ ਕਹਾਣੀ ਵੀ ਪੁਸਤਕ '**ਗੁਰਬਿਲਾਸ ਪਾਤਸ਼ਾਹੀ 6**' ਵਿੱਚੋਂ ਹੀ ਆਈ ਸਾਬਤ ਹੁੰਦੀ ਹੈ। ਇਸ ਵਿਵਾਦਤ ਪੁਸਤਕ ਦੇ ਅਧਿਆਇ ਅੱਠਵਾਂ ਵਿਚ ਦਰਜ ਇਕ ਪੌਰਾਣਿਕ ਕਹਾਣੀ ਰਾਹੀਂ ਪਰਮੇਸ਼ਵਰ ਨੂੰ (ਵਿਸ਼ਨੂੰ ਦੇਵਤੇ ਦੇ ਰੂਪ ਵਿਚ) ਖੁਦ ਪਰਗਟ ਹੋ ਕੇ ਗੁਰੂ ਹਰਿਗੋਬਿੰਦ ਨੂੰ ਦੋ ਤਲਵਾਰਾਂ, ਇਕ 'ਮੀਰੀ' ਦੀ ਅਤੇ ਦੂਸਰੀ 'ਪੀਰੀ' ਦੀ, ਪਹਿਨਾਉਂਦੇ ਹੋਏ ਵਿਖਾਇਆ ਗਿਆ ਹੈ। ਪੁਸਤਕ ਵਿਚ ਸਬੰਧਤ ਸਤਰਾਂ ਵਿੱਚੋਂ ਕੁਝ ਕੁ ਹੇਠਾਂ ਦਿੱਤੇ ਅਨੁਸਾਰ ਹਨ:

> ਦੋ ਅਸਿ ਲੈ ਭਗਵੰਤ ਤਬੈ ਗੁਰ ਕੇ ਗਰਿ ਡਾਰ ਦੀਏ ਹਰਖਾਏ।
> ਮੀਰੀ ਕੀ ਮੀਰ ਔ ਪੀਰੀ ਕੀ ਪੀਰ ਸੁ ਦੋਊ ਧਰੀ ਭਗਵੰਤ ਅਲਾਏ॥
>
> **ਭਾਵ-ਅਰਥ**: ਉਸੇ ਵਕਤ ਮਹਾਂਵਿਸ਼ਨੂੰ ਨੇ ਖੁਸ਼ੀ-ਖੁਸ਼ੀ ਦੋ ਤਲਵਾਰਾਂ ਲੈ ਕੇ ਛੇਵੇਂ ਗੁਰੂ ਨੂੰ ਇਹ ਕਹਿੰਦੇ ਹੋਏ ਪਹਿਨਾ ਦਿੱਤੀਆਂ ਕਿ ਇਕ ਮੀਰੀ ਦੀ ਤਲਵਾਰ ਮੀਰ ਵਜੋਂ ਅਤੇ ਦੂਸਰੀ ਪੀਰੀ ਦੀ ਤਲਵਾਰ ਪੀਰ ਵਜੋਂ ਪਹਿਨੀ ਗਈ ਹੈ। (ਹਾਲਾਂਕਿ ਪੀਰ ਵਜੋਂ ਪਹਿਨੀ ਗਈ ਤਲਵਾਰ ਵੀ ਮੀਰੀ ਦੀ ਤਲਵਾਰ ਹੀ ਹੋਵੇਗੀ ਅਤੇ ਪਰਮਾਤਮਾ ਨੂੰ ਸਾਕਾਰ ਰੂਪ ਵਿਚ ਪਰਗਟ ਹੁੰਦੇ ਦਿਖਾਉਣਾ ਗੁਰਮੱਤ ਦੇ ਸਿਧਾਂਤ ਦੇ ਖਿਲਾਫ ਜਾਂਦਾ ਹੈ।)

ਛੇਵੇਂ ਗੁਰੂ ਨੂੰ ਸਮਰਪਿਤ ਅਬਦੁੱਲਾ ਅਤੇ ਨੱਥ ਮੱਲ ਦੀ ਉਪਰੋਕਤ ਬੀਰ-ਰਸੀ ਵਾਰ ਆਪਣੇ ਸਮੇਂ ਇਤਨੀ ਲੋਕ-ਪ੍ਰੀਅ ਹੋਈ ਕਿ ਇਸਦੇ ਬੋਲ ਪੰਜਾਬ ਦੀ ਲੋਕ-ਧਾਰਾ ਦਾ ਹਿੱਸਾ ਬਣ ਗਏ। ਜਦੋਂ ਕੋਈ ਸਾਹਿਤਕ ਰਚਨਾਂ ਲੋਕ-ਗੀਤ ਦਾ ਦਰਜਾ ਹਾਸਿਲ ਕਰ ਲੈਂਦੀ ਹੈ ਤਾਂ ਮੂਹੋਂ-ਮੂੰਹ ਚਲਦੀ ਰਹਿਣ ਕਰਕੇ ਇਸ ਦੇ ਪਾਠ (text) ਵਿਚ ਕੁਝ ਤਬਦੀਲੀਆਂ ਵੀ ਆ ਜਾਂਦੀਆਂ ਹਨ। ਪਰੰਤੂ ਅਜਿਹੀਆਂ ਤਬਦੀਲੀਆਂ ਸੁਭਾਵਿਕਤਾ ਦੇ ਦਾਇਰੇ ਦੇ ਅੰਦਰ ਹੀ ਵਾਪਰ ਸਕਦੀਆਂ ਹਨ ਅਤੇ ਵਾਪਰਨੀਆਂ

ਚਾਹੀਦੀਆਂ ਹਨ। ਅਬਦੁੱਲਾ ਅਤੇ ਨੱਥ ਮੱਲ ਦੀ ਇਸ ਵਿਚਾਰ-ਅਧੀਨ ਰਚਨਾ ਦੇ ਕਾਫੀਆ-ਰਦੀਫ ਵਿਚਲੀ ਬੰਦਸ਼ ਕਰਕੇ ਇਸ ਵਿਚਲੇ 'ਮੀਰ' ਅਤੇ 'ਪੀਰ' ਸ਼ਬਦ-ਰੂਪਾਂ ਨੂੰ ਕ੍ਰਮਵਾਰ 'ਮੀਰੀ' ਅਤੇ 'ਪੀਰੀ' ਵਿਚ ਬਦਲੇ ਜਾਣ ਦੀ ਕੋਈ ਸੰਭਾਵਨਾਂ ਨਹੀਂ ਬਣਦੀ। ਜੇਕਰ ਕਿਧਰੇ ਅਜਿਹੀ ਤਬਦੀਲੀ ਕੀਤੀ ਵੀ ਗਈ ਹੋਵੇਗੀ ਤਾਂ ਇਹ ਪੁਸਤਕ '**ਗੁਰਬਿਲਾਸ ਪਾਤਸ਼ਾਹੀ 6**' ਦੇ ਪਰਭਾਵ ਹੇਠ ਹੀ ਹੋਈ ਹੋਵੇਗੀ ਅਤੇ ਇਹਨਾਂ ਦੋ ਬਦਲਵੇਂ ਸ਼ਬਦ-ਰੂਪਾਂ ਦੀ ਇੱਕੋ ਸਤਰ ਵਿਚ ਹੋਈ ਸਮੀਪੀ ਵਰਤੋਂ ਵਿੱਚੋਂ ਸ਼ਬਦ-ਜੁੱਟ 'ਮੀਰੀ-ਪੀਰੀ' ਹੋਂਦ ਵਿਚ ਆ ਗਿਆ ਹੋਵੇਗਾ ਜਾਂ ਇਹ ਸ਼ਬਦ-ਜੁੱਟ ਸਬੰਧਤ ਵਾਰ ਤੋਂ ਬਾਹਰੋਂ-ਬਾਹਰ ਸਿੱਧਾ ਹੀ '**ਗੁਰਬਿਲਾਸ ਪਾਤਸ਼ਾਹੀ 6**' ਵਿਚ ਵਰਤੇ ਗਏ ਸ਼ਬਦ-ਰੂਪਾਂ 'ਮੀਰੀ' ਅਤੇ 'ਪੀਰੀ' ਤੇ ਅਧਾਰਿਤ ਕਰਕੇ ਇਸ ਨੂੰ ਅੱਗੇ ਜਾ ਕੇ ਸ਼ਰਧਾ-ਭਾਵਨਾਂ ਜਾਂ ਮੰਦਭਾਵਨਾਂ ਅਧੀਨ ਛੇਵੇਂ ਗੁਰੂ ਦੇ ਨਾਮ ਨਾਲ ਜੋੜਦੇ ਹੋਏ ਉਹਨਾਂ ਦੀਆਂ ਦੋ ਕਿਰਪਾਨਾਂ ਨਾਲ ਜੋੜ ਦਿੱਤਾ ਗਿਆ ਹੋਵੇਗਾ। ਇਸ ਤਰ੍ਹਾਂ ਅਸਲ ਵਿਚ ਪੁਸਤਕ '**ਗੁਰਬਿਲਾਸ ਪਾਤਸ਼ਾਹੀ 6**' ਹੀ ਸਿਖ ਮੱਤ ਦੇ ਸੰਦਰਭ ਵਿਚ 'ਮੀਰੀ' ਅਤੇ 'ਪੀਰੀ' ਦੇ ਸ਼ਬਦ-ਰੂਪਾਂ ਦੀ ਜੁੜਵੀਂ ਵਰਤੋਂ ਦੀ ਆਮਦ ਦਾ ਮੁੱਢਲਾ ਸਰੋਤ ਬਣਦੀ ਹੈ ਅਤੇ ਇੱਥੋਂ ਹੀ ਇਹਨਾਂ ਸ਼ਬਦ-ਰੂਪਾਂ ਨੂੰ ਆਪਸ ਵਿਚ ਜੋੜਦੇ ਹੋਏ ਸ਼ਬਦ-ਜੁੱਟ 'ਮੀਰੀ-ਪੀਰੀ' ਦੀ ਵਰਤੋਂ ਦੀ ਮੰਦਭਾਗੀ ਪਰੰਪਰਾ ਹੋਂਦ ਵਿਚ ਆਈ ਹੈ।

## ਗੁਰਬਾਣੀ ਵਿਚ 'ਪੀਰੀ' ਅਤੇ 'ਮੀਰੀ'

ਗੁਰਬਾਣੀ ਵਿਚ ਵੀ 'ਪੀਰ' ਅਤੇ 'ਮੀਰ' ਦੋਵੇਂ ਸ਼ਬਦਾਂ ਦੀ ਵਰਤੋਂ ਕੀਤੀ ਹੋਈ ਮਿਲ ਜਾਂਦੀ ਹੈ। ਇਸ ਸਬੰਧ ਵਿਚ ਗੁਰੂ ਨਾਨਕ ਦੇਵ ਦੀਆਂ ਰਚੀਆਂ ਹੋਈਆਂ ਪੰਕਤੀਆਂ ਜੋ ਲਗ-ਭਗ ਹਰੇਕ ਵਿਦਵਾਨ ਵੱਲੋਂ ਪੇਸ਼ ਕਰ ਦਿੱਤੀਆਂ ਜਾਂਦੀਆਂ ਹਨ ਉਹ ਹੇਠਾਂ ਦਿੱਤੀਆਂ ਜਾ ਰਹੀਆਂ ਹਨ:

ਕੋਟੀ ਹੂ ਪੀਰ ਵਰਜਿ ਰਹਾਏ ਜਾ ਮੀਰੁ ਸੁਣਿਆ ਧਾਇਆ॥
ਥਾਨ ਮੁਕਾਮ ਜਲੇ ਬਿਜ ਮੰਦਰ ਮੁਛਿ ਮੁਛਿ ਕੁਇਰ ਰੁਲਾਇਆ॥
ਕੋਈ ਮੁਗਲੁ ਨ ਹੋਆ ਅੰਧਾ ਕਿਨੈ ਨ ਪਰਚਾ ਪਾਇਆ॥
( **ਪਵਿੱਤਰ ਗ੍ਰੰਥ**: ਪੰਨਾ 418)

ਉਪਰੋਕਤ ਸਤਰਾਂ ਵਿਚ ਆਏ ਬਹੁ-ਵਚਨ 'ਪੀਰ' ਤੋਂ ਭਾਵ ਇਲਾਕੇ ਦੀਆਂ ਮੁੱਖ ਧਾਰਮਿਕ ਹਸਤੀਆਂ ਤੋਂ ਹੈ ਅਤੇ ਇਕ-ਵਚਨ 'ਮੀਰ' ਤੋਂ ਭਾਵ 'ਮੁੱਖੀਆ' ਹੈ ਜਿਸ ਦੀ ਪਛਾਣ ਮੁਗਲ ਹਮਲਾਵਰ ਬਾਬਰ ਵਜੋਂ ਕੀਤੀ ਜਾਂਦੀ ਹੈ। ਉਪਰੋਕਤ ਸਤਰਾਂ ਵਿਚ ਬਾਬਰ ਵੱਲੋਂ ਹਿੰਦੁਸਤਾਨ ਉੱਤੇ ਕੀਤੇ ਗਏ ਹਮਲੇ ਵੇਲੇ ਸਥਾਨਕ ਰਾਜਿਆਂ ਦੀ ਦਰਦਨਾਕ ਦਸ਼ਾ ਅਤੇ ਧਾਰਮਿਕ ਹਸਤੀਆਂ ਦੀ ਮੰਤਰ-ਤੰਤਰ ਰਾਹੀਂ ਹਮਲਾਵਰਾਂ ਨੂੰ ਭਾਂਜ ਦੇਣ (ਅੰਨ੍ਹੇਂ ਕਰਨ) ਵਿਚ ਹੋਈ ਨਾਕਾਮੀ ਦਾ ਜ਼ਿਕਰ ਹੈ। ਇੱਥੇ ਇਹ ਗੱਲ ਧਿਆਨ ਦੇਣ ਯੋਗ ਹੈ ਕਿ **ਪਵਿੱਤਰ ਗ੍ਰੰਥ** ਵਿਚ ਸ਼ਾਮਲ ਗੁਰਬਾਣੀ ਵਿਚ ਕਿਧਰੇ ਵੀ ਸ਼ਬਦ-ਜੁੱਟ 'ਮੀਰੀ-ਪੀਰੀ' ਦੀ ਵਰਤੋਂ ਹੋਈ ਨਹੀਂ ਮਿਲਦੀ। ਇਸ ਕਰਕੇ

ਗੁਰਬਾਣੀ ਵਿੱਚੋਂ ਇਸ ਸ਼ਬਦ-ਜੁੱਟ ਦੇ ਸੂਤਰ-ਰੂਪ ਵਿਚ ਵਿਅਕਤ ਹੁੰਦੇ ਸੰਕਲਪ ਦੀ ਤਲਾਸ਼ ਕਰਨੀ ਵਿਅਰਥ ਹੋਵੇਗੀ।

ਉਧੱਰ ਲਗ-ਭਗ ਸਾਰੇ ਹੀ ਵਿਦਵਾਨ ਸੱਜਣ 'ਮੀਰੀ-ਪੀਰੀ' ਦੇ ਸੰਕਲਪ ਨੂੰ ਗੁਰਬਾਣੀ ਉੱਤੇ ਠੋਸਣ ਵੱਲ ਰੁਚਿਤ ਹਨ। ਉਹਨਾਂ ਵੱਲੋਂ ਦਿੱਤੀਆਂ ਗਈਆਂ ਇਸ ਸੰਕਲਪ ਸਬੰਧੀ ਵਿਆਖਿਆਵਾਂ ਲਈ ਜੋ ਸਤਰਾਂ ਗੁਰਬਾਣੀ ਵਿੱਚੋਂ ਆਮ ਕਰਕੇ ਪੇਸ਼ ਕੀਤੀਆਂ ਜਾਂਦੀਆਂ ਹਨ ਉਹ ਗੁਰੂ ਨਾਨਕ ਦੇਵ ਅਤੇ ਭਗਤ ਕਬੀਰ ਦੀਆਂ ਰਚੀਆਂ ਹੋਈਆਂ ਹਨ। ਇਹਨਾਂ ਵਿੱਚੋਂ ਗੁਰੂ ਨਾਨਕ ਦੇਵ ਨਾਲ ਸਬੰਧਤ ਸਤਰਾਂ ਹੇਠਾਂ ਦਿੱਤੇ ਅਨੁਸਾਰ ਹਨ:

ਜਉ ਤਉ ਪ੍ਰੇਮ ਖੇਲਣ ਕਾ ਚਾਉ ॥
ਸਿਰੁ ਧਰਿ ਤਲੀ ਗਲੀ ਮੇਰੀ ਆਉ ॥
ਇਤੁ ਮਾਰਗਿ ਪੈਰੁ ਧਰੀਜੈ ॥
ਸਿਰੁ ਦੀਜੈ ਕਾਣਿ ਨ ਕੀਜੈ ॥

( **ਪਵਿੱਤਰ ਗ੍ਰੰਥ**: ਪੰਨਾ 1412 )

ਉਪਰੋਕਤ ਸਤਰਾਂ ਦਾ ਭਾਵ-ਅਰਥ ਇਹ ਹੈ ਕਿ "ਮੈਂ ਤਾਂ ਪ੍ਰਭੂ-ਪ੍ਰੇਮ ਦੇ ਰਸਤੇ ਤੇ ਚਲਿਆ ਹੋਇਆ ਹਾਂ। ਪਰੰਤੂ ਇਸ ਰਸਤੇ ਤੇ ਚਲਦਿਆਂ ਜਾਨ ਤਕ ਕੁਰਬਾਨ ਕਰਨੀ ਪੈਂਦੀ ਹੈ। ਜੇਕਰ ਤੁਸੀਂ ਵੀ ਪ੍ਰਭੂ-ਪ੍ਰੇਮ ਨੂੰ ਮਾਣਨ ਦੀ ਤੀਬਰ ਇੱਛਾ ਰੱਖਦੇ ਹੋ ਤਾਂ ਫਿਰ ਆਪਣਾ ਸਿਰ ਤਲੀ ਤੇ ਰੱਖ ਕੇ ਹੀ ਆਉਣਾ ਭਾਵ ਆਪਣੀ ਜਾਨ ਤਕ ਕੁਰਬਾਨ ਕਰਨ ਲਈ ਤਿਆਰ ਹੋ ਕੇ ਆਉਣਾ।" ਵਿਦਵਾਨ ਲੋਕ 'ਪ੍ਰੇਮ' ਦੇ ਅਰਥ ਆਪਣੀ-ਆਪਣੀ ਮਰਜ਼ੀ ਅਨੁਸਾਰ ਕੱਢਣ ਦਾ ਯਤਨ ਕਰਦੇ ਹਨ ਜਿਵੇਂ ਪ੍ਰਭੂ ਪ੍ਰਤੀ ਸ਼ਰਧਾ, ਪ੍ਰਭੂ ਨੂੰ ਪਾਉਣ ਦੀ ਚੇਸ਼ਟਾ, ਧਰਮ, ਸਚਿਆਈ, ਭਲਾਈ ਆਦਿਕ। ਕੁਝ ਵਿਦਵਾਨ ਉਪਰੋਕਤ ਸਤਰਾਂ ਦੇ ਅਰਥ ਕੱਢਣ ਲਗਿਆਂ 'ਸਿਰ ਤਲੀ ਤੇ ਧਰਨ' ਨੂੰ ਪ੍ਰਤੀਕ ਰੂਪ ਵਿਚ 'ਹਉਮੈਂ ਨੂੰ ਮਾਰਨ' ਲਈ ਵਰਤਿਆ ਹੋਇਆ ਵੀ ਦਰਸਾਉਂਦੇ ਹਨ। ਪਰੰਤੂ ਇਹਨਾਂ ਸਾਰੇ ਵਿਦਵਾਨਾਂ ਵਿੱਚੋਂ ਕੋਈ ਵੀ ਇਹ ਸਪਸ਼ਟ ਨਹੀਂ ਕਰਦਾ ਕਿ ਉਪਰੋਕਤ ਸਤਰਾਂ ਵਿਚ 'ਮੀਰੀ' ਅਤੇ 'ਪੀਰੀ' ਦੇ ਅਰਥ ਕਿਸ ਤਰ੍ਹਾਂ ਵਿਅਕਤ ਹੁੰਦੇ ਹਨ। ਪ੍ਰਭੂ-ਪ੍ਰੇਮ ਜਾਂ ਕਿਸੇ ਹੋਰ ਸਦਾਚਾਰੀ ਗੁਣਾਂ ਦੀ ਤਾਂ ਗੁਰਬਾਣੀ ਵਿਚ ਥਾਂ-ਥਾਂ ਤੇ ਪਰੋੜਤਾ ਕੀਤੀ ਹੋਈ ਮਿਲਦੀ ਹੈ ਅਤੇ ਅਜਿਹੇ ਗੁਣਾਂ ਨੂੰ ਪੀਰੀ ਦੇ ਅੰਸ਼ਾਂ ਵਜੋਂ ਪੇਸ਼ ਕੀਤਾ ਜਾ ਸਕਦਾ ਹੈ ਪਰੰਤੂ ਜਾਨ ਕੁਰਬਾਨ ਕਰਨ ਜਾਂ ਹਉਮੈਂ ਨੂੰ ਮਾਰਨ ਵਿਚ ਤਾਂ ਕੋਈ ਮੀਰੀ ('ਮੀਰੀ' ਦੇ ਉਪਰੋਕਤ ਦੂਸਰੇ ਪੈਰੇ ਵਿਚ ਦਿੱਤੇ ਅਰਥਾਂ ਨੂੰ ਲੈ ਕੇ) ਦਾ ਲੱਛਣ ਨਹੀਂ ਸਮਾਇਆ ਹੋਇਆ। ਫਿਰ ਇਹਨਾਂ ਸਤਰਾਂ ਵਿਚ 'ਮੀਰੀ-ਪੀਰੀ' ਦਾ ਕੋਈ ਸੰਕਲਪ ਇਸ ਗੱਲ ਕਰਕੇ ਹੀ ਕਿਵੇਂ ਵਿਅਕਤ ਹੋ ਗਿਆ ਸਮਝਿਆ ਜਾ ਸਕਦਾ ਹੈ ਕਿ ਪੀਰੀ ਦਾ ਅਨੁਸਰਨ ਕਰਨ ਲਈ ਜਾਨ ਦੀ ਕੁਰਬਾਨੀ ਦੇਣੀ ਪੈ ਸਕਦੀ ਹੈ ਜਾਂ ਹਉਮੈਂ ਨੂੰ ਮਾਰਨਾ ਪਵੇਗਾ ? ਜੰਗ ਵਿਚ ਤਲਵਾਰ ਚੁੱਕਣ ਵਾਲੇ ਤੇਗ ਬਹਾਦਰ ਗੁਰੂ ਬਣਨ ਪਿੱਛੋਂ ਜਦੋਂ ਸੀਸ ਤਲੀ ਤੇ ਧਰ ਕੇ ਦਿੱਲੀ ਨੂੰ

ਚੱਲ ਪਏ ਸਨ ਤਾਂ ਇਹ ਪੀਰੀ ਦਾ ਪਰਦਰਸ਼ਨ ਸੀ, ਮੀਰੀ ਦਾ ਨਹੀਂ।

ਇਹੋ ਸਥਿਤੀ ਭਗਤ ਕਬੀਰ ਰਚਿਤ ਉਹਨਾਂ ਸਤਰਾਂ ਬਾਰੇ ਹੈ ਜੋ **ਪਵਿੱਤਰ ਗ੍ਰੰਥ** ਵਿਚ ਸ਼ਾਮਲ ਹਨ ਅਤੇ ਵਿਦਵਾਨਾਂ ਵੱਲੋਂ ਗੁਰਬਾਣੀ ਵਿਚ ਮੌਜੂਦ ਸਮਝੇ ਜਾਂਦੇ 'ਮੀਰੀ-ਪੀਰੀ' ਦੇ ਸੰਕਲਪ ਨੂੰ ਪ੍ਰਗਟਾਉਣ ਹਿਤ ਆਮ ਕਰਕੇ ਪੇਸ਼ ਕਰ ਦਿੱਤੀਆਂ ਜਾਂਦੀਆਂ ਹਨ। ਇਹ ਸਤਰਾਂ ਹੇਠਾਂ ਦਿੱਤੇ ਅਨੁਸਾਰ ਹਨ:

ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ॥
ਪੁਰਜਾ ਪੁਰਜਾ ਕਟ ਮਰੈ ਕਬਹੁ ਨ ਛਾਡੈ ਖੇਤੁ॥

( **ਪਵਿੱਤਰ ਗ੍ਰੰਥ**: ਪੰਨਾ 1105 )

ਇੱਥੇ ਧਰਮ ਖਾਤਰ ਲੜਦਿਆਂ ਪੁਰਜ਼ਾ-ਪੁਰਜ਼ਾ ਹੋ ਕੇ ਕੱਟੇ ਜਾਣ, ਭਾਵ ਧਰਮ ਦੀ ਰਖਿੱਆ ਕਰਦਿਆਂ ਜਾਨ ਤਕ ਕੁਰਬਾਨ ਕਰ ਦੇਣ ਦੀ ਗੱਲ ਕੀਤੀ ਗਈ ਹੈ। ਧਰਮ (ਇਸ ਸ਼ਬਦ-ਰੂਪ ਦੇ ਸਾਰੇ ਪਰਵਾਨਿਤ ਅਰਥਾਂ ਵਿਚ) ਦੀ ਰਖਿੱਆ ਲਈ ਆਖਰੀ ਦਮ ਤਕ ਲੜਨਾ ਤਾਂ ਮੀਰੀ ਦਾ ਅਨੁਸਰਨ ਹੀ ਹੋਵੇਗਾ ਪਰੰਤੂ ਇਸ ਕਾਰਵਾਈ ਵਿਚ ਕੋਈ ਪੀਰੀ ('ਪੀਰੀ' ਦੇ ਉਪਰੋਕਤ ਦੂਸਰੇ ਪੈਰੇ ਵਿਚ ਦਿੱਤੇ ਅਰਥਾਂ ਨੂੰ ਲੈ ਕੇ) ਵਿਅਕਤ ਹੁੰਦੀ ਨਹੀਂ ਕਹੀ ਜਾ ਸਕਦੀ। ਪੀਰੀ ਤਾਂ ਲੜਨ-ਮਰਨ ਦਾ ਰਸਤਾ ਅਖਤਿਆਰ ਕਰਨ ਵਾਲੇ ਕੋਲ ਲੜਨ-ਮਰਨ ਦੇ ਮੌਕੇ ਤੋਂ ਪਹਿਲਾਂ ਹੀ ਮੌਜੂਦ ਹੁੰਦੀ ਹੈ। ਇਸ ਤਰ੍ਹਾਂ ਇਹਨਾਂ ਸਤਰਾਂ ਵਿਚ ਵੀ ਕੋਈ 'ਮੀਰੀ-ਪੀਰੀ' ਦਾ ਸੰਕਲਪ ਵਿਅਕਤ ਹੁੰਦਾ ਨਹੀਂ ਗਿਣਿਆਂ ਜਾ ਸਕਦਾ।

ਉਂਜ ਗੁਰਬਾਣੀ ਵਿਚ ਕਿਧਰੇ ਵੀ 'ਮੀਰੀ-ਪੀਰੀ' ਨੂੰ ਵਿਸ਼ਾ ਬਣਾ ਕੇ ਕੀਤੀ ਕੋਈ ਵਿਸ਼ੇਸ਼ ਰਚਨਾ ਸ਼ਾਮਲ ਹੋਈ ਨਹੀਂ ਮਿਲਦੀ। **ਪਵਿੱਤਰ ਗ੍ਰੰਥ** ਵਿਚ ਸ਼ਾਮਲ ਗੁਰਬਾਣੀ ਦਾ ਵਿਸ਼ਾ-ਵਸਤੂ ਮਨੁੱਖੀ ਜੀਵਨ ਦੇ ਵੱਖ-ਵੱਖ ਪਹਿਲੂਆਂ ਨਾਲ ਸਬੰਧਿਤ ਹੈ ਅਤੇ ਇਸ ਵਿਚ ਪੀਰੀ ਵੀ ਸ਼ਾਮਲ ਹੈ ਅਤੇ ਮੀਰੀ ਵੀ ਭਾਵੇਂ ਕਿ ਇਹਨਾਂ ਸ਼ਬਦ-ਰੂਪਾਂ ਦੇ ਉਪਰੋਕਤ ਸਾਰਣੀ ਵਿੱਚੋਂ ਕੋਈ ਵੀ ਅਰਥ ਕਿਉਂ ਨਾ ਸਾਹਮਣੇ ਰੱਖ ਲਏ ਜਾਣ। ਪਰੰਤੂ ਇਹ ਕਹਿਣਾ ਸਹੀ ਨਹੀਂ ਕਿ ਗੁਰਬਾਣੀ ਵਿਚ ਕੋਈ ਸੁਚੇਤ ਤੌਰ ਤੇ ਨਿਸਚਤ ਕੀਤਾ ਹੋਇਆ 'ਮੀਰੀ-ਪੀਰੀ' ਦਾ ਸੰਕਲਪ ਵਿਅਕਤ ਹੁੰਦਾ ਹੈ। ਅਸਲ ਵਿਚ ਗੁਰਬਾਣੀ ਦੇ ਸੰਦਰਭ ਵਿਚ 'ਮੀਰੀ-ਪੀਰੀ' ਦੇ ਸੰਕਲਪ ਨੂੰ ਕਿਆਸੇ ਜਾਣ ਦਾ ਦਾਵਾ ਬਿਲਕੁਲ ਹੀ ਨਿਰਮੂਲ ਅਤੇ ਅਪ੍ਰਸੰਗਕ ਹੈ।

## ਮੀਰੀ-ਪੀਰੀ ਦੀਆਂ ਕਿਰਪਾਨਾਂ

ਅਖੌਤੀ 'ਅਕਾਲ ਤਖਤ' ਵਾਂਗ ਗੁਰੂ ਹਰਿਗੋਬਿੰਦ ਵੱਲੋਂ ਗੁਰਗੱਦੀ ਗ੍ਰਹਿਣ ਕਰਨ ਦੇ ਮੌਕੇ ਤੇ ਪਹਿਨੀਆਂ ਦੋ ਕਿਰਪਾਨਾਂ ਨੂੰ ਮੀਰੀ-ਪੀਰੀ ਦੀਆਂ ਕਿਰਪਾਨਾਂ ਦਰਸਾਉਣ ਦੀ ਕਹਾਣੀ ਵੀ ਸਿਖ ਮਿਥਹਾਸ ਦਾ ਹਿੱਸਾ ਹੀ ਭਾਸਦੀ ਹੈ। ਅਸੀਂ ਬਹੁਤ ਘਟ ਸੋਚਦੇ ਹਾਂ ਕਿ ਇਸ ਗਾਥਾ ਦੇ ਪਰਚਾਰ ਰਾਹੀਂ ਤਾਂ ਛੇਵੇਂ ਗੁਰੂ ਦੀ ਪ੍ਰਤਿਸ਼ਠਾ ਨੂੰ ਢਾ ਲਗਦੀ ਹੈ। ਮੀਰੀ ਨਾਲ ਤਾਂ ਕਿਰਪਾਨ ਸਹਿਜੇ ਹੀ ਜੋੜੀ ਜਾ

ਸਕਦੀ ਹੈ ਕਿਉਂਕਿ ਪੁਰਾਣੇ ਸਮੇਂ ਵਿਚ ਹਰ ਵੱਡੇ ਅਹੁਦੇਦਾਰ ਤੋਂ ਲੈ ਕੇ ਰਾਜੇ-ਮਹਾਂਰਾਜਿਆਂ ਤਕ ਸਭ ਅਧਿਕਾਰੀ ਕਿਰਪਾਨ-ਧਾਰੀ ਵੀ ਹੋਇਆ ਕਰਦੇ ਸਨ ਅਤੇ ਕਿਰਪਾਨ ਦੇ ਧਨੀ ਵੀ। ਪਰੰਤੂ ਇਹ ਵੀ ਸੋਚਣਾ ਬਣਦਾ ਹੈ ਕਿ ਕੀ ਪੀਰੀ ਦੀ ਵੀ ਕੋਈ ਕਿਰਪਾਨ ਹੋਇਆ ਕਰਦੀ ਸੀ ਜਿਸ ਨੂੰ ਮੀਰੀ ਦੀ ਕਿਰਪਾਨ ਨਾਲ ਜੋੜਦੇ ਹੋਏ ਮੀਰੀ-ਪੀਰੀ ਦੀਆਂ ਦੋ ਕਿਰਪਾਨਾਂ ਦਾ ਜੁੱਟ ਬਣਦਾ ਹੋਵੇ ਅਤੇ ਅਜਿਹਾ ਜੁੱਟ ਛੇਵੇਂ ਗੁਰੂ ਨੇ ਗੁਰਗੱਦੀ ਗ੍ਰਹਿਣ ਕਰਨ ਦੇ ਸਮੇਂ ਪਹਿਨਿਆਂ ਹੋਵੇ। ਸਿਖ ਮੱਤ ਦੇ ਪਹਿਲੇ ਪੰਜ ਗੁਰੂ ਉੱਚ ਦਰਜੇ ਦੇ ਪੀਰਾਂ ਦੀ ਸ਼੍ਰੇਣੀ ਵਿਚ ਆਉਂਦੇ ਹਨ। ਕੀ ਉਹਨਾਂ ਵਿੱਚੋਂ ਕਿਸੇ ਨੇ ਵੀ ਕਦੀ ਕੋਈ ਪੀਰੀ ਦੀ ਕਿਰਪਾਨ ਪਹਿਨੀ ਸੀ ? ਕੀ ਸ਼ੇਖ ਫਰੀਦ, ਭਗਤ ਕਬੀਰ ਜਾਂ ਭਗਤ ਰਵੀਦਾਸ ਵੀ ਕੋਈ 'ਪੀਰੀ' ਦੀ ਕਿਰਪਾਨ ਪਹਿਨਿਆਂ ਕਰਦੇ ਸਨ ? ਇਹਨਾਂ ਸਵਾਲਾਂ ਦੇ ਸਨਮੁੱਖ ਇਹ ਮੰਨਣ ਵਿਚ ਨਹੀਂ ਆਉਂਦਾ ਕਿ ਛੇਵੇਂ ਗੁਰੂ ਨੇ ਕੋਈ 'ਪੀਰੀ' ਦੀ ਕਿਰਪਾਨ ਪਹਿਨੀ ਸੀ ਕਿਉਂਕਿ ਪੀਰੀ ਦੀ ਕੋਈ ਕਿਰਪਾਨ ਹੁੰਦੀ ਹੀ ਨਹੀਂ। ਅਸੀਂ ਵੇਖਾ-ਵੇਖੀ ਹੀ ਪੀਰੀ ਦੀ ਕਿਰਪਾਨ ਦੀ ਰੱਟ ਲਗਾਈ ਜਾ ਰਹੇ ਹਾਂ। ਇਸ ਪੱਖੋਂ ਵੇਖਿਆ ਜਾਵੇ ਤਾਂ ਕਈ ਵਿਦਵਾਨਾਂ ਵੱਲੋਂ ਸ਼ਬਦ-ਰੂਪ 'ਕਿਰਪਾਨ' ਦੇ ਧਾਤੂ-ਸ਼ਬਦ 'ਕਿਰਪਾ' ਦੇ ਅਧਾਰ ਤੇ ਕੀਤੇ ਜਾਂਦੇ ਅਰਥ ਵੀ ਨਿਰਮੂਲ ਸਾਬਿਤ ਹੋ ਜਾਂਦੇ ਹਨ (ਅਸਲ ਵਿਚ 'ਕਿਰਪਾਨ' ਦਾ ਧਾਤੂ ਸ਼ਬਦ 'ਕਰਪਾ' ਬਣਦਾ ਹੈ ਜਿਸ ਦਾ ਅਰਥ ਹੈ ਦੋ-ਧਾਰਾ ਖੰਡਾ ਅਤੇ ਇਸ ਧਾਤੂ ਸ਼ਬਦ ਤੋਂ ਹੀ ਪੰਜਾਬੀ ਵਿਚ ਸ਼ਬਦ-ਰੂਪ 'ਕਾਪਾ' ਵੀ ਹੋਂਦ ਵਿਚ ਆਇਆ ਹੈ )।

ਇੱਥੇ ਇਹ ਤੱਥ ਵੀ ਵਿਸ਼ੇਸ਼ ਧਿਆਨ ਮੰਗਦਾ ਹੈ ਕਿ ਗੁਰੂ ਗੋਬਿੰਦ ਸਿੰਘ ਨੇ ਗੁਰੂ ਹਰਿਗੋਬਿੰਦ ਵਾਂਗ ਹੀ ਸਿਖ ਮੱਤ ਦੇ ਮੀਰੀ ਦੇ ਪੱਖ ਨੂੰ ਬਹੁਤ ਚੰਗੀ ਤਰ੍ਹਾਂ ਉਜਾਗਰ ਕੀਤਾ। ਉਹਨਾਂ ਨੇ ਅਨੇਕਾਂ ਯੁੱਧ ਲੜੇ ਅਤੇ ਸਿਖ ਮੱਤ ਵਿਚ ਅੰਮ੍ਰਿਤ ਛਕਣ ਅਤੇ ਪੰਜ ਕੱਕਾਰ ਧਾਰਨ ਕਰਨ ਦੀ ਪਰੰਪਰਾ ਕਾਇਮ ਕੀਤੀ। ਇਹਨਾਂ ਪੰਜ ਕਕਾਰਾਂ ਵਿੱਚੋਂ ਇਕ ਕਿਰਪਾਨ ਵੀ ਹੈ ਜੋ ਨਿਸਚੇ ਹੀ ਮੀਰੀ ਦਾ ਚਿੰਨ੍ਹ ਹੈ। ਜੇਕਰ ਗੁਰੂ ਹਰਿਗੋਬਿੰਦ ਨੇ 'ਪੀਰੀ' ਦੀ ਕਿਰਪਾਨ ਪਹਿਨਣ ਦੀ ਰਵਾਇਤ ਚਲਾਈ ਹੁੰਦੀ ਤਾਂ ਗੁਰੂ ਗੋਬਿੰਦ ਸਿੰਘ ਨੇ ਉਹ ਰਵਾਇਤ ਬੰਦ ਨਹੀਂ ਸੀ ਕਰਨੀ ਅਤੇ ਕੱਕਾਰਾਂ ਵਿਚ ਇਕ ਦੀ ਜਗਹ ਤੇ ਦੋ ਤਲਵਾਰਾਂ ਪਹਿਨਣ ਦੀ ਹਦਾਇਤ ਦੇਣੀ ਸੀ। ਦੱਸਵੇਂ ਗੁਰੂ ਵੱਲੋਂ ਅਜਿਹਾ ਕੁਝ ਨਾ ਕਰਨਾ ਦਰਸਾਉਂਦਾ ਹੈ ਕਿ ਗੁਰੂ ਹਰਿਗੋਬਿੰਦ ਨੇ 'ਪੀਰੀ' ਦੀ ਕੋਈ ਤਲਵਾਰ ਨਹੀਂ ਪਹਿਨੀ ਸੀ। ਹਾਂ, ਉਹਨਾਂ ਵੱਲੋਂ ਦੋ ਕਿਰਪਾਨਾਂ ਦਾ ਪਹਿਨਿਆਂ ਜਾਣਾ ਤਾਂ ਸੰਭਵ ਹੋ ਸਕਦਾ ਹੈ ਪਰੰਤੂ ਉਹ ਦੋਵੇਂ ਕਿਰਪਾਨਾਂ ਮੀਰੀ ਦੀਆਂ ਕਿਰਪਾਨਾਂ ਹੀ ਹੋਣਗੀਆਂ। ਅਸਲ ਵਿਚ ਛੇਵੇਂ ਗੁਰੂ ਵੱਲੋਂ ਮੀਰੀ ਦੀਆਂ ਦੋ ਕਿਰਪਾਨਾਂ ਪਹਿਨਣਾ ਇਸ ਕਰਕੇ ਸੰਭਵ ਹੋ ਸਕਦਾ ਹੈ ਕਿ ਉਹਨਾਂ ਨੇ ਮੀਰੀ ਦੇ ਮੌਲਿਕ ਅਧਿਕਾਰ ਨੂੰ ਪਰਾਪਤ ਕਰਨ ਦਾ ਬੀੜਾ ਚੁਕਿੱਆ ਸੀ ਜੋ ਸਮੇਂ ਦੀ ਹਕੂਮਤ ਨੇ ਆਮ ਸ਼ਹਿਰੀਆਂ ਤੋਂ ਖੋਹ ਲਿਆ ਹੋਇਆ ਸੀ। ਸਮੇਂ ਦੀ ਹਕੂਮਤ ਇਜਾਜ਼ਤ ਨਹੀਂ ਸੀ ਦਿੰਦੀ ਕਿ ਕੋਈ ਆਮ ਆਦਮੀ ਤਖਤ ਤੇ ਬੈਠੇ, ਸ਼ਸਤਰ ਪਹਿਨੇ, ਫੌਜ ਰੱਖੇ, ਘੋੜਾ ਪਾਲੇ, ਸ਼ਿਕਾਰ

ਖੇਡੇ, ਸਿਰ ਤੇ ਕਲਗੀ ਸਜਾਵੇ ਆਦਿਕ। ਸੰਭਵ ਹੈ ਕਿ ਛੇਵੇਂ ਗੁਰੂ ਨੇ ਆਪਣੇ ਮੌਲਿਕ ਹੱਕ ਨੂੰ ਜ਼ਿਆਦਾ ਪਰਭਾਵਸ਼ਾਲੀ ਢੰਗ ਨਾਲ ਵਿਅਕਤ ਕਰਨ ਲਈ ਵੰਗਾਰ ਦੇ ਤੌਰ ਤੇ ਇਕ ਦੀ ਥਾਂ ਤੇ ਦੋ ਕਿਰਪਾਨਾਂ ਪਹਿਨ ਕੇ ਵਿਖਾ ਦਿੱਤੀਆਂ। ਪਰੰਤੂ ਇਹ ਸਪਸ਼ਟ ਹੈ ਕਿ ਇਹ ਦੋਵੇਂ ਤਲਵਾਰਾਂ ਮੀਰੀ ਦੀਆਂ ਤਲਵਾਰਾਂ ਹੀ ਸਨ ਭਾਵੇਂ ਕਿ ਹੁਣ ਗੁਰੂ ਜੀ ਦਾ ਆਪਣਾ ਰੂਪ ਪੀਰ ਦੇ ਤੌਰ ਤੇ ਵੀ ਕਾਇਮ ਸੀ ਅਤੇ ਮੀਰ ਦੇ ਤੌਰ ਤੇ ਵੀ।

ਉਪਰੋਕਤ ਵਿਆਖਿਆ ਰਾਹੀਂ ਉਹ ਕਹਾਣੀ ਵੀ ਝੂਠੀ ਸਾਬਤ ਹੋ ਜਾਂਦੀ ਹੈ ਜਿਸ ਰਾਹੀਂ ਇਹ ਦਰਸਾਇਆ ਜਾਂਦਾ ਹੈ ਕਿ ਗੁਰੂ ਹਰਿਗੋਬਿੰਦ ਵੱਲੋਂ ਗੁਰਗੱਦੀ ਗ੍ਰਹਿਣ ਕਰਨ ਦੇ ਮੌਕੇ ਤੇ ਬਾਬਾ ਬੁੱਢਾ ਨੇ ਗਲਤੀ ਨਾਲ ਤਲਵਾਰ ਸੱਜੇ ਪਾਸੇ ਨੂੰ ਪਹਿਨਾ ਦਿੱਤੀ ਅਤੇ ਗੁਰੂ ਨੇ ਉਸ ਨੂੰ ਉਤਾਰ ਕੇ ਦੂਸਰੇ ਪਾਸੇ ਨੂੰ ਤਲਵਾਰ ਪਹਿਨਣ ਦੀ ਬਜਾਇ ਇਕ ਹੋਰ ਤਲਵਾਰ ਮੰਗਵਾ ਕੇ ਇਹ ਫੁਰਮਾਉਂਦੇ ਹੋਏ ਖੱਬੇ ਪਾਸੇ ਪਹਿਨ ਲਈ ਕਿ ਹੁਣ ਉਹ ਮੀਰੀ ਅਤੇ ਪੀਰੀ ਦੀਆਂ ਦੋ ਕਿਰਪਾਨਾਂ ਪਹਿਨਣਗੇ। ਭਾਵ, ਇਹ ਕਹਾਣੀ ਜ਼ਿਆਦਾ ਭਰੋਸੇਯੋਗ ਭਾਸਦੀ ਹੈ ਕਿ ਛੇਵੇਂ ਗੁਰੂ ਨੇ ਗੁਰਗੱਦੀ ਗ੍ਰਹਿਣ ਕਰਨ ਦੇ ਮੌਕੇ ਤੇ ਪੂਰਵ-ਯੋਜਨਾ ਅਧੀਨ ਹੀ ਉਪੱਰ ਦੱਸੇ ਅਨੁਸਾਰ ਮੀਰੀ ਦੀਆਂ ਦੋ ਕਿਰਪਾਨਾ ਪਹਿਨੀਆਂ ਸਨ (ਜੇਕਰ ਛੇਵੇਂ ਗੁਰੂ ਵੱਲੋਂ ਦੋ ਤਲਵਾਰਾਂ ਪਹਿਨਣ ਦੀ ਕਹਾਣੀ ਵਿਚ ਸਚਾਈ ਹੋਵੇ)। ਇਹ ਵੀ ਸੰਭਵ ਹੈ ਕਿ ਗੁਰੂ ਜੀ ਲਈ ਇਕ ਤਲਵਾਰ ਮਨੁੱਖੀ ਹੱਕਾਂ ਦੀ ਰਖਵਾਲੀ ਕਰਨ ਦਾ ਸੰਕੇਤ ਹੋਵੇ ਅਤੇ ਦੂਸਰੀ ਜ਼ੁਲਮ ਨਾਲ ਲੋਹਾ ਲੈਣ ਦਾ। ਪੀਰੀ ਦੀ ਰਖਵਾਲੀ ਵੀ ਇਕ ਮਨੁੱਖੀ ਹੱਕ ਦੀ ਰਖਵਾਲੀ ਵਜੋਂ ਹੀ ਜਾਣੀ ਜਾਵੇਗੀ ਅਤੇ ਇਸ ਮਕਸਦ ਲਈ ਚੁੱਕੀ ਤਲਵਾਰ ਮੀਰੀ ਦੀ ਤਲਵਾਰ ਹੀ ਹੋਵੇਗੀ। ਇਸ ਤਰ੍ਹਾਂ ਛੇਵੇਂ ਗੁਰੂ ਵੱਲੋਂ ਪਹਿਨੀਆਂ ਦੋਵੇਂ ਤਲਵਾਰਾਂ ਉਹਨਾਂ ਦੀ ਬਾਦਸ਼ਾਹੀ ਅਤੇ ਸੂਰਬੀਰਤਾ ਦੀ ਦਿੱਖ ਦਾ ਹਿੱਸਾ ਹੋਣ ਸਦਕਾ ਮੀਰੀ ਦੀਆਂ ਤਲਵਾਰਾਂ ਹੀ ਸਨ। ਛੇਵੇਂ ਗੁਰੂ ਦੀ ਪੀਰੀ ਦੀ ਭੂਮਿਕਾ ਉਹਨਾਂ ਦੀ ਗੁਰੂਤਾ ਅਤੇ ਉਹਨਾਂ ਵੱਲੋਂ ਗੁਰਬਾਣੀ ਦੇ ਫਲਸਫੇ ਦੇ ਮੁੱਖ-ਪਰਚਾਰਕ ਹੋਣ ਵਿਚ ਹੀ ਦ੍ਰਿਸ਼ਟਮਾਨ ਹੁੰਦੀ ਸੀ। ਅਜਿਹੀ ਭੂਮਿਕਾ ਲਈ ਕਿਸੇ ਕਿਰਪਾਨ ਦੀ ਲੋੜ ਹੀ ਨਹੀਂ ਸੀ। ਜੇਕਰ ਅਜਿਹੀ ਲੋੜ ਰਹੀ ਹੁੰਦੀ ਤਾਂ ਪਹਿਲਾਂ ਹੋ ਚੁੱਕੇ ਗੁਰੂਆਂ ਵੱਲੋਂ ਵੀ ਘਟੋ-ਘਟ ਇਕ-ਇਕ ਕਿਰਪਾਨ (ਪੀਰੀ ਵਜੋਂ) ਜ਼ਰੂਰ ਪਹਿਨੀ ਜਾਂਦੀ। ਕਿਰਪਾਨ ਭਾਵੇਂ ਪਰਉਪਕਾਰ ਲਈ ਉਠਾਈ ਜਾਵੇ ਤੇ ਭਾਵੇਂ ਸਵਾਰਥ ਲਈ, ਇਹ ਮੀਰੀ ਦਾ ਪ੍ਰਤੀਕ ਹੀ ਹੋਵੇਗੀ। ਕੁਝ ਵਿਦਵਾਨ ਸੱਜਣ ਮੱਧ-ਕਾਲੀਨ ਸਮੇਂ ਦੇ ਇਸਾਈ ਮੱਤ ਦੇ ਪੋਪ ਵੱਲੋਂ ਦੋ ਤਲਵਾਰਾਂ ਪਹਿਨਣ ਦਾ ਹਵਾਲਾ ਦਿੰਦੇ ਹਨ ਜੋ ਉਸ ਵੇਲੇ ਦੇ ਪੋਪ ਨੇ ਧਾਰਮਿਕ ਖੇਤਰ ਦੇ ਨਾਲ-ਨਾਲ ਰਾਜਸੀ ਖੇਤਰ ਵਿਚ ਆਪਣੀ ਪ੍ਰਭੁਤਾ ਵਿਖਾਉਣ ਦੇ ਮਨਸ਼ੇ ਨਾਲ ਪਹਿਨੀਆਂ ਸਨ। ਪਰੰਤੂ ਦੋ ਅੱਡ-ਅੱਡ ਖੇਤਰਾਂ ਵਿਚ ਆਪਣੀ ਪ੍ਰਭੁਤਾ ਦਾ ਦਾਵਾ ਪਰਦਰਸ਼ਿਤ ਕਰਨ ਹਿਤ ਪਹਿਨੀਆਂ ਇਹ ਦੋ ਤਲਵਾਰਾਂ ਵੀ ਮੀਰੀ ਦੀਆਂ ਪ੍ਰਤੀਕ ਹੀ ਬਣਨਗੀਆਂ ਅਤੇ ਇਹਨਾਂ ਵਿੱਚੋਂ ਕੋਈ ਇਕ ਪੀਰੀ ('ਪੀਰੀ' ਦੇ ਉਪਰੋਕਤ ਦੂਸਰੇ ਪੈਰੇ ਵਿਚ ਦਿੱਤੇ

ਅਰਥਾਂ ਮੁਤਾਬਿਕ) ਦੀ ਪ੍ਰਤੀਕ ਨਹੀਂ ਹੋ ਸਕਦੀ। ਇੱਥੇ ਧਿਆਨ ਦੇਣ ਵਾਲੀ ਗੱਲ ਇਹ ਹੈ ਕਿ ਛੇਵੇਂ ਗੁਰੂ ਦੀਆਂ ਤਲਵਾਰਾਂ ਦਾ ਮੀਰੀ ਦੀਆਂ ਤਲਵਾਰਾਂ ਹੋਣ ਤੇ ਵੀ ਇਹਨਾਂ ਦਾ ਮਨੋਰਥ ਪਰਉਪਕਾਰ ਹੈ ਜਦ ਕਿ ਇਸਾਈ ਮੱਤ ਦੇ ਪੋਪ ਵੱਲੋਂ ਪਹਿਨੀਆਂ ਦੋ ਤਲਵਾਰਾਂ ਦਾ ਮਨੋਰਥ ਸਵਾਰਥ ਹੈ।

ਇਹ ਤਾਂ ਇਤਹਾਸਿਕ ਸਚਾਈ ਹੈ ਕਿ ਪੰਜਵੇਂ ਗੁਰੂ ਦੀ ਇੱਛਾ ਅਨੁਸਾਰ ਛੇਵੇਂ ਗੁਰੂ ਨੇ ਅੰਮ੍ਰਿਤਸਰ ਵਿਖੇ ਇਕ ਤਖਤ-ਅਸਥਾਨ ਦੀ ਸਥਾਪਤੀ ਕੀਤੀ, ਬਾਦਸ਼ਾਹਾਂ ਵਾਂਗ ਤਖਤ ਉੱਤੇ ਬਿਰਾਜਮਾਨ ਹੋ ਕੇ ਦਰਬਾਰ ਲਗਾਉਣ ਲੱਗ ਪਏ, ਸ਼ਾਹੀ ਲਿਬਾਸ ਧਾਰਨ ਕਰ ਲਿਆ, ਕਿਰਪਾਨਾਂ ਅਤੇ ਹੋਰ ਸ਼ਸਤਰ ਸਜਾ ਲਏ, ਬਾਜ ਪਾਲਿਆ, ਸਿਰ ਤੇ ਛੱਤਰ ਝੁਲਵਾਇਆ, ਘੋੜੇ ਰੱਖਣੇ ਸ਼ੁਰੂ ਕਰ ਦਿੱਤੇ, ਸ਼ਿਕਾਰ ਖੇਡਣਾ ਸ਼ੁਰੂ ਕਰ ਦਿੱਤਾ, ਆਪਣੀ ਫੌਜ ਖੜੀ ਕਰ ਲਈ, ਕਿਲ੍ਹਾ ਬਣਾਇਆ, ਨਗਾਰਾ ਵਜਾਉਣਾ ਅਰੰਭ ਕਰ ਦਿੱਤਾ ਅਤੇ ਆਪਣਾ ਝੰਡਾ ਗੱਡ ਲਿਆ। ਫਿਰ ਛੇਵੇਂ ਗੁਰੂ ਨੇ ਜ਼ੁਲਮ ਦੀ ਪ੍ਰਤੀਕ ਉਸ ਵੇਲੇ ਦੀ ਮੁਗਲ ਹਕੂਮਤ ਦੇ ਖਿਲਾਫ ਚਾਰ ਯੁੱਧ ਲੜੇ ਅਤੇ ਇਹਨਾਂ ਸਾਰਿਆਂ ਵਿਚ ਜਿੱਤ ਪਰਾਪਤ ਕੀਤੀ। ਇਸ ਸਾਰੇ ਕੁਝ ਦਾ ਮਨੋਰਥ ਕੋਈ ਰਾਜ ਸਥਾਪਤ ਕਰਨਾ ਨਹੀਂ ਸੀ ਸਗੋਂ ਜ਼ਾਲਮ ਧਿਰਾਂ ਅਤੇ ਹਕੂਮਤ ਨੂੰ ਇਹ ਸੰਦੇਸ਼ ਪਹੁੰਚਾਉਣਾ ਸੀ ਕਿ ਦੇਸ਼ ਦੇ ਇਸ ਹਿੱਸੇ ਵਿਚ ਜ਼ੁਲਮ ਨਾਲ ਲੋਹਾ ਲੈਣ ਵਾਲੀ ਅਤੇ ਮਨੁੱਖੀ ਹੱਕਾਂ ਦੀ ਰਖਵਾਲੀ ਲਈ ਸੰਘਰਸ਼ ਕਰਨ ਵਾਲੀ ਕੌਮ ਵੀ ਹੋਂਦ ਵਿਚ ਆ ਚੁੱਕੀ ਸੀ। ਸਿਖ ਮੱਤ ਨੂੰ ਮਿਲੇ ਇਸ ਨਵੇਂ ਰੂਪ ਨੂੰ ਮੀਰੀ ਦਾ ਪੱਖ ਤਾਂ ਕਿਹਾ ਜਾ ਸਕਦਾ ਹੈ ਜਿਸ ਦਾ ਪ੍ਰਤੀਕ ਕਿਰਪਾਨ ਹੋ ਸਕਦੀ ਹੈ। ਪਰੰਤੂ ਪੀਰੀ ਦੇ ਅੰਸ਼ ਦਾ ਪ੍ਰਗਟਾਵਾ ਤਾਂ ਸਤਿਕਾਰਿਤ ਗੁਰੂ ਦੀ ਗੁਰੂਤਾ ਅਤੇ ਉਹਨਾਂ ਕੋਲੋਂ ਪਰਾਪਤ ਹੁੰਦੀ ਸਿਖਿਆ ਵਿਚ ਹੋਵੇਗਾ ਜਿਸ ਲਈ ਕਿਸੇ ਸ਼ਸਤਰ ਨੂੰ ਪ੍ਰਤੀਕ ਬਣਾਉਣ ਦੀ ਲੋੜ ਨਹੀਂ ਪੈ ਸਕਦੀ। ਇਸ ਤਰ੍ਹਾਂ 'ਮੀਰੀ-ਪੀਰੀ' ਦਾ ਸੰਕਲਪ ('ਮੀਰੀ' ਅਤੇ 'ਪੀਰੀ' ਦੇ ਇਸ ਅਧਿਆਇ ਦੇ ਦੂਸਰੇ ਪੈਰੇ ਵਿਚ ਦਿੱਤੇ ਅਰਥਾਂ ਮੁਤਾਬਿਕ) ਸਿਖ ਮੱਤ ਦਾ ਇਕ ਨਿਵੇਕਲਾ ਪਹਿਲੂ ਤਾਂ ਹੋ ਸਕਦਾ ਹੈ ਪਰੰਤੂ ਗੁਰੂ ਹਰਿਗੋਬਿੰਦ ਨੂੰ ਪੀਰੀ ਦੀ ਕਿਰਪਾਨ ਪਹਿਨਣ ਦੀ ਇੱਛਾ ਕਰਦੇ ਹੋਏ ਵਿਖਾ ਕੇ ਅਸੀਂ ਉਹਨਾਂ ਨੂੰ ਪੀਰੀ ਦੇ ਅਰਥਾਂ ਤੋਂ ਅਣਜਾਣ ਅਤੇ ਸਿਖ ਇਤਹਾਸ ਤੋਂ ਨਾਵਾਕਿਫ ਦਰਸਾ ਰਹੇ ਹੁੰਦੇ ਹਾਂ।

ਨਿਸਚੇ ਹੀ ਅਬਦੁੱਲੇ ਅਤੇ ਨੱਥ ਮੱਲ ਢਾਡੀਆਂ ਨੇ ਗੁਰੂ-ਉਸਤਤ ਵਾਲੀ ਉਪਰੋਕਤ ਵਾਰ ਵਿਚ 'ਪੀਰ' ਅਤੇ 'ਮੀਰ' ਸ਼ਬਦ-ਰੂਪ ਹੀ ਵਰਤੇ ਸਨ ਕਿਉਂਕਿ ਉਹਨਾਂ ਨੂੰ ਛੇਵੇਂ ਗੁਰੂ ਵਿੱਚੋਂ ਇੱਕੋ ਵਕਤ ਪੀਰ ਅਤੇ ਮੀਰ ਦੇ ਦਰਸ਼ਨ ਹੁੰਦੇ ਸਨ। ਇਸ ਲਈ ਉਹਨਾਂ ਨੇ ਆਪਣੀ ਕਾਵਿਕ ਰਚਨਾ ਵਿਚ ਗੁਰੂ ਦੀ ਇਕ ਕਿਰਪਾਨ ਨੂੰ ਮੀਰ ਦੀ ਕਿਰਪਾਨ ਕਿਹਾ ਅਤੇ ਦੂਸਰੀ ਨੂੰ ਪੀਰ ਦੀ ਕਿਰਪਾਨ ਕਿਹਾ। ਉਹਨਾਂ ਦੇ ਇੰਜ ਕਹਿਣ ਵਿਚ ਕੋਈ ਅਤਕਥਨੀ ਵੀ ਨਹੀਂ। ਕਿਉਂਕਿ ਪੀਰ ਦੀ ਕਿਰਪਾਨ ਤਾਂ ਹੋ ਸਕਦੀ ਹੈ ਪਰੰਤੂ 'ਪੀਰੀ' ਦੀ ਕਿਰਪਾਨ ਨਹੀਂ ਹੋ ਸਕਦੀ। ਕੋਈ ਪੀਰ ਆਪਣੇ ਸਰੀਰਕ ਬਚਾਓ ਹਿਤ ਆਪਣੀ ਪਹੁੰਚ ਵਿਚ ਕਿਰਪਾਨ (ਡਾਂਗ-ਸੋਟੇ ਦੀ ਤਰਜ਼ ਤੇ)

ਤਾਂ ਰੱਖ ਸਕਦਾ ਹੈ ਜਿਸ ਦੀ ਵਰਤੋਂ ਸਵੈ-ਰਖਿਆ ਅਤੇ ਪਰਉਪਕਾਰ ਵਜੋਂ ਹੀ ਕੀਤੀ ਜਾਵੇਗੀ ਪਰੰਤੂ ਉਹ ਇਸ ਨੂੰ ਆਪਣੇ ਸਰੀਰ ਉੱਤੇ ਸਜਾਉਣਾ ਹਰਗਿਜ਼ ਪਸੰਦ ਨਹੀਂ ਕਰੇਗਾ। ਦੂਸਰੇ ਪਾਸੇ 'ਪੀਰੀ' ਦੀ ਕਿਰਪਾਨ ਹੋਣ ਦਾ ਅਰਥ ਇਹ ਨਿਕਲਦਾ ਹੈ ਪੀਰ ਬਣਨ ਵਾਸਤੇ ਬਾਕੀ ਗੱਲਾਂ ਦੇ ਨਾਲ-ਨਾਲ ਕਿਰਪਾਨਧਾਰੀ ਹੋਣਾ ਵੀ ਜ਼ਰੂਰੀ ਹੈ ਅਤੇ ਪੀਰ ਨੇ ਯੁੱਧ ਵੀ ਕਰਨੇ ਹਨ, ਜੋ ਕਿ ਤਰਕਸੰਗਤ ਨਹੀਂ। ਇੱਥੇ ਗੁਰੂ ਤੇਗ ਬਹਾਦਰ ਦੇ ਜੀਵਨ ਦੀ ਬਹੁਤ ਹੀ ਢੁੱਕਵੀਂ ਉਦਾਹਰਣ ਪੇਸ਼ ਕੀਤੀ ਜਾ ਸਕਦੀ ਹੈ। ਗੁਰੂ ਤੇਗ ਬਹਾਦਰ ਨੇ ਨੌਂਵੇਂ ਗੁਰੂ ਬਣਨ ਤੋਂ ਪਹਿਲਾਂ ਗੁਰੂ ਹਰਿਗੋਬਿੰਦ ਦੀ ਫੌਜ ਵਿਚ ਸਿਪਾਹੀ ਦੇ ਤੌਰ ਤੇ ਸ਼ਾਮਲ ਹੋਕੇ ਬਹਾਦਰੀ ਨਾਲ ਯੁੱਧ ਲੜੇ ਸਨ। ਉਸ ਵੇਲੇ ਉਹਨਾਂ ਦੇ ਹੱਥ ਵਿਚ ਫੜ੍ਹੀ ਹੋਈ ਤਲਵਾਰ 'ਮੀਰੀ' ਦੀ ਤਲਵਾਰ ਸੀ ਭਾਵੇਂ ਕਿ ਉਹ ਜ਼ੁਲਮ ਨਾਲ ਲੋਹਾ ਲੈ ਰਹੇ ਸਨ ਜਾਂ ਕਿ ਪੀਰ (ਛੇਵੇਂ ਗੁਰੂ) ਦੀ ਰੱਖਿਆ ਕਰਨ ਦਾ ਕਾਰਜ ਨਿਭਾ ਰਹੇ ਸਨ। ਨੌਂਵੇਂ ਗੁਰੂ ਬਣ ਜਾਣ ਉਪਰੰਤ ਜਦੋਂ ਉਹ ਕਸ਼ਮੀਰ ਦੀ ਪੰਡਤ ਬਿਰਾਦਰੀ ਦੇ ਮਨੁੱਖੀ ਹੱਕਾਂ ਹਿਤ ਕੁਰਬਾਨੀ ਦੇਣ ਲਈ ਖੁਦ ਹੀ ਦਿੱਲੀ ਵਲ ਚੱਲ ਪਏ ਸਨ ਤਾਂ ਉਹਨਾਂ ਦੀ ਹੈਸੀਅਤ ਇਕ ਪੀਰ ਦੀ ਸੀ ਜਿਸ ਕਰ ਕੇ ਉਹਨਾਂ ਨੇ ਹੱਥ ਵਿਚ ਕੋਈ ਤਲਵਾਰ ਨਹੀਂ ਫੜ੍ਹੀ ਸੀ ਅਤੇ ਨਾ ਹੀ ਉਹ ਆਪਣੇ ਨਾਲ ਕੋਈ ਫੌਜ ਲੈ ਕੇ ਗਏ ਸਨ। ਨੌਂਵੇਂ ਗੁਰੂ ਦੇ ਨਾਲ ਗਏ ਉਹਨਾਂ ਦੇ ਸ਼ਰਧਾਲੂਆਂ ਕੋਲ ਵੀ ਕੋਈ ਸ਼ਸਤਰ ਮੌਜੂਦ ਨਹੀਂ ਸਨ ਅਤੇ ਉਹਨਾਂ ਨੇ ਵੀ ਪੀਰੀ ਦੀ ਅਵਸਥਾ ਵਿਚ ਰਹਿੰਦਿਆਂ ਮਨੁੱਖੀ ਹੱਕਾਂ ਨੂੰ ਸਮਰਪਿਤ ਹੋ ਕੇ ਆਪਣੀਆਂ ਜਾਨਾਂ ਵਾਰ ਦਿੱਤੀਆਂ ਸਨ। ਨੌਂਵੇਂ ਗੁਰੂ ਅਤੇ ਉਹਨਾਂ ਦੇ ਨਾਲ ਦਿੱਲੀ ਵਿਚ ਕੁਰਬਾਨੀ ਦੇਣ ਵਾਲੇ ਉਹਨਾਂ ਦੇ ਪੈਰੋਕਾਰਾਂ ਦਾ ਕੁਰਬਾਨੀ ਦਾ ਜਜ਼ਬਾ ਉਹਨਾਂ ਦੀ ਜੀਵਨ-ਜਾਚ ਦਾ ਮੀਰੀ ਦਾ ਪੱਖ ਨਾ ਹੋ ਕੇ ਪੀਰੀ ਦਾ ਪੱਖ ਸੀ।

ਇਸ ਤਰ੍ਹਾਂ ਸਿਖ ਮੱਤ ਦੇ ਸੰਦਰਭ ਵਿਚ 'ਪੀਰੀ' ਦੀ ਕਿਰਪਾਨ ਦਾ ਸੰਕਲਪ ਪੂਰੀ ਤਰ੍ਹਾਂ ਤਰਕਹੀਣ ਸਾਬਤ ਹੁੰਦਾ ਹੈ। ਪਰਤੱਖ ਹੈ ਕਿ 'ਪੀਰੀ' ਦੀ ਕਿਰਪਾਨ ਦਾ ਸੰਕਲਪ ਵੀ '**ਗੁਰਬਿਲਾਸ ਪਾਤਸ਼ਾਹੀ 6**' ਵਿੱਚੋਂ ਹੀ ਆਇਆ ਸਾਬਤ ਹੁੰਦਾ ਹੈ। ਇਸ ਅਨੁਚਿਤ ਢੰਗ ਨਾਲ ਪਰਚਲਤ ਹੋਏ 'ਮੀਰੀ-ਪੀਰੀ' ਦੇ ਇਸ ਸ਼ਬਦ-ਜੁੱਟ ਵਿੱਚੋਂ ਹੀ ਵਿਦਵਾਨ ਸੱਜਣਾਂ ਨੇ 'ਮੀਰੀ-ਪੀਰੀ' ਦੇ ਸੰਕਲਪ ਦੇ ਫਲਸਫਾਈ ਕਿਲ੍ਹੇ ਉਸਾਰ ਛੱਡੇ ਹੋਏ ਹਨ।

## ਅਖੌਤੀ 'ਅਕਾਲ-ਤਖਤ' ਅਤੇ ਮੀਰੀ-ਪੀਰੀ

ਜਿਵੇਂ ਕਿ ਉੱਪਰ ਦਰਸਾਇਆ ਗਿਆ ਹੈ ਛੇਵੇਂ ਗੁਰੂ ਵੱਲੋਂ ਅੰਮ੍ਰਿਤਸਰ ਵਿਖੇ ਉਸਾਰੇ ਗਏ ਥੜ੍ਹੇ ਅਤੇ ਦਰਬਾਰ ਲਗਾਉਣ ਹਿਤ ਵਰਤੇ ਜਾਂਦੇ ਰਹੇ ਤਖਤ ਨਾਲ ਮੀਰੀ ਦੇ ਪੱਖ ਨੂੰ ਤਾਂ ਜੋੜ ਕੇ ਵੇਖਿਆ ਜਾ ਸਕਦਾ ਹੈ ('ਮੀਰੀ' ਦੇ ਉਪਰੋਕਤ ਦੂਸਰੇ ਪੈਰੇ ਵਿਚ ਦਿੱਤੇ ਅਰਥਾਂ ਮੁਤਾਬਿਕ) ਪਰੰਤੂ ਮੀਰੀ-ਪੀਰੀ ਸੰਕਲਪ ਨੂੰ ਅਖੌਤੀ 'ਅਕਾਲ-ਤਖਤ' ਵਿਵਸਥਾ ਨਾਲ ਜੋੜਨਾ ਤਰਕਸੰਗਤ ਨਹੀਂ ਭਾਵੇਂ ਕਿ ਕੁਝ ਵਿਦਵਾਨ ਪੂਰੇ ਸਿਰੜ ਨਾਲ ਇਸ ਪਾਸੇ ਵੱਲ ਯਤਨਸ਼ੀਲ ਹਨ। ਇੱਥੋਂ ਤਕ ਕਿ ਮੀਰੀ-ਪੀਰੀ ਦੇ

ਸੰਕਲਪ ਨੂੰ ਨਿਰੋਲ ਅਖੌਤੀ 'ਅਕਾਲ-ਤਖਤ' ਦੇ ਸਿਧਾਂਤ ਦੇ ਤੌਰ ਤੇ ਵੀ ਪਰੋਸਿਆ ਜਾ ਰਿਹਾ ਹੈ ਜਿਹਾ ਕਿ ਡਾ. ਹਰਜਿੰਦਰ ਸਿੰਘ ਦਿਲਗੀਰ ਨੇ 'ਅਕਾਲ-ਤਖਤ' ਸਬੰਧੀ ਕਹਿੰਦਿਆਂ ਹੋਇਆਂ ਕੀਤਾ ਹੈ ਕਿ "ਗੁਰੂ ਸਾਹਿਬ ਨੇ ਇਹ ਇਕ ਅਜਿਹੀ ਇੰਸਟੀਚਿਊਸ਼ਨ ਪੈਦਾ ਕੀਤੀ ਹੈ ਜਿਸ ਨਾਲ ਸਿਖ ਕੌਮ ਨੂੰ ਮੀਰੀ-ਪੀਰੀ ਦਾ ਮਰਕਜ਼ ਅਤੇ ਦਰਬਾਰ ਹਾਸਿਲ ਹੋ ਗਿਆ ਹੈ" (ਮਹਿੰਦਰ ਸਿੰਘ ਜੋਸ਼ ਵੱਲੋਂ ਸੰਪਾਦਿਤ ਪੁਸਤਕ **'ਸ੍ਰੀ ਅਕਾਲ ਤੱਖਤ ਸਾਹਿਬ ਤੇ ਇਸਦਾ ਜਥੇਦਾਰ'** ਵਿਚ ਸ਼ਾਮਲ ਲੇਖ 'ਅਕਾਲ ਤਖਤ ਸਾਹਿਬ ਨੂੰ ਬਚਾਓ' ਵਿੱਚੋਂ, ਪੰਨਾਂ 59)। ਪਰੰਤੂ ਅਸੀਂ ਵੇਖ ਚੁੱਕੇ ਹਾਂ ਕਿ ਅਖੌਤੀ 'ਅਕਾਲ-ਤਖਤ' ਵਿਚ ਨਾ ਮੀਰੀ ਹੈ ਅਤੇ ਨਾ ਪੀਰੀ; ਇਹ ਤਾਂ ਆਪਣੇ-ਆਪ ਵਿਚ ਧੋਖੇ ਨਾਲ ਹੋਂਦ ਵਿਚ ਲਿਆਂਦੀ ਗਈ ਇਕ ਵਿਵਸਥਾ ਹੀ ਹੈ।

## ਮੀਰੀ-ਪੀਰੀ ਦਾ ਸਿਧਾਂਤ

ਲੋੜ ਇਹ ਹੈ ਕਿ ਸਿਖ ਮੱਤ ਦੇ ਸੰਦਰਭ ਵਿਚ ਵਿਅਕਤ ਹੁੰਦਾ ਮੀਰੀ-ਪੀਰੀ ਦਾ ਸਿਧਾਂਤ/ਸੰਕਲਪ ਸਰਲ ਭਾਸ਼ਾ ਵਿਚ ਅਤੇ ਸੂਤਰ-ਰੂਪ ਵਿਚ ਇਸ ਢੰਗ ਨਾਲ ਪੇਸ਼ ਕੀਤਾ ਜਾਵੇ ਕਿ ਇਹ ਗੁਰਬਾਣੀ ਦੇ ਅਨੁਰੂਪ ਵੀ ਹੋਵੇ ਅਤੇ ਇਕ ਆਮ ਸਿਖ ਦੀ ਸਮਝ ਵਿਚ ਵੀ ਆ ਸਕੇ। ਅਸੀਂ ਵੇਖਿਆ ਹੈ ਕਿ ਗੁਰਬਾਣੀ ਉਚੇਚੇ ਤੌਰ ਤੇ ਕਿਧਰੇ ਵੀ 'ਮੀਰੀ-ਪੀਰੀ' ਦੇ ਕਿਸੇ ਵਿਸ਼ੇਸ਼ ਸਿਧਾਂਤ/ਸੰਕਲਪ ਨੂੰ ਪੇਸ਼ ਨਹੀਂ ਕਰਦੀ। ਇਸ ਲਈ ਸਾਨੂੰ ਅਜਿਹੇ ਸਿਧਾਂਤ ਦੀਆਂ ਪੇਚੀਦਾ ਅਤੇ ਬਹੁ-ਪਸਾਰੀ ਵਿਆਖਿਆਵਾਂ ਪੇਸ਼ ਕਰਨ ਦੀ ਬਜਾਇ ਇਸ ਦਾ ਕੋਈ ਸਾਦਾ, ਇਕ-ਪਸਾਰੀ ਅਤੇ ਵਿਵਹਾਰਕ ਸੰਕਲਪ ਪੇਸ਼ ਕਰਨਾ ਚਾਹੀਦਾ ਹੈ। ਗੁਰੂ ਨਾਨਕ ਦੇਵ ਨੇ ਇਕ ਆਰਦਸ਼ਕ ਮਨੁੱਖ ਦਾ ਸੰਕਲਪ 'ਸਚਿਆਰ' ਦੇ ਰੂਪ ਵਿਚ ਦਿੱਤਾ ਸੀ। 'ਸਚਿਆਰ' ਇਕ ਪੀਰੀ ਰੂਪ ਸੀ ਜਿਸ ਨਾਲ ਗੁਰੂ ਹਰਿਗੋਬਿੰਦ ਨੇ ਮੀਰੀ ਦਾ ਪੱਖ ਜੋੜਦੇ ਹੋਏ ਮਨੁੱਖ ਨੂੰ 'ਸੰਤ-ਸਿਪਾਹੀ' ਦਾ ਰੂਪ ਧਾਰਨ ਦੀ ਸਿਖਿੱਆ ਦਿੱਤੀ ਸੀ। 'ਸਚਿਆਰ' ਦੇ ਬਦਲੇ ਹੋਏ 'ਸੰਤ-ਸਿਪਾਹੀ' ਵਾਲੇ ਇਸ ਰੂਪ ਨੂੰ ਹੀ ਹੋਰ ਪ੍ਰਚੰਡ ਕਰਦੇ ਹੋਏ ਗੁਰੂ ਗੋਬਿੰਦ ਸਿੰਘ ਨੇ ਇਸ ਨੂੰ 'ਖਾਲਸਾ' ਦਾ ਲਕਬ ਦੇ ਦਿੱਤਾ ਸੀ। ਸਿਖ ਮੱਤ ਵਿਚਲਾ 'ਮੀਰੀ-ਪੀਰੀ' ਦਾ ਸਿਧਾਂਤ ਮਨੁੱਖ ਵੱਲੋਂ 'ਸਚਿਆਰ' ਤੋਂ ਲੈ ਕੇ 'ਖਾਲਸਾ' ਤਕ ਦਾ ਸਫਰ ਤੈ ਕਰਨ ਦਾ ਅਮਲ ਹੀ ਹੈ। ਅਜਿਹਾ ਸਿਧਾਂਤ ਇਸ ਅਧਿਆਇ ਦੇ ਦੂਸਰੇ ਪੈਰੇ ਵਿਚ ਦਿੱਤੇ ਗਏ 'ਮੀਰੀ' ਅਤੇ 'ਪੀਰੀ' ਸ਼ਬਦਾਂ ਦੇ ਅਰਥਾਂ ਨੂੰ ਅਧਾਰ ਬਣਾ ਕੇ ਹੀ ਪੇਸ਼ ਕੀਤਾ ਜਾ ਸਕਦਾ ਹੈ ਅਤੇ ਇਹ ਸੰਖੇਪ ਵਿਚ ਹੇਠਾਂ ਦਿੱਤੇ ਅਨੁਸਾਰ ਹੋ ਸਕਦਾ ਹੈ:

> **'ਪੀਰੀ' ਅਤੇ 'ਮੀਰੀ' ਦੇ ਅਸਲੀ ਫਲਸਫੇ ਅਨੁਸਾਰ ਗੁਰੂ ਦੇ ਸਿਖ ਨੂੰ ਆਪਣੇ ਗੁਰੂ ਦੀ ਪੀਰੀ ਅਤੇ ਮੀਰੀ ਨੂੰ ਸਵੀਕਾਰਦੇ ਹੋਏ ਉੱਚ-ਅਧਿਆਤਮਿਕਤਾ ਦੇ ਧਾਰਨੀ ਹੋਣ ਦੀ ਲੋੜ ਪਵੇਗੀ ਅਤੇ ਜ਼ਾਲਮਾਂ ਨਾਲ ਲੋਹਾ ਲੈਂਦੇ ਹੋਏ ਹਰ ਤਰ੍ਹਾਂ ਦੇ ਮਨੁੱਖੀ ਹੱਕਾਂ ਦੀ ਰਖਵਾਲੀ ਲਈ ਜੂਝਣ ਲਈ ਵੀ ਤਿਆਰ ਰਹਿਣਾ ਪਵੇਗਾ। ਗੁਰੂ ਦੇ ਸਿਖ ਵਾਸਤੇ ਅਧਿਆਤਮਿਕਤਾ ਉਹ ਹੈ ਜਿਸ ਦੀ ਸਿਖਿਆ ਗੁਰਬਾਣੀ ਵਿੱਚੋਂ ਮਿਲਦੀ ਹੈ--ਹੱਕ ਦੀ ਕਮਾਈ ਵਿਚ ਗੁਜ਼ਾਰਾ ਕਰਨਾ, ਮਨ ਵਿਚ ਪ੍ਰਭੂ ਨੂੰ**

ਵਸਾ ਕੇ ਰੱਖਣਾ, ਹਰ ਵਕਤ ਉਸ ਪ੍ਰਭੂ ਦੇ ਭਾਣੇ ਵਿਚ ਰਹਿਣਾ, ਜ਼ਾਲਮਾਂ ਨਾਲ ਲੋਹਾ ਲੈਣ ਤੋਂ ਪਿੱਛੇ ਨਾ ਹੱਟਣਾ ਅਤੇ ਮਨੁੱਖੀ ਹੱਕਾਂ ਦੀ ਰਖਵਾਲੀ ਹਿਤ ਹਰ ਤਰ੍ਹਾਂ ਦੀ ਕੁਰਬਾਨੀ ਦੇਣ ਲਈ ਤਿਆਰ-ਬਰ- ਤਿਆਰ ਰਹਿਣਾ। ਇਸ ਲਈ ਗੁਰੂ ਦੇ ਸਿਖ ਵਾਸਤੇ ਪੀਰੀ ਅਤੇ ਮੀਰੀ ਦੇ ਗੁਣਾਂ ਦਾ ਸਰੋਤ ਗਿਆਰ੍ਹਵਾਂ ਗੁਰੂ, ਗੁਰੂ ਗ੍ਰੰਥ ਹੀ ਹੈ। ਗੁਰੂ ਦੇ ਸਿਖ ਨੇ ਤਾਂ ਸਿਪਾਹੀ ਜਾਂ ਵਲੰਟੀਅਰ ਦੇ ਰੂਪ ਵਿਚ ਇਹਨਾਂ ਗੁਣਾਂ ਨੂੰ ਸਾਕਾਰ ਕਰਨ ਨੂੰ ਹੀ ਆਪਣਾ ਜੀਵਨ-ਮਨੋਰਥ ਬਣਾਉਣਾ ਹੈ।

ਵਿਦਵਾਨਾਂ ਨੂੰ ਚਾਹੀਦਾ ਹੈ ਕਿ ਉਹ ਸਿਖ ਮੱਤ ਦੇ ਸੰਦਰਭ ਵਿਚ 'ਪੀਰੀ' ਅਤੇ 'ਮੀਰੀ' ਦੇ ਉਪੱਰ ਦਿੱਤੇ ਸਿਧਾਂਤ ਨੂੰ ਇਸ ਦੇ ਸਰਲ ਅਤੇ ਵਿਵਹਾਰਕ ਰੂਪ ਵਿਚ ਹੀ ਪਰਚਾਰਨ ਅਤੇ ਅਕਾਦਮਿਕ ਕਸਰਤਾਂ ਵਿਚ ਪਏ ਕੇ ਇਸ ਨੂੰ ਜਟਿਲ ਅਤੇ ਬਹੁ-ਪਸਾਰੀ ਬਣਾਉਣ ਤੋਂ ਪਰਹੇਜ਼ ਕਰਨ। ਨਾਲ ਹੀ ਉਹਨਾਂ ਨੂੰ ਚਾਹੀਦਾ ਹੈ ਕਿ ਉਹ 'ਮੀਰੀ-ਪੀਰੀ' ਦੇ ਪਰਚਲਤ ਅਤੇ ਆਪੂੰ-ਘੜੇ ਸੰਕਲਪਾਂ ਨੂੰ ਅਖੌਤੀ 'ਅਕਾਲ-ਤਖਤ' ਨਾਲ ਜੋੜਨ ਦੀ ਕਾਰਵਾਈ ਨੂੰ ਠੱਲ ਪਾਉਣ।

==== 0 ====

# ਜੱਥੇਦਾਰ ਦਾ ਅਹੁਦਾ

ਅਖੌਤੀ 'ਅਕਾਲ-ਤਖਤ' ਦੀ ਮੰਦਭਾਗੀ ਵਿਵਸਥਾ ਦਾ ਇਕ ਅਤੀ ਦੁਖਦਾਈ ਪੱਖ ਇਸ ਦੇ ਅਖੌਤੀ 'ਜੱਥੇਦਾਰ' ਦੇ ਅਹੁਦੇ ਦੀ ਉਤਪੱਤੀ, ਇਸ ਅਹੁਦੇ ਤੇ 'ਜੱਥੇਦਾਰ' ਦੀ ਨਿਯੁਕਤੀ ਅਤੇ ਅਜਿਹੇ 'ਜੱਥੇਦਾਰ' ਦੀ ਕਾਰਗੁਜ਼ਾਰੀ ਹੈ। ਸ਼ਬਦ-ਰੂਪ 'ਜੱਥੇਦਾਰ' ਵਿਚ ਦੋ ਹਿੱਸੇ ਸ਼ਾਮਲ ਹਨ 'ਜੱਥਾ' ਅਤੇ 'ਦਾਰ'। 'ਜੱਥਾ' ਕਿਸੇ ਵਿਸ਼ੇਸ਼ ਮਕਸਦ ਦੀ ਪਰਾਪਤੀ ਹਿਤ ਮਿਲ ਕੇ ਕਾਰਜਸ਼ੀਲ ਹੋਏ ਕੁਝ ਵਿਅਕਤੀਆਂ ਦੇ ਸਮੂਹ, ਟੋਲੇ ਜਾਂ ਮੰਡਲੀ ਨੂੰ ਕਿਹਾ ਜਾਂਦਾ ਹੈ। 'ਦਾਰ' ਫਾਰਸੀ ਦਾ ਸ਼ਬਦ ਹੈ ਜਿਸਦਾ ਅਰਥ ਹੈ 'ਰੱਖਣ ਵਾਲਾ', ਮਾਲਕ ਜਾਂ ਮੁੱਖੀਆ। ਇਸ ਤਰ੍ਹਾਂ 'ਜੱਥੇਦਾਰ' ਦਾ ਅਰਥ ਬਣਦਾ ਹੈ ਕਿਸੇ ਟੋਲੇ ਜਾਂ ਮੰਡਲੀ ਦਾ ਮੁੱਖੀਆ ਜਾਂ ਸਰਦਾਰ। ਸਿਖ ਕੌਮ ਦੇ ਅਠਾਰ੍ਹਵੀਂ ਸਦੀ ਈਸਵੀ ਦੇ ਸੰਘਰਸ਼ ਦੇ ਸਮਿਆਂ ਵਿਚ ਹੱਕ ਅਤੇ ਇਨਸਾਫ ਲਈ ਲੜਨ-ਮਰਨ ਵਾਲੇ ਸਿਖ ਯੋਧੇ ਜਥਿੱਆਂ ਵਿਚ ਲਾਮਬੰਦ ਹੋ ਕੇ ਵਿਚਰਦੇ ਸਨ ਅਤੇ ਹਰ ਜੱਥੇ ਦਾ ਸਰਬਸੰਮਤੀ ਨਾਲ ਇਕ ਮੁੱਖੀਆ ਥਾਪ ਲਿਆ ਜਾਂਦਾ ਸੀ ਜੋ 'ਜੱਥੇਦਾਰ' ਅਖਵਾਉਂਦਾ ਸੀ। ਕੁਦਰਤੀ ਤੌਰ ਤੇ ਅਜਿਹਾ ਜੱਥੇਦਾਰ ਉੱਚ ਗੁਣਾਂ ਦਾ ਧਾਰਨੀ ਹੁੰਦਾ ਸੀ ਅਤੇ ਉਸ ਦਾ ਇਹ ਅਹੁਦਾ ਭਾਰੀ ਜ਼ਿੰਮੇਵਾਰੀ ਦੇ ਨਾਲ-ਨਾਲ ਉੱਚੇ ਮਾਣ-ਸਤਿਕਾਰ ਵਾਲਾ ਅਹੁਦਾ ਬਣ ਜਾਂਦਾ ਸੀ। ਅਠਾਰ੍ਹਵੀਂ ਸਦੀ ਈਸਵੀ ਪਿੱਛੋਂ ਜੰਗਾਂ-ਯੁੱਧਾਂ ਦਾ ਸਮਾਂ ਸਮਾਪਤ ਹੋਣ ਤੇ ਸਿਖ ਯੋਧਿਆਂ ਦੇ ਜੱਥੇ ਭੰਗ ਹੋ ਗਏ ਅਤੇ ਨਾਲ ਹੀ 'ਜੱਥੇਦਾਰ' ਦੀ ਉਪਰੋਕਤ ਬਿਆਨੀ ਗਈ ਪਦਵੀ ਵੀ ਖਤਮ ਹੋ ਗਈ। ਉਸ ਉਪਰੰਤ ਸਿੱਖ ਭਾਈਚਾਰੇ ਵਿੱਚੋਂ ਕਿਸੇ ਮੰਨੇ-ਪ੍ਰਮੰਨੇ ਵਿਅਕਤੀ ਨੂੰ ਸਤਿਕਾਰ ਦੇਣ ਵਜੋਂ ਉਸਦੇ ਨਾਮ ਦੇ ਨਾਲ 'ਜੱਥੇਦਾਰ' ਦਾ ਲਕਬ ਲਗਾਉਣ ਦਾ ਰਿਵਾਜ ਬਣ ਗਿਆ। ਸਿਖ ਕੌਮ ਦੇ ਇਤਹਾਸ ਦੇ ਸੰਦਰਭ ਵਿਚ ਇੱਥੇ ਦੋ ਵਿਸ਼ੇਸ਼ ਨੁਕਤਿਆਂ ਦਾ ਜ਼ਿਕਰ ਕਰਨਾ ਜ਼ਰੂਰੀ ਹੈ ਜੋ ਹੇਠਾਂ ਦਿੱਤੇ ਅਨੁਸਾਰ ਹਨ:

1. 1800 ਈਸਵੀ ਤੋਂ ਬਾਦ ਪੰਜਾਬ ਦੇ ਵੱਡੇ ਹਿੱਸੇ ਵਿਚ ਮਹਾਂਰਾਜਾ ਰਣਜੀਤ ਸਿੰਘ ਦਾ ਰਾਜ ਸਥਾਪਤ ਹੋਣ ਉਪਰੰਤ ਸਿੱਖਾਂ ਦੇ ਲੜਾਕੂ ਜੱਥੇ (ਅਕਾਲੀ ਫੂਲਾ ਸਿੰਘ ਦੇ ਜੱਥੇ ਨੂੰ ਛੱਡ ਕੇ) ਭੰਗ ਹੋ ਗਏ ਸਨ ਕਿਉਂਕਿ ਹੁਣ ਸਾਰੀ ਸਿਖ ਫੌਜ ਮਹਾਂਰਾਜੇ ਦੀ ਨਿਰੰਕਸ਼ ਕਮਾਨ ਹੇਠ ਲਾਮਬੰਦ ਹੋ ਗਈ ਸੀ। ਮਹਾਂਰਾਜਾ ਰਣਜੀਤ ਸਿੰਘ ਦੇ ਰਾਜ ਤੋਂ ਬਾਹਰ ਰਹੀਆਂ ਕਪੂਰਥਲਾ ਅਤੇ ਪਟਿਆਲਾ ਵਰਗੀਆਂ ਅਜ਼ਾਦ ਰਿਆਸਤਾਂ ਨੇ ਵੱਖਰੇ ਤੌਰ ਤੇ ਆਪਣਾ-ਆਪਣਾ ਰਖਿੱਆ-ਪ੍ਰਬੰਧ ਕਾਇਮ ਕੀਤਾ ਹੋਇਆ ਸੀ।

2. ਅਖੌਤੀ 'ਅਕਾਲ-ਤਖਤ' ਦਾ ਕਦੀ ਵੀ ਕੋਈ 'ਜੱਥੇਦਾਰ' ਨਹੀਂ ਥਾਪਿਆ ਗਿਆ। ਇਹ ਅਹੁਦਾ ਕੇਵਲ '**ਦ ਸਿਖ ਗੁਰਦੁਆਰਾਜ਼ ਐਕਟ 1925**' ਬਣਨ ਅਤੇ

1926 ਈਸਵੀ ਵਿਚ ਇਸ ਐਕਟ ਦੇ ਲਾਗੂ ਹੋਣ ਤੋਂ ਪਿੱਛੋਂ ਹੀ ਹੋਂਦ ਵਿਚ ਆਇਆ ਹੈ।

ਜਿਸ ਤਰ੍ਹਾਂ ਅਸੀਂ ਪੁਸਤਕ ਦੇ ਅਧਿਆਇ ਦੂਸਰਾ ਵਿਚ ਵੇਖ ਆਏ ਹਾਂ ਸਿਖ ਸਭਿਆਚਾਰ ਵਿਚ ਅਖੌਤੀ ਅਕਾਲ-ਤਖਤ ਦੀ ਵਿਵਸਥਾ ਦੀ ਸਥਾਪਤੀ 1926 ਈਸਵੀ ਅਤੇ 1930 ਈਸਵੀ ਦੇ ਵਿਚਕਾਰ ਜਾ ਕੇ ਹੁੰਦੀ ਹੈ, ਅਸਲ ਵਿਚ 'ਜੱਥੇਦਾਰ' ਦੇ ਅਹੁਦੇ ਦੀ ਉਤਪੱਤੀ ਇਸ ਵਿਵਸਥਾ ਦਾ ਹੀ ਪਰਿਣਾਮ ਹੈ। ਇੱਥੇ ਅਸੀਂ ਅਖੌਤੀ ਅਕਾਲ-ਤਖਤ ਨਾਲ ਜੋੜੀ ਗਈ 'ਜੱਥੇਦਾਰ' ਵਿਵਸਥਾ ਨੂੰ ਘੋਖਣ ਦੀ ਕੋਸ਼ਿਸ਼ ਕਰਾਂਗੇ।

ਸਿਖ ਮੱਤ ਦਾ ਪਹਿਲਾ ਧਾਰਮਿਕ ਅਸਥਾਨ ਧਰਮਸਾਲ ਸੀ ਜਿੱਥੋਂ ਦਾ ਮੁੱਖ ਕਾਰਜ ਗੁਰਬਾਣੀ ਦੀ ਵਿਆਖਿਆ, ਉਚਾਰਨ ਅਤੇ ਕੀਰਤਨ ਸੀ। ਉਨ੍ਹੀਵੀਂ ਸਦੀ ਈਸਵੀ ਵਿਚ ਪਵਿੱਤਰ ਗ੍ਰੰਥ ਦੀਆਂ ਹੱਥ-ਲਿਖਤ ਬੀੜਾਂ ਦੀ ਉਪਲਭਦੀ ਹੋ ਜਾਣ ਨਾਲ ਅਤੇ ਉਹਨਾਂ ਬੀੜਾਂ ਦੀ ਧਰਮਸਾਲਾਂ ਵਿਚ ਸਥਾਪਤੀ ਨਾਲ ਇਹ ਧਰਮਸਾਲਾਂ ਗੁਰਦੁਆਰਿਆਂ ਵਿਚ ਤਾਂ ਵਟ ਗਈਆਂ ਪਰੰਤੂ ਇਹਨਾਂ ਵਿਚਲੇ ਸੇਵਾਦਾਰਾਂ ਲਈ 'ਪੁਜਾਰੀ' ਦਾ ਲਕਬ ਪਰਚਲਤ ਕਰ ਦਿੱਤਾ ਗਿਆ। ਦਰਬਾਰ ਸਾਹਿਬ ਵਿਚ ਤਾਂ 1765 ਈਸਵੀ ਤੋਂ ਗਿਆਨੀ ਸੂਰਤ ਸਿੰਘ ਪੁਜਾਰੀ ਦੇ ਤੌਰ ਤੇ ਨਿਯੁਕਤ ਹੋਇਆ ਅਤੇ ਉਸ ਤੋਂ ਪਿੱਛੋਂ, 1799 ਈਸਵੀ ਤੋਂ ਲੈ ਕੇ ਉਸਦਾ ਪੁੱਤਰ ਗਿਆਨੀ ਸੰਤ ਸਿੰਘ ਨਿਰਮਲਾ ਪੁਜਾਰੀ ਦੇ ਤੌਰ ਤੇ ਨਿਯੁਕਤ ਰਿਹਾ। 1849 ਈਸਵੀ ਤੋਂ ਪਿੱਛੋਂ ਅੰਮ੍ਰਿਤਸਰ ਸਥਿਤ ਸਮੂਹ ਸਿੱਖ-ਅਸਥਾਨਾਂ ਦੇ ਪ੍ਰਬੰਧ ਲਈ ਅੰਗਰੇਜ਼ ਸਰਕਾਰ ਵੱਲੋਂ ਸਰਬਰਾਹ ਦੀ ਨਿਯੁਕਤੀ ਕਰ ਦਿੱਤੀ ਗਈ ਅਤੇ ਇੱਥੇ ਦਰਬਾਰ ਸਾਹਿਬ ਸਮੇਤ ਸਾਰੇ ਸਿਖ ਧਾਰਮਿਕ-ਅਸਥਾਨਾਂ ਵਿਚ 'ਪੁਜਾਰੀ' ਹੀ ਤਾਇਨਾਤ ਰਹੇ। 1920 ਈਸਵੀ ਤਕ ਵੀ ਦਰਬਾਰ ਸਾਹਿਬ ਵਿਚ ਅਤੇ ਗੁਰਦੁਆਰਾ ਅਕਾਲ-ਬੁੰਗਾ ਵਿਚ ਪੁਜਾਰੀ ਹੀ ਤਾਇਨਾਤ ਸਨ।

ਗੁਰਦੁਆਰਾ ਅਕਾਲ-ਬੁੰਗਾ ਵਿਚ 1920 ਈਸਵੀ ਤੋਂ ਲੈ ਕੇ ਪੁਜਾਰੀ ਦੀ ਨਿਯੁਕਤੀ ਬੰਦ ਹੋ ਗਈ ਅਤੇ ਇਸ ਅਸਥਾਨ ਦੀ ਸੇਵਾ-ਸੰਭਾਲ ਤੇਜਾ ਸਿੰਘ ਭੁੱਚਰ ਦੀ ਅਗਵਾਈ ਵਿਚ 17 ਸਿਖ ਸੇਵਾਦਾਰਾਂ ਦੇ ਜੱਥੇ ਨੂੰ ਸੌਂਪੀ ਗਈ। ਇਹ ਸਥਿਤੀ ਇਕ ਵਿਸ਼ੇਸ਼ ਘਟਨਾਕ੍ਰਮ ਦੇ ਵਿੱਚੋਂ ਉਪਜੀ ਸੀ। ਡੋਗਰਿਆਂ ਅਤੇ ਪੂਰਬੀਆਂ ਦੇ ਰਾਹੀਂ ਚਲਦੇ ਰਹੇ ਮਹਾਂਰਾਜਾ ਰਣਜੀਤ ਸਿੰਘ ਦੇ ਰਾਜ-ਪ੍ਰਬੰਧ ਦੇ ਸਮੇਂ ਤੋਂ ਹੀ ਸਿਖਾਂ ਦੇ ਧਾਰਮਿਕ ਅਸਥਾਨਾਂ ਦੇ ਮਾਹੌਲ ਵਿਚ ਕਾਫੀ ਨਿਘਾਰ ਆ ਚੁੱਕਾ ਸੀ। ਅੰਗਰੇਜ਼ੀ ਹਕੂਮਤ ਸਥਾਪਤ ਹੋਣ ਤੋਂ ਬਾਦ ਇਹਨਾਂ ਅਸਥਾਨਾਂ ਵਿਚ ਮਨਮੱਤਾਂ ਦਾ ਰੁਝਾਨ ਹੋਰ ਵੀ ਜ਼ੋਰ ਫੜ੍ਹ ਗਿਆ। ਦਰਬਾਰ ਸਾਹਿਬ ਅਤੇ ਅਕਾਲ-ਬੁੰਗਾ ਗੁਰਦੁਆਰੇ ਦੇ ਪੁਜਾਰੀ ਅਖੌਤੀ 'ਪਛੜੀਆਂ ਜਾਤਾਂ' ਵਿੱਚੋਂ ਸਿੰਘ ਸਜੇ ਸ਼ਰਧਾਲੂਆਂ ਵੱਲੋਂ ਭੇਂਟ ਕੀਤਾ ਪਰਸ਼ਾਦ ਕਬੂਲ ਨਹੀਂ ਕਰਦੇ ਸਨ। 12 ਅਕਤੂਬਰ 1920 ਈਸਵੀ ਨੂੰ ਕੁਝ ਅਜਿਹੇ ਸ਼ਰਧਾਲੂ ਜਿਹਨਾਂ ਨੇ ਉੱਸੇ ਦਿਨ ਅੰਮ੍ਰਿਤ ਛਕਿਆ ਸੀ, ਸੰਗਤ ਦੇ ਰੂਪ ਵਿਚ ਦਰਬਾਰ ਸਾਹਿਬ

ਵਿਖੇ ਪਰਸ਼ਾਦ ਭੇਂਟ ਕਰਨ ਲਈ ਗਏ ਪਰੰਤੂ ਪੁਜਾਰੀਆਂ ਨੇ ਉਹਨਾਂ ਵੱਲੋਂ ਲਿਆਂਦਾ ਹੋਇਆ ਪਰਸ਼ਾਦ ਕਬੂਲ ਨਾ ਕੀਤਾ। ਇਸ ਉੱਤੇ ਸੰਗਤ ਰੋਹ ਵਿਚ ਆ ਗਈ ਅਤੇ ਆਗੂਆਂ ਵੱਲੋਂ ਆਪਣੀ ਮੰਗ ਤੇ ਜ਼ੋਰ ਦੇਣ ਕਰ ਕੇ ਪੁਜਾਰੀਆਂ ਨੂੰ ਝੁਕਣਾ ਪਿਆ। ਮਜ਼ਬੂਰੀ ਵੱਸ ਪੁਜਾਰੀਆਂ ਨੇ ਅਰਦਾਸ ਕੀਤੀ ਜਿਸ ਉਪਰੰਤ ਪਰਸ਼ਾਦ ਵਰਤਾਇਆ ਗਿਆ ਅਤੇ ਸੰਗਤ ਦੇ ਜ਼ੋਰ ਦੇਣ ਤੇ ਪੁਜਾਰੀਆਂ ਨੇ ਵੀ ਪਰਸ਼ਾਦ ਛਕਿਆ। ਆਗੂਆਂ ਵਿਚ ਜੱਥੇਦਾਰ ਕਰਤਾਰ ਸਿੰਘ ਝੱਬਰ ਅਤੇ ਜੱਥੇਦਾਰ ਤੇਜਾ ਸਿੰਘ ਭੁੱਚਰ ਵੀ ਸ਼ਾਮਲ ਸਨ। ਇਸ ਤੋਂ ਪਿੱਛੋਂ ਸੰਗਤ ਅਕਾਲ-ਬੁੰਗਾ ਗੁਰਦੁਆਰਾ ਦੀ ਇਮਾਰਤ ਵੱਲ ਨੂੰ ਤੁਰ ਪਈ। ਸੰਗਤ ਨੂੰ ਆਉਂਦੀ ਵੇਖ ਕੇ ਅਕਾਲ-ਬੁੰਗਾ ਗੁਰਦੁਆਰੇ ਦੇ ਪੁਜਾਰੀ ਉੱਥੋਂ ਖਿਸਕ ਗਏ। ਇਹ ਅਸਥਾਨ ਸੁੰਞਾਂ ਹੋ ਜਾਣ ਤੇ ਸੰਗਤ ਨੇ ਇੱਥੋਂ ਦੀ ਸੇਵਾ ਆਪਣੇ ਹੱਥਾਂ ਵਿਚ ਲੈ ਲਈ। ਆਗੂਆਂ ਦੇ ਭਾਸ਼ਣ ਹੋਏ ਅਤੇ ਸੰਗਤ ਨੇ ਇਸ ਅਸਥਾਨ ਦੀ ਸੇਵਾ-ਸੰਭਾਲ ਲਈ ਇਕ 17 ਮੈਂਬਰੀ ਕਮੇਟੀ ਬਣਾ ਦਿੱਤੀ। ਜੱਥੇਦਾਰ ਤੇਜਾ ਸਿੰਘ ਭੁੱਚਰ ਸਰਬਸੰਮਤੀ ਨਾਲ ਇਸ ਕਮੇਟੀ ਦੇ ਮੁੱਖੀ ਥਾਪੇ ਗਏ। ਕਿਉਂਕਿ ਤੇਜਾ ਸਿੰਘ ਭੁੱਚਰ ਗੜਗੱਜ ਖਾਲਸਾ ਦੀਵਾਨ ਵਾਲੇ ਜੱਥੇ ਦੇ ਉਸ ਵੇਲੇ ਦੇ ਮੁੱਖੀ ਸਨ ਅਤੇ ਉਹਨਾਂ ਨੂੰ ਪਹਿਲਾਂ ਹੀ 'ਜੱਥੇਦਾਰ' ਕਹਿ ਕੇ ਪੁਕਾਰਿਆ ਜਾਂਦਾ ਸੀ, ਇਸ ਕਰ ਕੇ ਉਹਨਾਂ ਨੂੰ ਗੁਰਦੁਆਰਾ ਅਕਾਲ-ਬੁੰਗਾ ਦੇ ਸੇਵਾਦਾਰ ਜੱਥੇ ਦੇ ਮੁੱਖੀ ਦੇ ਤੌਰ ਤੇ ਵੀ 'ਜੱਥੇਦਾਰ' ਹੀ ਕਿਹਾ ਜਾਣ ਲੱਗਾ। ਅੰਗਰੇਜ਼ ਸਰਕਾਰ ਦੇ ਜ਼ਿਲਾ ਪ੍ਰਸ਼ਾਸਨ ਨੇ ਅਕਾਲ-ਬੁੰਗਾ ਗੁਰਦੁਆਰਾ ਦੀ ਸੇਵਾ-ਸੰਭਾਲ ਦੇ ਇਸ ਨਵੇਂ ਪ੍ਰਬੰਧ ਨੂੰ ਮਾਨਤਾ ਦੇ ਦਿੱਤੀ ਅਤੇ ਅਕਾਲ-ਬੁੰਗਾ ਗੁਰਦੁਆਰੇ ਦੀ ਸੇਵਾ-ਸੰਭਾਲ ਸੇਵਾਦਾਰ ਜੱਥੇ ਦੇ ਰਾਹੀਂ ਇੱਸੇ ਤਰ੍ਹਾਂ ਚਲਦੀ ਰਹੀ। ਭਾਵੇਂ ਕਿ ਸਮੇਂ-ਸਮੇਂ ਇਸ ਜੱਥੇ ਦੇ ਮੁੱਖੀ ਬਦਲਦੇ ਰਹੇ ਪਰੰਤੂ ਉਹਨਾਂ ਲਈ 'ਜੱਥੇਦਾਰ' ਦਾ ਲਕਬ ਵਰਤੇ ਜਾਣ ਦੀ ਰਵਾਇਤ ਬਣੀ ਹੀ ਰਹੀ। ਇਸ ਤਰ੍ਹਾਂ ਅਕਾਲ-ਬੁੰਗਾ ਗੁਰਦੁਆਰਾ ਦੇ ਸੰਦਰਭ ਵਿਚ ਸ਼ਬਦ-ਰੂਪ 'ਜੱਥੇਦਾਰ' ਦੀ ਵਰਤੋਂ ਦਾ ਸਬੱਬ ਗੜਗੱਜ ਖਾਲਸਾ ਦੀਵਾਨ ਦੇ ਜੱਥੇ ਦੇ ਮੁੱਖੀ ਨੂੰ ਪਹਿਲਾਂ ਤੋਂ ਹੀ 'ਜੱਥੇਦਾਰ' ਦਾ ਲਕਬ ਪਰਾਪਤ ਹੋਣ ਦੀ ਪਰੰਪਰਾ ਵਿੱਚੋਂ ਬਣਿਆਂ ਸਾਬਤ ਹੁੰਦਾ ਹੈ।

ਵਕਤ ਨੇ ਫੇਰ ਪਲਟਾ ਖਾਧਾ। **'ਦ ਸਿਖ ਗੁਰਦੁਆਰਾਜ਼ ਐਕਟ 1925'** ਪਾਸ ਹੋ ਗਿਆ ਅਤੇ ਇਸ ਦੇ ਨਿਯਮਾਂ ਅਧੀਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਹੋਂਦ ਵਿਚ ਆ ਗਈ। ਪਰੰਤੂ ਭਾਣਾ ਇਹ ਵਰਤਿਆ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਗੁਰਦੁਆਰਿਆਂ ਦੀ ਸੂਚੀ ਵਿਚ ਗੁਰਦੁਆਰਾ ਅਕਾਲ-ਬੁੰਗਾ ਨੂੰ ਧੋਖੇ ਨਾਲ ਗੁਰਦੁਆਰਾ 'ਸ੍ਰੀ ਅਕਾਲ ਤਖਤ ਸਾਹਿਬ' ਕਰਕੇ ਲਿਖ ਦਿੱਤਾ ਗਿਆ। ਉੱਧਰ ਨਾਲ ਹੀ ਇਸ ਗੁਰਦੁਆਰੇ ਲਈ ਪੁਜਾਰੀ ਦਾ ਅਹੁਦਾ ਫਿਰ ਤੋਂ ਸੁਰਜੀਤ ਕਰ ਦਿੱਤਾ ਗਿਆ ਭਾਵੇਂ ਕਿ ਨਿਯਮਾਂ ਵਿਚ ਇਸ ਅਹੁਦੇ ਨੂੰ 'ਗ੍ਰੰਥੀ' ਦਾ ਨਾਮ ਦੇ ਦਿੱਤਾ ਗਿਆ ਕਿਉਂਕਿ ਹੁਣ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਅਧੀਨ ਆਉਂਦੇ ਸਾਰੇ ਗੁਰਦੁਆਰਿਆਂ ਵਿਚ 'ਪੁਜਾਰੀ' ਨੂੰ 'ਗ੍ਰੰਥੀ' ਦਾ ਲਕਬ ਦੇ ਦਿੱਤਾ ਗਿਆ ਸੀ। ਦਰਬਾਰ ਸਾਹਿਬ ਵਿਚ ਗ੍ਰੰਥੀਆਂ ਦੀ ਜ਼ਿਆਦਾ ਗਿਣਤੀ ਵਿਚ ਲੋੜ ਹੋਣ ਕਰਕੇ

ਉਸ ਅਸਥਾਨ ਲਈ ਹੈਡ-ਗ੍ਰੰਥੀ ਦੀ ਅਸਾਮੀ ਬਣਾਈ ਗਈ ਪਰੰਤੂ ਗੁਰਦੁਆਰਾ 'ਸ੍ਰੀ ਅਕਾਲ ਤਖਤ ਸਾਹਿਬ' (ਪਹਿਲਾ ਨਾਮ 'ਗੁਰਦੁਆਰਾ ਅਕਾਲ-ਬੁੰਗਾ') ਵਿਚ ਲੋੜ ਨਾ ਹੋਣ ਤੇ ਵੀ ਹੈਡ-ਗ੍ਰੰਥੀ ਦੀ ਅਸਾਮੀ ਬਣਾ ਲਈ ਗਈ। ਕਿਉਂਕਿ ਤੇਜਾ ਸਿੰਘ ਭੁੱਚਰ ਵਾਂਗ ਤੇਜਾ ਸਿੰਘ ਅੱਕਰਪੁਰੀ, ਊਧਮ ਸਿੰਘ ਨਾਗੋਕੇ, ਅੱਛਰ ਸਿੰਘ, ਦੀਦਾਰ ਸਿੰਘ ਅਤੇ ਜਵਾਹਰ ਸਿੰਘ ਵੀ 1920 ਤੋਂ 1926 ਈਸਵੀ ਦੇ ਸਮੇਂ ਅਕਾਲ-ਬੁੰਗਾ ਗੁਰਦੁਆਰੇ ਦੇ ਸੇਵਾਦਾਰ ਜੱਥੇ ਦੇ ਮੁਖੀ ਹੋਣ ਕਰਕੇ 'ਜੱਥੇਦਾਰ' ਹੀ ਅਖਵਾਉਂਦੇ ਆ ਰਹੇ ਸਨ 'ਸ੍ਰੀ ਅਕਾਲ ਤਖਤ ਸਾਹਿਬ' ਦੇ ਨਵੇਂ ਨਾਮ ਹੇਠ ਸ਼ਾਮਲ ਕੀਤੇ ਗਏ ਇਸ ਗੁਰਦੁਆਰੇ ਦੇ ਪ੍ਰਬੰਧ ਵਿਚ ਮੁੱਖ-ਗ੍ਰੰਥੀ ਦੀ ਨਵੀਂ ਬਣੀ ਅਸਾਮੀ ਤੇ ਨਿਯੁਕਤ ਹੋਣ ਵਾਲੇ ਵਿਅਕਤੀ ਨੂੰ ਵੀ 'ਜੱਥੇਦਾਰ' ਦਾ ਲਕਬ ਦੇ ਦਿੱਤਾ ਗਿਆ। ਇਸ ਦਾ ਤੱਤਕਾਲ ਕਾਰਨ ਇਹ ਸੀ ਕਿ ਇਸ ਅਸਾਮੀ ਉੱਤੇ ਪਹਿਲੀ ਨਿਯੁਕਤੀ (1926 ਤੋਂ 1930 ਈਸਵੀ ਤਕ) ਅਕਾਲ-ਬੁੰਗਾ ਗੁਰਦੁਆਰੇ ਦੇ ਸੇਵਾਦਾਰ ਜੱਥੇ ਦੇ ਪਹਿਲਾਂ (1921-1923 ਈਸਵੀ ਵਿਚ) ਰਹਿ ਚੁੱਕੇ ਮੁੱਖੀ ਤੇਜਾ ਸਿੰਘ ਅੱਕਰਪੁਰੀ ਦੀ ਕੀਤੀ ਗਈ। ਇਸ ਤਰ੍ਹਾਂ ਉਹਨਾਂ ਨੂੰ ਅਕਾਲ-ਬੁੰਗਾ ਗੁਰਦੁਆਰੇ (ਹੁਣ 'ਗੁਰਦੁਆਰਾ ਸ੍ਰੀ ਅਕਾਲ ਤਖਤ ਸਾਹਿਬ') ਦੇ ਮੁੱਖ-ਗ੍ਰੰਥੀ ਹੋਣ ਤੇ ਵੀ ਪਹਿਲਾਂ ਤੋਂ ਮਿਲਿਆ ਹੋਇਆ 'ਜੱਥੇਦਾਰ' ਦਾ ਲਕਬ ਜਾਰੀ ਰਿਹਾ ਅਤੇ ਇਸ ਤੋਂ ਅੱਗੇ 'ਜੱਥੇਦਾਰ' ਦਾ ਲਕਬ ਅਕਾਲ ਬੁੰਗਾ ਗੁਰਦੁਆਰੇ (ਹੁਣ 'ਗੁਰਦੁਆਰਾ ਸ੍ਰੀ ਅਕਾਲ ਤਖਤ ਸਾਹਿਬ') ਦੇ ਮੁੱਖ-ਗ੍ਰੰਥੀ ਦੇ ਪਦ ਨਾਲ ਜੋੜ ਦਿੱਤਾ ਗਿਆ। ਇੱਥੇ ਇਹ ਵਰਣਨਯੋਗ ਹੈ ਕਿ ਅਣਵੰਡੇ ਭਾਰਤੀ ਪੰਜਾਬ ਦੇ ਸਾਬਕਾ ਮੁੱਖ-ਮੰਤਰੀ ਗਿਆਨੀ ਗੁਰਮੁਖ ਸਿੰਘ ਮੁਸਾਫਿਰ ਮਾਰਚ 1930 ਤੋਂ ਲੈ ਕੇ ਮਾਰਚ 1931 ਈਸਵੀ ਤਕ 'ਗੁਰਦੁਆਰਾ ਸ੍ਰੀ ਅਕਾਲ ਤਖਤ ਸਾਹਿਬ' (ਪਹਿਲਾ ਨਾਮ ਗੁਰਦੁਆਰਾ ਅਕਾਲ-ਬੁੰਗਾ) ਦੇ ਮੁੱਖ-ਗ੍ਰੰਥੀ ਦੀ ਪਦਵੀ ਤੇ ਤਾਇਨਾਤ ਰਹੇ ਪਰੰਤੂ ਉਹਨਾਂ ਨੂੰ ਵੀ ਅਖੌਤੀ ਅਕਾਲ-ਤਖਤ ਦੇ ਉਸ ਸਮੇਂ ਦੇ 'ਜੱਥੇਦਾਰ' ਦੇ ਤੌਰ ਤੇ ਹੀ ਪਰਚਾਰਿਆ ਜਾਂਦਾ ਹੈ। ਨਾਲ ਹੀ 'ਗੁਰਦੁਆਰਾ ਸ੍ਰੀ ਅਕਾਲ ਤਖਤ ਸਾਹਿਬ' ਨੂੰ ਸਿੱਧਾ ਹੀ 'ਸ੍ਰੀ ਅਕਾਲ ਤਖਤ ਸਾਹਿਬ' ਘੋਸ਼ਿਤ ਕਰਨ ਉਪਰੰਤ 1930 ਈਸਵੀ ਦੇ ਲੱਗ-ਭੱਗ ਇਸ ਲਈ ਵੱਖਰੇ ਤੌਰ ਤੇ 'ਜੱਥੇਦਾਰ' ਦਾ ਅਹੁਦਾ ਕਾਇਮ ਕਰ ਦਿੱਤਾ ਗਿਆ ਜਦੋਂ ਕਿ ਇਸ ਅਸਥਾਨ ਦੇ ਮੁੱਖ-ਗ੍ਰੰਥੀ ਦਾ ਅਹੁਦਾ ਵੀ ਪਹਿਲਾਂ ਵਾਂਗ ਕਾਇਮ ਰਿਹਾ।

ਇਸ ਤਰ੍ਹਾਂ ਅਖੌਤੀ ਅਕਾਲ-ਤਖਤ ਦੇ 'ਅਖੌਤੀ' ਜੱਥੇਦਾਰ ਦੇ ਅਹੁਦੇ ਦਾ ਉਤਪੱਤੀ-ਕਾਂਡ ਹੇਠ ਦਿੱਤੇ ਅਨੁਸਾਰ ਬਣਦਾ ਹੈ:

1. ਛੇਵੇਂ ਗੁਰੂ ਦੇ ਤਖਤ-ਅਸਥਾਨ ਦੀ ਸਥਾਪਤੀ (ਸਤਾਰ੍ਹਵੀਂ ਸਦੀ ਈਸਵੀ ਦੇ ਅਰੰਭ ਵਿਚ --- ਛੇਵੇਂ ਗੁਰੂ ਦੇ ਤਖਤ ਜਾਂ ਤਖਤ ਦੇ ਥੜ੍ਹੇ ਦਾ ਨਾਮ 'ਅਕਾਲ' ਤੇ ਨਹੀਂ ਸੀ ਰਖਿੱਆ ਗਿਆ। ਨਾ ਹੀ ਇਸ ਤਖਤ-ਅਸਥਾਨ ਦਾ ਕੋਈ 'ਜੱਥੇਦਾਰ' ਥਾਪਿਆ ਗਿਆ।)
2. ਛੇਵੇਂ ਗੁਰੂ ਦੇ ਤਖਤ-ਅਸਥਾਨ ਦੇ ਉੱਤੇ ਰਿਹਾਇਸ਼ਗਾਹ। (ਸਤਾਰ੍ਹਵੀਂ

ਸਦੀ ਈਸਵੀ ਦੇ ਅੱਧ ਤੋਂ ਬਾਦ। --- ਛੇਵੇਂ ਗੁਰੂ ਦਾ ਤਖਤ-ਅਸਥਾਨ ਅਲੋਪ ਅਤੇ ਉਸ ਦੀ ਜਗਹ ਤੇ ਦੋ-ਮੰਜ਼ਿਲੀ ਰਿਹਾਇਸ਼ਗਾਹ ਦੀ ਉਸਾਰੀ। ਅਠਾਰ੍ਹਵੀਂ ਸਦੀ ਈਸਵੀ ਵਿਚ ਇਹ ਰਿਹਾਇਸ਼ਗਾਹ ਢਹਿ ਜਾਣ ਤੇ ਮੁੜ-ਨਿਰਮਿਤ ਪਰੰਤੂ ਇਸ ਦੀ ਇਮਾਰਤ ਦਾ ਕੋਈ ਨਾਮ ਪਰਚਲਤ ਨਹੀਂ ਹੋਇਆ ਅਤੇ ਨਾ ਹੀ ਇੱਥੇ ਕੋਈ 'ਜੱਥੇਦਾਰ' ਥਾਪਿਆ ਗਿਆ।)

3. 'ਬੁੰਗਾ' ਅਤੇ 'ਅਕਾਲ-ਬੁੰਗਾ'। (ਉਨ੍ਹੀਵੀਂ ਸਦੀ ਈਸਵੀ ਦੇ ਅਰੰਭ ਵਿਚ ਇਸ ਇਮਾਰਤ ਵਿਚ 'ਅਕਾਲੀ' ਜੱਥੇ ਦਾ ਟਿਕਾਣਾ ਬਣ ਜਾਣ ਉਪਰੰਤ ਇਸ ਦਾ ਇਕ ਬੁੰਗੇ ਵਿਚ ਤਬਦੀਲ ਹੋਣਾ ਅਤੇ ਇਸ ਦਾ ਨਾਮ 'ਅਕਾਲ-ਬੁੰਗਾ' ਦੇ ਤੌਰ ਤੇ ਪਰਚਲਤ ਹੋਣਾ ਭਾਵੇਂ ਕਿ ਹਾਲੇ ਤਕ ਇੱਥੇ ਕੋਈ 'ਜੱਥੇਦਾਰ' ਨਹੀਂ ਥਾਪਿਆ ਗਿਆ।)

4. 'ਅਕਾਲ-ਬੁੰਗਾ' ਤੋਂ 'ਗੁਰਦੁਆਰਾ ਅਕਾਲ-ਬੁੰਗਾ'। (ਉਨ੍ਹੀਵੀਂ ਸਦੀ ਈਸਵੀ ਦੇ ਦੂਸਰੇ ਅੱਧ ਵਿਚ। --- ਪੁਜਾਰੀ ਤਾਇਨਾਤ ਪਰੰਤੂ ਇੱਥੇ ਕੋਈ 'ਜੱਥੇਦਾਰ' ਨਹੀਂ ਥਾਪਿਆ ਗਿਆ।)

5. 'ਗੁਰਦੁਆਰਾ ਅਕਾਲ-ਬੁੰਗਾ' ਤੋਂ 'ਗੁਰਦੁਆਰਾ ਤਖਤ ਅਕਾਲ-ਬੁੰਗਾ'। 1920 ਈਸਵੀ ਵਿਚ। (--- ਪੁਜਾਰੀ ਦੀ ਥਾਂ ਤੇ ਸੇਵਾਦਾਰ ਜੱਥਾ ਤਾਇਨਾਤ ਜਿਸ ਦੇ ਥਾਪੇ ਗਏ ਮੁੱਖੀ ਦੇ ਨਾਮ ਨਾਲ ਪਹਿਲਾਂ ਤੋਂ ਜੁੜਿਆ 'ਜੱਥੇਦਾਰ' ਦਾ ਲਕਬ ਪਰਚਲਤ ਰਿਹਾ।)

6. 'ਗੁਰਦੁਆਰਾ ਤਖਤ ਅਕਾਲ-ਬੁੰਗਾ' ਤੋਂ 'ਗੁਰਦੁਆਰਾ ਸ੍ਰੀ ਅਕਾਲ ਤਖਤ ਸਾਹਿਬ'। 1926 ਈਸਵੀ ਤੋਂ ਲੈ ਕੇ। (--- ਗ੍ਰੰਥੀ/ਮੁੱਖ-ਗ੍ਰੰਥੀ ਤਾਇਨਾਤ ਅਤੇ ਮੁੱਖ-ਗ੍ਰੰਥੀ ਦੇ ਅਹੁਦੇ ਨੂੰ ਸੇਵਾਦਾਰ ਜੱਥੇ ਦੇ ਮੁੱਖੀ ਲਈ ਪਰਚਲਤ 'ਜੱਥੇਦਾਰ' ਵਾਲਾ ਲਕਬ ਦੇ ਦਿੱਤਾ ਗਿਆ।)

7. 'ਗੁਰਦੁਆਰਾ ਸ੍ਰੀ ਅਕਾਲ ਤਖਤ ਸਾਹਿਬ' ਤੋਂ 'ਸ੍ਰੀ ਅਕਾਲ ਤਖਤ ਸਾਹਿਬ'। (ਲੱਗ-ਭੱਗ 1930 ਈਸਵੀ ਤੋਂ ਲੈ ਕੇ। --- ਮੁੱਖ-ਗ੍ਰੰਥੀ ਦੇ ਅਹੁਦੇ ਤੋਂ ਵੱਖਰੇ ਤੌਰ ਤੇ 'ਜੱਥੇਦਾਰ' ਦਾ ਅਹੁਦਾ ਕਾਇਮ, 'ਜੱਥੇਦਾਰ' ਨੂੰ ਵਿਸ਼ੇਸ਼ ਅਧਿਕਾਰ, ਸਹੂਲਤਾਂ ਆਦਿਕ ਪਰਦਾਨ ਅਤੇ ਉਸ ਦੇ ਕਾਰਜ-ਅਸਥਾਨ ਦੇ ਤੌਰ ਤੇ 'ਸਕਤਰੇਤ' ਦੀ ਸਥਾਪਤੀ।)

8. ਤਿੰਨ ਹੋਰ ਥਾਵਾਂ (ਅਨੰਦਪੁਰ, ਪਟਨਾ ਅਤੇ ਨੰਦੇੜ) ਤੇ ਤਖਤ ਕਾਇਮ ਅਤੇ ਉੱਥੇ 'ਜਥੇਦਾਰ' ਨਿਯੁਕਤ; ਬਾਦ ਵਿਚ ਤਲਵੰਡੀ ਸਾਬੋ ਵਿਖੇ ਪੰਜਵਾਂ ਤਖਤ ਕਾਇਮ ਅਤੇ ਉੱਥੇ ਵੀ 'ਜੱਥੇਦਾਰ' ਦੀ ਨਿਯੁਕਤੀ।

ਅਖੌਤੀ ਅਕਾਲ-ਤਖਤ ਦੀ ਅਜੋਕੀ ਵਿਵਸਥਾ ਅਸਲ ਵਿਚ ਉਪਰੋਕਤ ਨੰਬਰ 7. ਵਾਲੀ ਵਿਵਸਥਾ ਹੈ ਅਤੇ ਪਹਿਲੀਆਂ ਛੇ ਸਥਿਤੀਆਂ ਰਾਹੀਂ ਇਸ ਅਜੋਕੀ ਵਿਵਸਥਾ ਤਕ ਪਹੁੰਚਣ ਦੀ ਗਾਥਾ ਭਲੀ-ਭਾਂਤ ਸਪਸ਼ਟ ਹੋ ਜਾਂਦੀ ਹੈ। ਇਸ ਤਰ੍ਹਾਂ ਅਖੌਤੀ ਅਕਾਲ-ਤਖਤ ਦੇ 'ਜੱਥੇਦਾਰ' ਦਾ ਲਕਬ ਸਿਖ ਮੱਤ ਦੀ ਕਿਸੇ ਇਤਹਾਸਿਕ

ਪਰੰਪਰਾ ਦਾ ਹਿੱਸਾ ਸਾਬਤ ਨਹੀਂ ਹੁੰਦਾ। ਸਗੋਂ ਇਸ ਲਕਬ ਵਾਲਾ ਅਹੁਦਾ ਗੁਰਦੁਆਰਾ ਐਕਟ ਘੜਨ ਅਤੇ ਮਨਜ਼ੂਰ ਕਰਵਾਉਣ ਵਾਲੀਆਂ ਧਿਰਾਂ ਵੱਲੋਂ ਤੇਜਾ ਸਿੰਘ ਭੁੱਚਰ ਦੇ ਗੜਗੱਜ ਖਾਲਸਾ ਦੀਵਾਨ ਦਾ 'ਜੱਥੇਦਾਰ' ਅਖਵਾਉਣ ਦੀ ਮੌਕਾ-ਮੇਲ ਵਾਲੀ ਸਥਿਤੀ ਦਾ ਬਦਨੀਤੀ ਨਾਲ ਫਾਇਦਾ ਉਠਾਉਂਦੇ ਹੋਏ ਅਣਅਧਿਕਾਰਿਤ ਤੌਰ ਤੇ ਪੈਦਾ ਕਰ ਲਿਆ ਗਿਆ ਹੈ। ਅੰਮ੍ਰਿਤਸਰ ਵਾਲੇ ਤਖਤ-ਅਸਥਾਨ ਦੇ 'ਜੱਥੇਦਾਰ' ਦੀ ਸਥਿਤੀ ਮਜ਼ਬੂਤ ਕਰਨ ਹਿਤ ਹੀ ਹੋਰ ਤਖਤਾਂ ਦੀ ਸਥਾਪਤੀ ਦੀ ਘੋਸ਼ਣਾ ਵੀ ਕਰਵਾਈ ਗਈ (ਅਨੰਦਪੁਰ, ਪਟਨਾ, ਨੰਦੇੜ ਅਤੇ ਪਿੱਛੋਂ ਜਾਕੇ ਤਲਵੰਡੀ ਸਾਬੋ ਵਿਖੇ ਭਾਵੇਂ ਕਿ ਇਹਨਾਂ ਥਾਵਾਂ ਉੱਤੇ ਵੀ ਕੋਈ ਤਖਤ ਨਜ਼ਰੀਂ ਨਹੀਂ ਪੈਂਦਾ) ਅਤੇ ਉੱਥੇ ਵੀ ਹਰੇਕ ਅਸਥਾਨ ਤੇ 'ਜੱਥੇਦਾਰ' ਦਾ ਅਹੁਦਾ ਹੋਂਦ ਵਿਚ ਲੈ ਆਂਦਾ ਗਿਆ। ਫਿਰ ਇਹਨਾਂ 'ਪੰਜਾਂ' ਜੱਥੇਦਾਰਾਂ (ਗੁਰੂ ਗੋਬਿੰਦ ਸਿੰਘ ਵੱਲੋਂ ਥਾਪੇ ਪੰਜ ਪਿਆਰਿਆਂ ਦੀ ਸਥਿਤੀ ਨੂੰ ਸਿੱਖੀ-ਪ੍ਰਥਾ ਦਾ ਰੂਪ ਦਿੰਦੇ ਹੋਏ) ਨੂੰ ਮਿਲ ਕੇ ਅਖੌਤੀ ਅਕਾਲ-ਤਖਤ ਦੇ ਜੱਥੇਦਾਰ ਦੀ ਅਗਵਾਈ ਵਿਚ ਸਿਖ ਮੱਤ ਨਾਲ ਸਬੰਧਤ ਕਿਸੇ ਵੀ ਮਸਲੇ ਉੱਤੇ ਫੈਸਲਾ ਲੈਣ ਅਤੇ ਹੁਕਮਨਾਮਾ (edict) ਜਾਰੀ ਕਰਨ ਦਾ ਹੱਕ ਦੇ ਦਿੱਤਾ ਗਿਆ। ਕਿਸੇ ਮੀਟਿੰਗ ਵਿਚ ਦੂਰੀ ਤੇ ਸਥਿਤ ਕਿਸੇ 'ਤਖਤ' ਦੇ 'ਅਖੌਤੀ' ਜੱਥੇਦਾਰ ਦੇ ਗੈਰਹਾਜ਼ਰ ਹੋਣ ਤੇ ਪੰਜਾਂ ਦੀ ਗਿਣਤੀ ਪੂਰੀ ਕਰਨ ਹਿਤ ਕਿਸੇ ਸਥਾਨਕ ਗੁਰਦੁਆਰੇ ਦੇ ਗ੍ਰੰਥੀ/ਹੈਡ-ਗ੍ਰੰਥੀ ਨੂੰ ਸ਼ਾਮਲ ਕਰ ਲਿਆ ਜਾਣ ਲੱਗਾ ਭਾਵੇਂ ਕਿ ਚਲਦੀ ਅਖੌਤੀ ਅਕਾਲ-ਤਖਤ ਦੇ ਅਖੌਤੀ ਜੱਥੇਦਾਰ ਦੀ ਹੀ ਰਹੀ।

ਅਖੌਤੀ ਜੱਥੇਦਾਰ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਆਪਸੀ ਸਬੰਧ ਬੜਾ ਹੀ ਅਜੀਬ ਕਿਸਮ ਦਾ ਹੈ। ਇਕ ਪਾਸੇ ਤਾਂ ਜੱਥੇਦਾਰ ਸ਼੍ਰੋਮਣੀ ਕਮੇਟੀ ਦਾ ਤਨਖਾਹਦਾਰ ਮੁਲਾਜ਼ਮ ਹੈ। ਜਿਵੇਂ ਕਿ ਉਪੱਰ ਜ਼ਿਕਰ ਆ ਚੁੱਕਾ ਹੈ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ '**ਦ ਸਿਖ ਗੁਰਦੁਆਰਾਜ਼ 1925**' ਦੇ ਐਕਟ ਹੇਠ ਹੋਂਦ ਵਿਚ ਆਈ, ਸ਼੍ਰੋਮਣੀ ਕਮੇਟੀ ਦੇ ਨਿਯਮਾਂ ਅਧੀਨ ਮੁੱਖ-ਗ੍ਰੰਥੀ 'ਗੁਰਦੁਆਰਾ ਸ੍ਰੀ ਅਕਾਲ ਤਖਤ' ਦਾ ਅਹੁਦਾ ਬਣਾਇਆ ਗਿਆ ਅਤੇ ਫਿਰ ਇਸ ਅਹੁਦੇ ਤੇ ਤਾਇਨਾਤ ਵਿਅਕਤੀ ਨੂੰ ਨਿਯਮਾਂ ਦੀ ਉਲੰਘਣਾਂ ਕਰਦੇ ਹੋਏ 'ਜੱਥੇਦਾਰ' ਦਾ ਲਕਬ ਦੇ ਦਿੱਤਾ ਗਿਆ। ਸ਼੍ਰੋਮਣੀ ਕਮੇਟੀ ਨੇ ਕਦੋਂ ਅਤੇ ਕਿਉਂ ਇਹ ਫੈਸਲਾ ਲਿਆ, ਸਬੰਧਤ ਨਿਯਮਾਂ ਵਿਚ ਇਹ ਸਪਸ਼ਟ ਨਹੀਂ ਕੀਤਾ ਗਿਆ। ਇੱਥੇ ਹੀ ਬਸ ਨਹੀਂ, ਅੱਗੇ ਜਾ ਕੇ ਮੁੱਖ-ਗ੍ਰੰਥੀ 'ਗੁਰਦੁਆਰਾ ਸ੍ਰੀ ਅਕਾਲ ਤਖਤ' ਨੂੰ ਇਕ ਪਾਸੇ ਕਰਦੇ ਹੋਏ ਵੱਖਰੇ ਤੌਰ ਤੇ ਇਕ ਵਿਸ਼ੇਸ਼ ਅਹੁਦਾ ਪੈਦਾ ਕਰ ਲਿਆ ਗਿਆ ਜਿਸ ਨੂੰ 'ਜੱਥੇਦਾਰ ਸ੍ਰੀ ਅਕਾਲ-ਤਖਤ' ਦਾ ਨਾਮ ਦੇ ਦਿੱਤਾ ਗਿਆ। ਇਸ ਅਣਅਧਿਕਾਰਤ ਅਹੁਦੇ ਨੂੰ ਸਿਖ ਕੌਮ ਦੇ ਸੰਦਰਭ ਵਿਚ ਅਸੀਮ ਸ਼ਕਤੀਆਂ ਪਰਦਾਨ ਕਰ ਦਿੱਤੀਆਂ ਗਈਆਂ ਜੋ ਸਿਖ ਗੁਰੂਆਂ ਦੇ ਪਾਸ ਵੀ ਮੌਜੂਦ ਨਹੀਂ ਸਨ। 'ਜੱਥੇਦਾਰਾਂ' ਦੀ ਨਿਯੁਕਤੀ ਅਤੇ ਉਹਨਾਂ ਨੂੰ ਅਜਿਹੇ ਵਿਸ਼ੇਸ਼ ਅਧਿਕਾਰ ਪਰਦਾਨ ਕਰਨ ਦਾ ਫੈਸਲਾ ਕਦੋਂ ਅਤੇ ਕਿਸ ਰੂਪ ਵਿਚ ਹੋਇਆ, ਸ਼੍ਰੋਮਣੀ ਪ੍ਰਬੰਧਕ ਕਮੇਟੀ ਦੇ ਸਬੰਧਿਤ ਨਿਯਮਾਂ ਵਿਚ ਇਹ ਵੀ ਸਪਸ਼ਟ ਨਹੀਂ ਕੀਤਾ

ਗਿਆ। ਹੁਣ ਇਕ ਪਾਸੇ ਤਾਂ 'ਜੱਥੇਦਾਰ' ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਇਕ ਤਨਖਾਹਦਾਰ ਮੁਲਾਜ਼ਮ ਹੋਣ ਕਰਕੇ ਕਮੇਟੀ ਨੂੰ ਜਵਾਬਦੇਹ ਹੈ ਅਤੇ ਦੂਸਰੇ ਪਾਸੇ 'ਜੱਥੇਦਾਰ' ਵੱਲੋਂ ਵਰਤੀਆਂ ਜਾ ਰਹੀਆਂ ਸ਼ਕਤੀਆਂ ਮੁਤਾਬਿਕ ਪਰਧਾਨ ਸਹਿਤ ਸ਼੍ਰੋਮਣੀ ਕਮੇਟੀ ਦਾ ਹਰ ਮੁਲਾਜ਼ਮ 'ਜੱਥੇਦਾਰ' ਦੇ ਅੱਗੇ ਜੁਆਬਦੇਹ ਹੈ। ਇਸ ਤੋਂ ਅੱਗੇ ਜਿਹੜੀ ਸਿਆਸੀ ਪਾਰਟੀ ਦਾ ਸ਼੍ਰੋਮਣੀ ਕਮੇਟੀ ਦੇ ਪ੍ਰਬੰਧ ਉੱਤੇ ਕਬਜ਼ਾ ਹੈ ਉਸ ਸਿਆਸੀ ਪਾਰਟੀ ਦਾ ਮੁੱਖੀ ਹੀ ਅਸਿੱਧੇ ਢੰਗ ਨਾਲ 'ਜੱਥੇਦਾਰ' ਦੀ ਨਿਯੁਕਤੀ ਕਰਦਾ ਹੈ ਅਤੇ ਨਿਯੁਕਤੀ ਹੋ ਜਾਣ ਉਪਰੰਤ ਉਸ ਨੂੰ ਆਪਣੀ ਮਰਜ਼ੀ ਮੁਤਾਬਿਕ ਵਰਤ ਸਕਦਾ ਹੈ (ਉਂਜ 'ਜੱਥੇਦਾਰ' ਦੀਆਂ ਸ਼ਕਤੀਆਂ ਮੁਤਾਬਿਕ ਸਬੰਧਤ ਸਿਆਸੀ ਪਾਰਟੀ ਦਾ ਮੁੱਖੀ ਵੀ 'ਜੱਥੇਦਾਰ' ਦੇ ਅੱਗੇ ਜੁਆਬਦੇਹ ਹੈ)। ਵਿਵਹਾਰਿਕ ਰੂਪ ਵਿਚ ਅਖੌਤੀ ਜੱਥੇਦਾਰ ਦੀਆਂ ਅਣਅਧਿਕਾਰਤ ਸ਼ਕਤੀਆਂ ਦੀ ਵਰਤੋਂ ਸਿਆਸੀ ਆਗੂਆਂ ਦੇ ਹੱਥਾਂ ਵਿਚ ਹੈ ਜਿਸ ਦੇ ਭਿਆਨਕ ਸਿੱਟੇ ਸਭ ਦੇ ਸਾਹਮਣੇ ਹਨ। ਅਖੌਤੀ ਜੱਥੇਦਾਰ ਦੇ ਅਹੁਦੇ ਦੀ ਉਪੱਰ ਦਰਸਾਈ ਗੁੰਝਲਦਾਰ ਸਥਿਤੀ ਦੇ ਫਲਸਰੂਪ ਸਿਖ ਕੌਮ ਦੀ ਹਾਲਤ ਬੜੀ ਹੀ ਹਾਸੋ-ਹੀਣੀ ਬਣੀ ਹੋਈ ਹੈ।

ਉੱਪਰ ਦਿੱਤੇ ਵਿਸਥਾਰ ਤੋਂ ਇਹ ਸਪਸ਼ਟ ਹੋ ਜਾਂਦਾ ਹੈ ਕਿ 'ਜੱਥੇਦਾਰ' ਦੀ ਸਮੁੱਚੀ ਵਿਵਸਥਾ ਦਾ ਸਿਖ ਮੱਤ ਵਿਚ ਘਸੋੜੀ ਗਈ ਗ੍ਰੰਥੀ ਸ਼੍ਰੇਣੀ ਨਾਲ ਕੋਈ ਸਬੰਧ ਨਹੀਂ ਬਣਦਾ। ਇਸ ਸਬੰਧੀ ਪਹਿਲੀ ਗੱਲ ਤਾਂ ਇਹ ਹੈ ਕਿ ਅਖੌਤੀ ਜੱਥੇਦਾਰ ਕੋਈ ਗ੍ਰੰਥੀ ਨਹੀਂ ਹੁੰਦਾ ਕਿਉਂਕਿ ਉਹ ਸਿਖ ਮੱਤ ਨਾਲ ਸਬੰਧਿਤ ਕਿਸੇ ਧਾਰਮਿਕ ਰਸਮ ਦੇ ਨਿਭਾਓ ਵਿਚ ਬਾਕਾਇਦਾ ਤੌਰ ਤੇ (on regular basis) ਸ਼ਾਮਲ ਨਹੀਂ ਹੁੰਦਾ। ਇਹ ਅਹੁਦਾ ਕੋਈ ਸਿਖ ਮੱਤ ਦਾ ਮਾਨਤਾ-ਪਰਾਪਤ ਧਰਮਤੰਤਰੀ (hierarchical) ਅਹੁਦਾ ਵੀ ਨਹੀਂ ਕਿਉਂਕਿ ਨਾ ਹੀ ਇਸ ਤੋਂ ਉਪੱਰ ਕੋਈ ਧਾਰਮਿਕ ਅਹੁਦਾ ਮੌਜੂਦ ਹੈ ਅਤੇ ਨਾ ਹੀ ਇਸ ਤੋਂ ਹੇਠਾਂ। ਪਰੰਤੂ ਇਹ ਸਿਖ ਮੱਤ ਦਾ ਕੋਈ ਸਰਵਉੱਚ ਧਾਰਮਿਕ (ecclesiastical) ਅਹੁਦਾ ਵੀ ਨਹੀਂ। **'ਦ ਸਿਖ ਗੁਰਦੁਆਰਾਜ਼ ਐਕਟ 1925'** ਅਧੀਨ ਗੁਰਦੁਆਰਾ ਪ੍ਰਬੰਧ ਲਈ ਬਣੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਨਿਯਮਾਂ ਵਿਚ ਗੁਰਦੁਆਰਾ ਅਕਾਲ-ਬੁੰਗਾ (ਬਦਲਿਆ ਹੋਇਆ ਨਾਮ 'ਗੁਰਦੁਆਰਾ ਸ੍ਰੀ ਅਕਾਲ ਤਖਤ ਸਾਹਿਬ') ਦੇ ਹੈੱਡ-ਗ੍ਰੰਥੀ ਦਾ ਗੈਰ-ਜ਼ਰੂਰੀ ਅਹੁਦਾ ਤਾਂ ਮੌਜੂਦ ਹੈ ਪਰੰਤੂ ਇਹਨਾ ਨਿਯਮਾਂ ਵਿਚ 'ਜੱਥੇਦਾਰ' ਦੇ ਅਹੁਦੇ ਦਾ ਕੋਈ ਇੰਤਜ਼ਾਮ ਨਹੀ।

ਇਸ ਤਰ੍ਹਾਂ 'ਜੱਥੇਦਾਰ' ਦਾ ਅਹੁਦਾ ਗ੍ਰੰਥੀ ਦਾ ਅਹੁਦਾ ਨਹੀਂ ਬਣਦਾ ਅਤੇ ਨਿਯਮਾਂ ਪੱਖੋਂ ਇਹ ਗੈਰਕਾਨੂੰਨੀ (ultra-vires) ਵੀ ਹੈ। ਸਿਖ ਮੱਤ ਵਿਚ ਸਾਰੇ ਵਿਅਕਤੀ ਬਰਾਬਰ ਹਨ, ਕੋਈ ਵੱਡਾ ਜਾਂ ਛੋਟਾ ਨਹੀਂ, ਕੋਈ ਦਰਜਾਬੰਦੀ ਨਹੀਂ। ਸਿਖ ਮੱਤ ਵਿਚ ਕਿਸੇ ਨੂੰ ਧਾਰਮਿਕ ਕੁਤਾਹੀ ਹੋ ਜਾਣ ਤੇ ਕਿਸੇ ਧਾਰਮਿਕ 'ਅਧਿਕਾਰੀ' ਵੱਲੋਂ ਤਲਬ ਕਰਨ, ਧਾਰਮਿਕ ਸਜ਼ਾ ਦੇਣ ਅਤੇ ਸਿਖ ਮੱਤ ਵਿੱਚੋਂ ਛੇਕਣ ਦੀ ਕੋਈ ਵਿਵਸਥਾ ਨਹੀਂ। (ਭਾਰਤ ਸਮੇਤ ਸੰਸਾਰ ਦੇ ਬਹੁਤੇ ਦੇਸ਼ਾਂ ਦੇ ਸੰਵਿਧਾਨ ਦੇ ਤਹਿਤ ਕਿਸੇ ਨੂੰ ਉਸ ਦੇ ਧਰਮ ਵਿੱਚੋਂ ਛੇਕ ਕੇ ਉਸ ਦੇ ਧਾਰਮਿਕ ਅਜ਼ਾਦੀ ਦੇ ਬੁਨਿਆਦੀ

ਹੱਕ ਨੂੰ ਖੋਹਿਆ ਨਹੀਂ ਜਾ ਸਕਦਾ।) ਨਾ ਹੀ ਸਿਖ ਮੱਤ ਵਿਚ ਕੋਈ ਹੁਕਮਨਾਮਾ ਜਾਰੀ ਕਰਨ ਦੀ ਕੋਈ ਵਿਵਸਥਾ ਹੈ; ਇਹ ਅਧਿਕਾਰ ਕੇਵਲ ਸਿਖ ਗੁਰੂਆਂ ਕੋਲ ਹੀ ਸੀ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਨਿਯਮਾਂ ਵਿਚ ਵੀ ਕੋਈ ਅਜਿਹਾ ਇੰਤਜ਼ਾਮ ਮੌਜੂਦ ਨਹੀਂ। ਇਸ ਤਰ੍ਹਾਂ ਅਖੌਤੀ 'ਜੱਥੇਦਾਰ' ਵੱਲੋਂ ਵਰਤੇ ਜਾ ਰਹੇ ਸਾਰੇ ਅਧਿਕਾਰ ਅਣਅਧਿਕਾਰਤ ਹਨ। ਉਸ ਵੱਲੋਂ ਨਿਭਾਈ ਜਾ ਰਹੀ ਸਾਰੀ ਕਾਰਗੁਜ਼ਾਰੀ ਗੈਰਕਾਨੂੰਨੀ ਹੈ ਅਤੇ ਇਹ ਸਿਖ ਸ਼ਰਧਾਲੂਆਂ ਨੂੰ ਉਹਨਾਂ ਦੇ ਮਨੁੱਖੀ ਅਧਿਕਾਰਾਂ ਤੋਂ ਵਾਂਝਿਆਂ ਕਰਨ ਵਾਲੀ ਕਾਰਵਾਈ ਬਣਦੀ ਹੈ। ਇੱਥੇ ਇਹ ਵਰਨਣਯੋਗ ਹੈ ਕਿ ਸਿਖ ਲਹਿਰ ਮੁੱਢਲੇ ਤੌਰ ਤੇ ਮਾਨਵਵਾਦ--ਜਿਸ ਵਿਚ ਮਨੁੱਖੀ ਅਧਿਕਾਰਾਂ ਦੀ ਬਹਾਲੀ ਸਭ ਤੋਂ ਪਹਿਲੇ ਨੰਬਰ ਤੇ ਆਉਂਦੀ ਹੈ--ਦੇ ਸੰਕਲਪ ਨੂੰ ਸਮਰਪਿਤ ਸੀ ਪਰੰਤੂ 'ਜੱਥੇਦਾਰ' ਦੇ ਅਹੁਦੇ ਨੂੰ ਕਾਇਮ ਕਰ ਕੇ ਸਾਰੀ ਕਹਾਣੀ ਹੀ ਉਲਟਾ ਕੇ ਰੱਖ ਦਿੱਤੀ ਗਈ ਹੈ।

ਇੱਥੇ ਇਹ ਗੱਲ ਧਿਆਨ ਦੇਣ ਵਾਲੀ ਹੈ ਕਿ ਜੇਕਰ ਅਖੌਤੀ 'ਜੱਥੇਦਾਰ' ਦੀ ਪਦਵੀ ਮੁੱਖ-ਗ੍ਰੰਥੀ ਵਾਲੀ ਹੀ ਰਹਿੰਦੀ ਤਾਂ ਵੀ ਸਿਖ ਮੱਤ ਵਿਚ ਇਸ ਦਾ ਕੋਈ ਅਸਥਾਨ ਨਹੀਂ ਸੀ ਬਣਦਾ। ਸਿਖ ਮੱਤ ਵਿਚ ਕੋਈ ਸੰਸਥਾਗਤ ਪੁਜਾਰੀ-ਢਾਂਚਾ ਮੌਜੂਦ ਨਹੀਂ ਜਿਸ ਵਿਚ ਅਖੌਤੀ 'ਜੱਥੇਦਾਰ' (ਨਿਯਮਾਂ ਅਧੀਨ ਜਾਂ ਕਾਰਗੁਜ਼ਾਰੀ ਦੇ ਤੌਰ ਤੇ) ਦਾ ਇਹ ਅਹੁਦਾ ਸ਼ਾਮਲ ਕੀਤਾ ਜਾ ਸਕਦਾ। ਪਰੰਤੂ ਅਜੋਕਾ 'ਜੱਥੇਦਾਰ' ਦਾ ਅਹੁਦਾ ਤਾਂ ਅਣਅਧਿਕਾਰਤ ਵੀ ਹੈ ਅਤੇ ਗੈਰ-ਧਾਰਮਿਕ ਵੀ। ਜੋ ਦਖਲ ਅਖੌਤੀ 'ਜੱਥੇਦਾਰ' ਵੱਲੋਂ ਸਿਖ ਲੋਕਾਂ ਦੇ ਧਾਰਮਿਕ, ਸਮਾਜਕ, ਰਾਜਨੀਤਕ ਅਤੇ ਸਭਿਆਚਾਰਕ ਜੀਵਨ ਵਿਚ ਦਿੱਤਾ ਜਾ ਰਿਹਾ ਹੈ ਉਹ ਕਿਸੇ ਸੰਸਥਾਗਤ ਢਾਂਚੇ ਦੇ ਅੰਗ ਹੋਣ ਦੇ ਤੌਰ ਤੇ ਨਹੀਂ ਹੈ ਸਗੋਂ ਉਸ ਦਾ ਸਬੰਧ ਫਰਜ਼ੀ ਅਹੁਦੇ ਤੇ ਬੈਠ ਕੇ ਸਿਆਸੀ ਵਰਗ ਦੇ ਮੋਹਰੇ ਵਜੋਂ ਕਾਰਜਸ਼ੀਲ ਹੁੰਦੇ ਹੋਏ ਸ਼ਰਧਾਲੂ ਲੋਕਾਂ ਦੀਆਂ ਧਾਰਮਿਕ ਭਾਵਨਾਵਾਂ ਦੇ ਸ਼ੋਸ਼ਣ ਕਰਨ, ਬੇਇਨਸਾਫੀ ਦੇ ਕਾਰੇ ਕਰਨ ਅਤੇ ਮਨੁੱਖੀ ਹੱਕਾਂ ਤੇ ਡਾਕਾ ਮਾਰਨ ਨਾਲ ਹੈ।

ਇਸ ਤੋਂ ਵੀ ਵਧ ਕੇ ਉਹ ਅਸੰਗਤੀਆਂ ਹਨ ਜੋ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਤਨਖਾਹਦਾਰ ਮੁਲਾਜ਼ਮ ਹੋਣ ਦੇ ਨਾਤੇ ਜੱਥੇਦਾਰ ਦੇ ਅਹੁਦੇ ਨਾਲ ਜੁੜੀਆਂ ਹੋਈਆਂ ਹਨ। ਇਹ ਅਸੰਗਤੀਆਂ ਹੇਠਾਂ ਦਿੱਤੇ ਅਨੁਸਾਰ ਹਨ:

1. ਸਿਖ ਕੌਮ ਕੋਲ ਕੋਈ ਅਜਿਹਾ ਜੱਥਾ, ਸਮੂਹ ਜਾਂ ਟੋਲਾ ਮੌਜੂਦ ਨਹੀਂ ਜਿਸ ਦਾ ਮੁੱਖੀਆ ਅਖੌਤੀ 'ਅਕਾਲ ਤਖਤ' ਦੇ 'ਜੱਥੇਦਾਰ' ਨੂੰ ਗਿਣਿਆਂ ਜਾ ਸਕੇ। (ਜੱਥੇਦਾਰ ਤਾਂ ਕਿਸੇ ਸਮੂਹ, ਟੋਲੇ ਜਾਂ ਗਰੋਹ ਦਾ ਹੀ ਹੋ ਸਕਦਾ ਹੈ।)
2. 'ਜੱਥੇਦਾਰ' ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਮੁਲਾਜ਼ਮ ਹੈ ਪਰੰਤੂ ਉਹ ਸਾਰੀ ਸਿਖ ਕੌਮ ਦਾ ਸਰਵਉੱਚ ਰਹਿਬਰ ਬਣਿਆਂ ਹੋਇਆ ਹੈ।
3. ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਅਧਿਕਾਰ ਖੇਤਰ ਅਣਵੰਡੇ ਭਾਰਤੀ ਪੰਜਾਬ ਦੇ ਗੁਰਦੁਆਰਿਆਂ ਤਕ ਹੀ ਸੀਮਿਤ ਹੈ ਪਰੰਤੂ ਇਸ ਦਾ ਮੁਲਾਜ਼ਮ

'ਜੱਥੇਦਾਰ' ਸਾਰੀ ਸਿਖ ਕੌਮ ਨੂੰ ਆਦੇਸ਼ ਜਾਰੀ ਕਰਨ ਦੀ ਕਾਰਵਾਈ ਕਰੀ ਜਾ ਰਿਹਾ ਹੈ।

4. 'ਜੱਥੇਦਾਰ' ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਮੁਲਾਜ਼ਮ ਹੈ ਪਰੰਤੂ ਉਸ ਦੀਆਂ ਯੋਗਤਾਵਾਂ ਅਤੇ ਲੋੜੀਂਦੇ ਤਜਰਬੇ ਸਬੰਧੀ ਸ਼੍ਰੋਮਣੀ ਕਮੇਟੀ ਕੋਲ ਕੋਈ ਨਿਯਮ ਨਹੀਂ ਭਾਵ ਇਕ ਕੋਰਾ ਅਨਪੜ੍ਹ ਅਤੇ ਤਜਰਬਾਹੀਣ ਸ਼ਖਸ ਵੀ 'ਜੱਥੇਦਾਰ' ਨਿਯੁਕਤ ਕੀਤਾ ਜਾ ਸਕਦਾ ਹੈ। ਅਜਿਹੇ 'ਜੱਥੇਦਾਰ' ਨੂੰ ਅਣਅਧਿਕਾਰਤ ਤੌਰ ਤੇ ਸਿਖ ਕੌਮ ਦੇ ਆਮ ਜੀਵਨ ਸਬੰਧੀ ਹੁਕਮਨਾਮੇ ਜਾਰੀ ਕਰਨ ਦਾ ਹੱਕ ਪਰਦਾਨ ਕਰ ਦਿੱਤਾ ਗਿਆ ਹੈ।
5. 'ਜੱਥੇਦਾਰ' ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਛੋਟੇ ਦਰਜੇ ਦਾ ਮੁਲਾਜ਼ਮ ਹੈ ਪਰੰਤੂ ਉਹ ਕਮੇਟੀ ਦੇ ਪਰਧਾਨ ਨੂੰ ਆਪਣੇ 'ਸਕੱਤਰੇਤ' ਵਿਚ ਬੁਲਾ ਕੇ ਸਜ਼ਾ ਸੁਣਾ ਸਕਦਾ ਹੈ।
6. 'ਜੱਥੇਦਾਰ' ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਛੋਟੇ ਦਰਜੇ ਦਾ ਮੁਲਾਜ਼ਮ ਹੈ ਪਰੰਤੂ ਉਹ ਅਹੁਦੇ ਕਰਕੇ (ex-officio) ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਮੈਂਬਰ ਵੀ ਹੈ।
7. 'ਜੱਥੇਦਾਰ' ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਛੋਟੇ ਦਰਜੇ ਦਾ ਮੁਲਾਜ਼ਮ ਹੈ ਪਰੰਤੂ ਅਹੁਦਾ ਗ੍ਰਹਿਣ ਕਰਨ ਵੇਲੇ ਉਸ ਲਈ ਵਿਸ਼ੇਸ਼ ਰਸਮ ਨਿਭਾਈ ਜਾਂਦੀ ਹੈ ਜਿਸ ਨੂੰ 'ਤਾਜਪੋਸ਼ੀ' ਵੀ ਕਿਹਾ ਜਾਂਦਾ ਹੈ।
8. 'ਜੱਥੇਦਾਰ' ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਮੁਲਾਜ਼ਮ ਹੈ ਪਰੰਤੂ ਉਸ ਦੇ ਕਾਰਜ ਖੇਤਰ (ਨਿਯੁਕਤੀ, ਡਿਊਟੀਆਂ, ਸ਼ਕਤੀਆਂ ਆਦਿਕ) ਸਬੰਧੀ ਸ਼੍ਰੋਮਣੀ ਕਮੇਟੀ ਕੋਲ ਕੋਈ ਨਿਯਮ ਨਹੀਂ ਬਣੇ ਹੋਏ।

ਤੱਥਾਂ ਨੂੰ ਘੋਖਣ ਤੋਂ ਪਤਾ ਲਗਦਾ ਹੈ ਕਿ ਅਖੌਤੀ ਅਕਾਲ-ਤਖਤ ਦੇ ਜੱਥੇਦਾਰ ਦੀ ਨਿਯੁਕਤੀ 1930 ਈਸਵੀ ਤੋਂ ਸ਼ੁਰੂ ਹੋਈ ਅਤੇ ਸਭ ਤੋਂ ਪਹਿਲਾ ਜੱਥੇਦਾਰ ਤੇਜਾ ਸਿੰਘ ਅੱਕਰਪੁਰੀ ਬਣਿਆਂ (ਜੋ ਮੁੱਢਲੇ ਤੌਰ ਤੇ 'ਗੁਰਦੁਆਰਾ ਅਕਾਲ ਬੁੰਗਾ' ਦੇ ਮੁੱਖ-ਗ੍ਰੰਥੀ ਦੀ ਅਸਾਮੀ ਤੇ ਨਿਯੁਕਤ ਹੋਇਆ ਸੀ ਅਤੇ ਇਸ ਗੁਰਦੁਆਰੇ ਦਾ ਨਾਮ ਨਵੀਂ ਬਣੀ ਸ਼੍ਰੋਮਣੀ ਕਮੇਟੀ ਦੇ ਨਿਯਮਾਂ ਵਿਚ 'ਗੁਰਦੁਆਰਾ ਸ੍ਰੀ ਅਕਾਲ ਤਖਤ ਸਾਹਿਬ' ਕਰ ਦਿੱਤੇ ਜਾਣ ਤੇ ਅੱਕਰਪੁਰੀ ਨੂੰ ਪਹਿਲਾਂ ਤੋਂ ਮਿਲੇ ਹੋਏ ਲਕਬ ਦੇ ਕਰ ਕੇ 'ਜੱਥੇਦਾਰ' ਦਾ ਨਵਾਂ ਅਹੁਦਾ ਹੀ ਪਰਗਟ ਕਰ ਦਿੱਤਾ ਗਿਆ)। ਉਸ ਤੋਂ ਅੱਗੇ ਅਜੋਕੇ ਸਮੇਂ ਤਕ ਅੱਕਰਪੁਰੀ ਨੂੰ ਮਿਲਾ ਕੇ ਲਗ-ਭਗ ਵੀਹ ਜੱਥੇਦਾਰ ਨਿਯੁਕਤ ਹੋ ਚੁੱਕੇ ਹਨ। ਇਹਨਾਂ ਵਿੱਚੋਂ ਪਹਿਲੇ ਪੰਜ ਭਾਵ ਤੇਜਾ ਸਿੰਘ ਅੱਕਰਪੁਰੀ, ਗਿਆਨੀ ਗੁਰਮੁਖ ਸਿੰਘ ਮੁਸਾਫਿਰ, ਮੋਹਨ ਸਿੰਘ ਨਾਗੋਕੇ, ਗਿਆਨੀ ਪਰਤਾਪ ਸਿੰਘ ਅਤੇ ਮੋਹਨ ਸਿੰਘ ਤੁੜ ਤਾਂ ਸੁਹਿਰਦ ਅਤੇ ਬੇਦਾਗ ਸਿਖ ਸਮਝੇ ਜਾਂਦੇ ਹਨ ਭਾਵੇਂ ਕਿ ਉਹਨਾਂ ਵਿੱਚੋਂ ਹਰ ਇਕ ਦੀ ਨਿਯੁਕਤੀ ਬੇਨਿਯਮੀਆਂ ਭਰੀ ਵਿਵਸਥਾ ਦਾ ਹਿੱਸਾ ਹੀ ਸੀ। ਪਰੰਤੂ ਸਾਧੂ ਸਿੰਘ ਭੌਰਾ ਤੋਂ ਲੈ ਕੇ ਬਾਕੀ ਪੰਦਰਾਂ 'ਜੱਥੇਦਾਰਾਂ' ਵਿੱਚੋਂ ਕਿਸੇ ਦਾ

ਵੀ ਕਿਰਦਾਰ ਆਦਰਸ਼ਕ ਨਹੀਂ ਗਿਣਿਆਂ ਜਾਂਦਾ। ਹਰ ਅਖੌਤੀ 'ਜੱਥੇਦਾਰ' ਮਨੁੱਖੀ ਕਮਜ਼ੋਰੀਆਂ ਨਾਲ ਪੂਰੀ ਤਰ੍ਹਾਂ ਘਿਰਿਆ ਹੋਇਆ ਪਾਇਆ ਗਿਆ ਹੈ ਕਿਉਂਕਿ ਅਖੌਤੀ 'ਜੱਥੇਦਾਰ' ਵਿਚ ਸਧਾਰਨ ਮਨੁੱਖ ਵਾਂਗ ਹੀ ਆਪਣੀਆਂ ਲਾਲਸਾਵਾਂ ਅਤੇ ਮਨੋਕਾਮਨਾਵਾਂ ਦੇ ਘੋੜਿਆਂ ਨੂੰ ਕਾਬੂ ਵਿਚ ਰੱਖਣ ਦੀ ਸਮਰੱਥਾ ਦੀ ਘਾਟ ਬੁਰੀ ਤਰ੍ਹਾਂ ਰੜਕਦੀ ਹੈ। ਹਰ ਅਖੌਤੀ 'ਜੱਥੇਦਾਰ' ਸਧਾਰਨ ਮਨੁੱਖ ਤੋਂ ਵੀ ਵੱਧ ਕੇ ਪਦਾਰਥਕ ਲਾਹਾ ਲੈਣ ਅਤੇ ਹਉਮੈ ਨੂੰ ਸੰਤੁਸ਼ਟ ਕਰਨ ਦੇ ਜਾਤੀ ਮੁਫਾਦਾਂ ਦਾ ਗੁਲਾਮ ਬਣਿਆ ਵਿਖਾਈ ਦਿੱਤਾ ਹੈ। ਇਸ ਤਰ੍ਹਾਂ ਹਰ ਅਖੌਤੀ 'ਜੱਥੇਦਾਰ' ਨੈਤਿਕਤਾ ਪੱਖੋਂ ਅਤੀ ਨੀਵੇਂ ਪੱਧਰ ਤੇ ਜਾ ਕੇ ਇਕ ਮੌਕਾਪ੍ਰਸਤ, ਪਦਾਰਥਵਾਦੀ ਅਤੇ ਸਵਾਰਥੀ ਸ਼ਖਸ ਵਾਂਗ ਵਿਚਰਦਾ ਵਿਖਾਈ ਦਿੰਦਾ ਰਿਹਾ ਹੈ। 'ਜੱਥੇਦਾਰ' ਦੀ ਕਾਰਗੁਜ਼ਾਰੀ ਸਬੰਧੀ ਇਸ ਸਥਿਤੀ ਨੂੰ ਹੇਠਾਂ ਦਿੱਤੀਆਂ ਕਾਵਿ-ਸਤਰਾਂ ਵਿਚ ਦਰਸਾਉਣ ਦਾ ਯਤਨ ਕੀਤਾ ਗਿਆ ਹੈ:

ਗੁਰਮੱਤ ਮਨੋ ਵਿਸਾਰੀ।
ਬਿੱਪਰਾਂ ਨੇ ਮੱਤ ਮਾਰੀ।
ਕੌਮ ਨਾਲ ਗੱਦਾਰੀ।
ਧਨ-ਦੌਲਤ ਸੰਗ ਯਾਰੀ।
ਬਾਹਰ ਬਣੇ ਭਿੱਖਾਰੀ।
ਦੇਸ 'ਚ ਠਾਣੇਦਾਰੀ।
ਬਖਸ਼ੀ ਜੋ ਗੁਰ ਨਿਆਰੀ।
ਗੁੱਲ ਸਿੱਖੀ ਸਰਦਾਰੀ।
ਪੱਲੇ ਖਜਲ-ਖੁਆਰੀ।
ਕਿਸ ਕੰਮ ਜੱਥੇਦਾਰੀ !!

ਕਿਉਂਕਿ ਅਖੌਤੀ ਅਕਾਲ-ਤਖਤ ਦੇ 'ਜੱਥੇਦਾਰ' ਦੇ ਅਹੁਦੇ ਨਾਲ ਸਬੰਧਤ ਆਮ ਜਾਣਕਾਰੀ ਦੇ ਵੇਰਵੇ ਕਿਧਰੇ ਵੀ ਉਪਲਭਦ ਨਹੀਂ ਸਨ, ਹੱਥਲੀ ਪੁਸਤਕ ਦੇ ਲੇਖਕ ਨੇ ਭਾਰਤ ਸਰਕਾਰ ਦੁਆਰਾ ਪਾਸ ਕੀਤੇ ਹੋਏ ਆਰ. ਟੀ. ਆਈ. (ਰਾਈਟ ਟੂ ਇਨਫਰਮੇਸ਼ਨ) ਐਕਟ 2005 ਅਧੀਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ ਕੋਲ ਮਿਤੀ 1 ਅਗਸਤ 2011 ਨੂੰ ਦਰਖਾਸਤ ਦੇ ਕੇ ਹੇਠਾਂ ਦਰਜ ਕੀਤੀ ਹੋਈ ਜਾਣਕਾਰੀ ਦੀ ਮੰਗ ਕੀਤੀ:

1. 'ਅਕਾਲ ਤਖਤ' ਦੇ ਜੱਥੇਦਾਰ ਦਾ ਅਹੁਦਾ ਸਭ ਤੋਂ ਪਹਿਲਾਂ ਕਦੋਂ ਕਾਇਮ ਕੀਤਾ ਗਿਆ?
2. 'ਅਕਾਲ ਤਖਤ' ਦੇ ਜੱਥੇਦਾਰ ਦਾ ਅਹੁਦਾ ਸਿਖ ਗੁਰਦੁਆਰਾਜ਼ ਐਕਟ 1925 ਜਾਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਕਿਹੜੇ ਨਿਯਮਾਂ ਅਧੀਨ ਕਾਇਮ ਕੀਤਾ ਗਿਆ?
3. ਕੀ 'ਅਕਾਲ ਤਖਤ' ਦੇ ਜੱਥੇਦਾਰ ਦਾ ਅਹੁਦਾ 'ਅਕਾਲ ਬੁੰਗਾ ਗੁਰਦੁਆਰਾ'

(‘ਅਕਾਲ ਤਖਤ’ ਦਾ ਪਹਿਲਾ ਨਾਮ) ਦੇ ਹੈਡ-ਗ੍ਰੰਥੀ (ਹੈਡ-ਮਨਿਸਟਰ) ਨਾਲੋਂ ਭਿੰਨ ਹੈ ?

4. ਜੇਕਰ ‘ਅਕਾਲ ਬੁੰਗਾ ਗੁਰਦੁਆਰਾ’ ਦੇ ਹੈਡ-ਗ੍ਰੰਥੀ ਦਾ ਅਹੁਦਾ ਅਤੇ ‘ਅਕਾਲ ਤਖਤ’ ਦੇ ਜੱਥੇਦਾਰ ਦਾ ਅਹੁਦਾ ਅਰੰਭ ਵਿਚ ਇੱਕੋ ਹੀ ਸਨ ਤਾਂ ‘ਅਕਾਲ ਤਖਤ’ ਦੇ ਜੱਥੇਦਾਰ ਦਾ ਅਹੁਦਾ ਅਲੱਗ ਅਤੇ ਆਜ਼ਾਦਾਨਾ ਤੌਰ ਤੇ ਕਦੋਂ ਤੋਂ ਕਾਇਮ ਕੀਤਾ ਗਿਆ ?
5. ‘ਅਕਾਲ ਤਖਤ’ ਦੇ ਜੱਥੇਦਾਰ ਦੀਆਂ ਯੋਗਤਾਵਾਂ ਕੀ ਹਨ ?
6. ‘ਅਕਾਲ ਤਖਤ’ ਦੇ ਜੱਥੇਦਾਰ ਦੀ ਨਿਯੁਕਤੀ ਦਾ ਅਧਿਕਾਰ ਕਿਸ ਕੋਲ ਹੈ ?
7. ‘ਅਕਾਲ ਤਖਤ’ ਦੇ ਜੱਥੇਦਾਰ ਦੀ ਨਿਯੁਕਤੀ ਲਈ ਕੀ ਢੰਗ-ਤਰੀਕਾ (Procedure) ਅਪਣਾਇਆ ਜਾਂਦਾ ਹੈ ?
8. ‘ਅਕਾਲ ਤਖਤ’ ਦੇ ਜੱਥੇਦਾਰ ਦੇ ਅਹੁਦੇ ਨਾਲ ਸਬੰਧਤ ਸੇਵਾ-ਨਿਯਮ (Service Rules) ਕੀ ਹਨ ?
9. ‘ਅਕਾਲ ਤਖਤ’ ਦੇ ਜੱਥੇਦਾਰ ਦੇ ਅਹੁਦੇ ਨਾਲ ਸਬੰਧਤ ਸ਼ਕਤੀਆਂ ਕਿਹੜੀਆਂ- ਕਿਹੜੀਆਂ ਹਨ ?
10. ‘ਅਕਾਲ ਤਖਤ’ ਦੇ ਜੱਥੇਦਾਰ ਦੇ ਅਹੁਦੇ ਨਾਲ ਸਬੰਧਤ ਡਿਊਟੀਆਂ (duties) ਕਿਹੜੀਆਂ-ਕਿਹੜੀਆਂ ਹਨ ?
11. ‘ਅਕਾਲ ਤਖਤ’ ਦੇ ਜੱਥੇਦਾਰ ਦੀਆਂ ਧਾਰਮਿਕ ਡਿਊਟੀਆਂ (religious -duties) ਕਿਹੜੀਆਂ-ਕਿਹੜੀਆਂ ਹਨ ?
12. ‘ਅਕਾਲ ਤਖਤ’ ਦੇ ਜੱਥੇਦਾਰ ਦੇ ਅਹੁਦੇ ਲਈ ਕਿਹੜਾ ਪੇ-ਸਕੇਲ (Pay-Scale) ਨਿਰਧਾਰਿਤ ਹੈ ?
13. ‘ਅਕਾਲ ਤਖਤ’ ਦੇ ਜੱਥੇਦਾਰ ਦੇ ਅਹੁਦੇ ਦੀ ਤਨਖਾਹ ਦਾ ਸਾਰੀਆਂ ਮੱਦਾਂ ਸਹਿਤ ਵੇਰਵਾ ਦਿੱਤਾ ਜਾਵੇ।
14. ‘ਅਕਾਲ ਤਖਤ’ ਦੇ ਜੱਥੇਦਾਰ ਲਈ ਹੋਰ ਵਾਧੂ ਸਹੂਲਤਾਂ (Perks) ਕੀ-ਕੀ ਹਨ ?
15. ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਹੋਰ ਕਿਸੇ ਸੰਸਥਾ ਦਾ ਉਹ ਬੱਜਟ-ਹੈੱਡ (Budget-Head) ਜਿਸ ਵਿੱਚੋਂ ਉੱਪਰ ਆਏ 13. ਅਤੇ 14. ਨੰਬਰਾਂ ਤੇਅੰਕਿਤ ਕੀਤੀਆਂ ਹੋਈਆਂ ਦੇਣਦਾਰੀਆਂ ਦਾ ਭੁਗਤਾਨ ਕੀਤਾ ਜਾਂਦਾ ਹੈ।
16. 1925 ਈਸਵੀ ਤੋਂ ਲੈ ਕੇ ਨਿਯੁਕਤ ਕੀਤੇ ਗਏ ‘ਅਕਾਲ ਤਖਤ’ ਦੇ ਜੱਥੇਦਾਰਾਂ ਦੇ ਨਾਂਵਾਂ ਦੀ ਸੂਚੀ।

ਜਦੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਦਫਤਰ ਵੱਲੋਂ ਉਪਰੋਕਤ ਦਰਖਾਸਤ ਦਾ ਤਿੰਨ ਮਹੀਨੇ ਤਕ ਕੋਈ ਜੁਆਬ ਨਾ ਭੇਜਿਆ ਗਿਆ ਤਾਂ ਹੱਥਲੀ ਪੁਸਤਕ ਦੇ ਲੇਖਕ ਵੱਲੋਂ ਨਿਯਮਾਂ ਅਨੁਸਾਰ ਪਹਿਲੀ ਅਪੀਲ ਦਾਇਰ ਕੀਤੀ ਗਈ।

ਇਸ ਅਪੀਲ ਨੂੰ ਦਾਇਰ ਕਰਨ ਤੋਂ ਤਕਰੀਬਨ ਤਿੰਨ ਹਫਤੇ ਪਿੱਛੋਂ ਸ਼੍ਰੋਮਣੀ ਕਮੇਟੀ ਦੇ ਦਫਤਰ ਵੱਲੋਂ ਇਕ ਪੱਤਰ ਨੰਬਰ 60148 ਮਿਤੀ 09.11.2011 ਪਰਾਪਤ ਹੋਇਆ ਜਿਸ ਦੀ ਫੋਟੋ-ਕਾਪੀ ਹੇਠਾਂ ਵਿਖਾਈ ਜਾ ਰਹੀ ਹੈ:

173/6-09/10000



ਤਾਰ ਦਾ ਪਤਾ :-
"ਸ਼੍ਰੋਮਣੀ"

ੴ ਵਾਹਿਗੁਰੂ ਜੀ ਕੀ ਫ਼ਤਹ ॥



2553957
2553958
2553959
ਫੈਕਸ-0183-2553919



# ਦਫ਼ਤਰ-ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ

ਤੇਜਾ ਸਿੰਘ ਸਮੁੰਦਰੀ ਹਾਲ,

ਨੰਬਰ 60148

ਸ੍ਰੀ ਅੰਮ੍ਰਿਤਸਰ 9-11-2011

**ਸ. ਇਕਬਾਲ ਸਿੰਘ,**
ਸਪੁੱਤਰ ਸ. ਠਾਕੁਰ ਸਿੰਘ,
ਚੰਡੀਗੜ੍ਹ।

ਪ੍ਰਯੋਜਨ:- ਆਰ.ਟੀ.ਆਈ. ਐਕਟ ਅਧੀਨ ਜਾਣਕਾਰੀ ਦੇਣ ਬਾਰੇ

ਸ੍ਰੀ ਮਾਨ ਜੀ,

ਆਪ ਜੀ ਵਲੋਂ ਪੁੱਜੀ ਦਰਖਾਸਤ ਮਿਤੀ 1-8-2011 ਅਤੇ 31-10-2011 ਵਿਚ ਜੋ ਆਪ ਜੀ ਵਲੋਂ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਸਾਹਿਬ ਸਬੰਧੀ ਜਾਣਕਾਰੀਆਂ ਮੰਗੀਆਂ ਸਨ, ਜਿਸ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ:-

1. ਸ੍ਰੀ ਅਕਾਲ ਤਖ਼ਤ ਸਾਹਿਬ ਜੀ ਦੇ ਜਥੇਦਾਰ ਸਾਹਿਬਾਨ ਜੀ ਦੀ ਲਿਸਟ
2. ਸ੍ਰੀ ਅਕਾਲ ਤਖ਼ਤ ਸਾਹਿਬ ਜੀ ਦੇ ਜਥੇਦਾਰ ਜੀ ਦੀ ਨਿਯੁਕਤੀ ਅਤੇ ਤਨਖਾਹ ਦੇ ਅਧਿਕਾਰ ਅੰਤ੍ਰਿੰਗ ਕਮੇਟੀ ਪਾਸ ਹਨ।
3. ਸਾਕਾ ਨੀਲਾ ਤਾਰਾ ਦੌਰਾਨ ਦਫਤਰ ਦਾ ਪਿਛਲਾ ਰੀਕਾਰਡ ਸੜ ਚੁੱਕਾ ਹੈ।

ਅਮਰਜੀਤ ਸਿੰਘ

**ਪਬਲਿਕ ਇਨਫਰਮੇਸ਼ਨ ਆਫੀਸਰ,**
ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ,
ਸ੍ਰੀ ਅੰਮ੍ਰਿਤਸਰ।

ਉਪਰੋਕਤ ਪੱਤਰ ਵਿਚ ਹੱਥਲੀ ਪੁਸਤਕ ਦੇ ਲੇਖਕ ਦੀ ਦਰਖਾਸਤ ਦੇ ਜੁਆਬ ਵਜੋਂ ਕੇਵਲ ਤਿੰਨ ਨੁਕਤੇ ਸ਼ਾਮਲ ਸਨ ਜਦ ਕਿ ਜਾਣਕਾਰੀ ਉਪੱਰ ਆਏ ਸੋਲਾਂ

ਨੁਕਤਿਆਂ ਬਾਰੇ ਮੰਗੀ ਗਈ ਸੀ। ਇਹ ਤਿੰਨ ਨੁਕਤੇ ਅਤੇ ਇਹਨਾਂ ਸਬੰਧੀ ਕ੍ਰਮਵਾਰ ਟਿੱਪਣੀਆਂ ਹੇਠਾਂ ਦਿੱਤੇ ਅਨੁਸਾਰ ਹਨ:

1. **"ਸ੍ਰੀ ਅਕਾਲ ਤਖਤ ਸਾਹਿਬ ਜੀ ਦੇ ਜੱਥੇਦਾਰਾਂ ਸਾਹਿਬਾਨ ਦੀ ਲਿਸਟ"।**
   ਉਪਰੋਕਤ ਤੋਂ ਭਾਵ ਹੈ ਕਿ 1925 ਈਸਵੀ ਤੋਂ ਲੈ ਕੇ ਨਿਯੁਕਤ ਕੀਤੇ ਗਏ ਅਕਾਲ-ਤਖਤ ਦੇ ਜੱਥੇਦਾਰਾਂ ਦੇ ਨਾਂਵਾਂ ਦੀ ਲਿਸਟ (ਸੂਚੀ) ਪੱਤਰ ਦੇ ਨਾਲ ਨੱਥੀ ਕੀਤੀ ਗਈ ਹੈ ਜਦੋਂ ਕਿ ਸ਼੍ਰੋਮਣੀ ਕਮੇਟੀ ਦੇ ਵਿਚਾਰ ਅਧੀਨ ਪੱਤਰ ਦੇ ਨਾਲ ਕੋਈ ਅਜਿਹੀ ਸੂਚੀ ਪਰਾਪਤ ਨਹੀਂ ਹੋਈ। (ਬਾਦ ਵਿਚ ਮੁਹਈਆ ਕਰਵਾਈ ਗਈ ਸੂਚੀ ਵਿਚਲੀ ਜਾਣਕਾਰੀ ਅਧੂਰੀ ਹੀ ਨਹੀਂ ਸਗੋਂ ਹਾਸੋਹੀਣੀ ਵੀ ਨਿਕਲੀ।)
2. **"ਅਕਾਲ ਤਖਤ ਦੇ ਜੱਥੇਦਾਰ ਦੀ ਨਿਯੁਕਤੀ ਅੰਤਰਿੰਗ ਕਮੇਟੀ ਕਰਦੀ ਹੈ।"**
   ਉਪਰੋਕਤ ਨੁਕਤੇ ਤੋਂ ਇਹ ਤਾਂ ਸਾਬਤ ਹੋ ਜਾਂਦਾ ਹੈ ਕਿ ਅਕਾਲ-ਤਖਤ ਦਾ ਜੱਥੇਦਾਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਤਨਖਾਹਦਾਰ ਮੁਲਾਜ਼ਮ ਹੈ। ਪਰੰਤੂ 'ਜੱਥੇਦਾਰ' ਦੀ ਨਿਯੁਕਤੀ ਅਤੇ ਸੇਵਾ-ਵਿਵਸਥਾ ਸਬੰਧੀ ਜਾਣਕਾਰੀ ਪਰਾਪਤ ਕਰਨ ਹਿਤ ਰੱਖੇ ਗਏ ਸੋਲਾਂ ਨੁਕਤਿਆਂ ਸਬੰਧੀ ਵੇਰਵਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਦਫਤਰ ਵੱਲੋਂ ਪੇਸ਼ ਨਹੀਂ ਕੀਤਾ ਗਿਆ।
3. **"1984 ਵੇਲੇ ਵਾਪਰੇ ਨੀਲਾ-ਤਾਰਾ ਸਾਕੇ ਵਿਚ ਰਿਕਾਰਡ ਸੜ ਗਿਆ ਸੀ।"**
   ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਦਫਤਰ ਨੇ ਜੁਆਬ ਵਜੋਂ ਜੋ ਤੀਸਰਾ ਨੁਕਤਾ ਪੇਸ਼ ਕੀਤਾ ਹੈ ਉਹ ਜੁਆਬ ਨਾ ਦੇਣ ਦਾ ਇਕ ਬਹਾਨਾ ਮਾਤਰ ਹੀ ਹੈ ਕਿਉਂਕਿ ਜਾਣਕਾਰੀ ਪਰਾਪਤ ਕਰਨ ਹਿਤ ਦਿੱਤੇ ਗਏ ਸੋਲਾਂ ਨੁਕਤਿਆਂ ਵਿੱਚੋਂ ਕਿਸੇ ਇਕ ਦਾ ਵੀ ਸਬੰਧ 1984 ਈਸਵੀ ਦੇ ਸਾਕੇ ਦੌਰਾਨ ਕਥਿਤ ਤੌਰ ਤੇ ਨਸ਼ਟ ਹੋਏ ਰਿਕਾਰਡ ਨਾਲ ਨਹੀਂ ਬਣਦਾ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਅਧਿਕਾਰੀਆਂ ਪਾਸੋਂ ਮਿਲੀ ਜਾਣਕਾਰੀ ਅਧੂਰੀ ਹੋਣ ਕਰਕੇ ਹੱਥਲੀ ਪੁਸਤਕ ਦੇ ਲੇਖਕ ਵੱਲੋਂ ਨਿਯਮਾਂ ਅਧੀਨ ਕਮੇਟੀ ਤੋਂ 'ਜੱਥੇਦਾਰ' ਦੇ ਅਹੁਦੇ ਸਬੰਧੀ ਲੋੜੀਂਦੀ ਜਾਣਕਾਰੀ ਪਰਾਪਤ ਕਰਨ ਹਿਤ ਪੰਜਾਬ ਸਟੇਟ ਇਨਫਰਮੇਸ਼ਨ ਕਮਿਸ਼ਨ ਅੱਗੇ ਅਪੀਲ ਵੀ ਕੀਤੀ ਗਈ। ਭਾਰਤ ਦੀ ਅਜੋਕੀ ਪ੍ਰਬੰਧਕੀ ਅਤੇ ਅਦਾਲਤੀ ਵਿਵਸਥਾ ਦੀਆਂ ਕਮਜ਼ੋਰੀਆਂ ਦਾ ਫਾਇਦਾ ਉਠਾਉਂਦੇ ਹੋਏ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਬੰਧਤ ਅਧਿਕਾਰੀ ਲੋੜੀਂਦੀ ਜਾਣਕਾਰੀ ਮੁਹਈਆ ਕਰਵਾਉਣ ਤੋਂ ਟਾਲ-ਮਟੋਲ ਕਰਦੇ ਰਹੇ ਅਤੇ ਆਖਰ ਉਹਨਾਂ ਨੇ ਆਪਣੇ ਹੱਥ ਹੀ ਖੜ੍ਹੇ ਕਰ ਦਿੱਤੇ, ਪਰੰਤੂ ਪੰਜਾਬ ਸਟੇਟ ਇਨਫਰਮੇਸ਼ਨ ਕਮਿਸ਼ਨ ਨੇ ਕਮੇਟੀ ਦੇ ਸਬੰਧਤ ਅਧਿਕਾਰੀਆਂ ਵੱਲੋਂ ਸਹਿਯੋਗ ਨਾ ਦੇਣ ਤੇ ਕਮੇਟੀ ਦੇ ਖਿਲਾਫ ਕੋਈ ਕਾਰਵਾਈ ਕੀਤੇ ਬਗੈਰ ਹੀ ਕੇਸ ਨੂੰ ਬੰਦ ਕਰ ਦਿੱਤਾ। ਹੁਣ, ਜਾਂ ਤਾਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਜਾਣ-ਬੁੱਝ ਕੇ ਲੋੜੀਂਦੀ ਜਾਣਕਾਰੀ ਨਹੀਂ ਦੇਣਾ ਨਹੀਂ ਚਾਹੁੰਦੀ, ਜਾਂ ਫਿਰ ਕਮੇਟੀ ਕੋਲ 'ਜੱਥੇਦਾਰ' ਦੇ ਅਹੁਦੇ ਸਬੰਧੀ ਮੰਗੀ ਗਈ ਉਪਰੋਕਤ

ਜਾਣਕਾਰੀ ਮੌਜੂਦ ਹੀ ਨਹੀਂ, ਪਰੰਤੂ ਉਪਰੋਕਤ ਘਟਨਾਕ੍ਰਮ ਤੋਂ ਇਹ ਪੂਰੀ ਤਰ੍ਹਾਂ ਸਪਸ਼ਟ ਹੋ ਜਾਂਦਾ ਹੈ ਕਿ ਅਖੌਤੀ 'ਜੱਥੇਦਾਰ' ਦੇ ਮੁੱਦੇ ਤੇ ਕਮੇਟੀ ਦੀ ਅੰਦਰਲੀ ਵਿਵਸਥਾ ਵਿਚ ਸਥਿਤੀ ਵੱਡੇ ਭੰਬਲਭੂਸੇ ਵਾਲੀ ਹੈ।

ਇਸ ਅਧਿਆਇ ਵਿਚ ਅਖੌਤੀ ਅਕਾਲ-ਤਖਤ ਦੇ ਅਖੌਤੀ 'ਜੱਥੇਦਾਰ' ਦੇ ਅਹੁਦੇ ਸਬੰਧੀ ਦਿੱਤੇ ਗਏ ਵਿਸਥਾਰ ਤੋਂ ਇਹ ਹੀ ਸਿੱਟਾ ਨਿਕਲਦਾ ਹੈ ਕਿ ਇਸ ਅਹੁਦੇ ਦੀ ਸਿਖ ਕੌਮ ਵਿਚ ਕੋਈ ਥਾਂ ਨਹੀਂ ਅਤੇ ਇਸ ਦੀ ਹੋਂਦ ਕੌਮ ਨਾਲ ਕੀਤੀ ਗਈ ਧੋਖੇਬਾਜ਼ੀ ਦੀ ਕਾਰਵਾਈ ਦਾ ਨਤੀਜਾ ਹੈ। ਪਰੰਤੂ ਇੱਥੇ ਇਹ ਵੀ ਸਮਝ ਲੈਣਾ ਚਾਹੀਦਾ ਹੈ ਕਿ 'ਜੱਥੇਦਾਰ' ਵਿਵਸਥਾ ਨਾਲ ਸਬੰਧਿਤ ਸਮਸਿੱਆ ਦਾ ਇੱਕੋ-ਇਕ ਹਲ ਅਖੌਤੀ ਅਕਾਲ-ਤਖਤ ਵਿਵਸਥਾ ਦੀ ਸਮਾਪਤੀ ਵਿਚ ਹੈ। ਨਾ ਰਵ੍ਹੇ ਬਾਂਸ ਤੇ ਨਾਂ ਵੱਜੇ ਬਾਂਸਰੀ।

==== 0 ====

# ਪੁਜਾਰੀਵਾਦ ਦਾ ਰੇੜਕਾ

ਮੌਜੂਦਾ ਅਕਾਲ-ਤਖਤ ਵਿਵਸਥਾ ਦੇ ਸੰਦਰਭ ਵਿਚ ਵੱਖ-ਵੱਖ ਵਿਦਵਾਨਾਂ ਵੱਲੋਂ 'ਪੁਜਾਰੀਵਾਦ' ਸ਼ਬਦ ਦੀ ਵਰਤੋਂ ਬੜੇ ਉਚੇਚ ਨਾਲ ਕੀਤੀ ਜਾ ਰਹੀ ਹੈ। ਇਹ ਵਿਦਵਾਨ ਸੱਜਣ ਅਸਲ ਵਿਚ ਅਕਾਲ-ਤਖਤ ਦੇ ਨਾਮ ਤੇ ਅਖੌਤੀ 'ਜੱਥੇਦਾਰ' ਦੀ ਪਦਵੀ ਦੀ ਵਰਤੋਂ-ਦੁਰਵਰਤੋਂ ਰਾਹੀਂ ਪਿਛਲੇ ਅੱਠ ਦਹਾਕਿਆਂ ਤੋਂ ਬਣੀ ਹੋਈ ਸਿਖ ਮੱਤ ਵਿਚਲੀ ਵਿਸ਼ੇਸ਼ ਵਿਵਸਥਾ ਦੇ ਆਲੋਚਕ ਹਨ ਅਤੇ ਉਹ ਇਸ ਵਿਵਸਥਾ ਵਿੱਚੋਂ ਸਿਖ ਮੱਤ ਸਬੰਧੀ ਉਪਜਦੀਆਂ ਸਮਸਿੱਆਵਾਂ ਨੂੰ 'ਜੱਥੇਦਾਰ' ਦੇ ਅਹੁਦੇ ਨਾਲ ਸਬੰਧਤ ਕਰਦੇ ਹੋਏ 'ਜੱਥੇਦਾਰ' ਦੀ ਕਾਰਗੁਜ਼ਾਰੀ ਨੂੰ 'ਪੁਜਾਰੀਵਾਦ' ਦਾ ਨਾਮ ਦਿੰਦੇ ਹਨ। ਦੂਸਰੇ ਸ਼ਬਦਾਂ ਵਿਚ ਅਜਿਹੇ ਵਿਦਵਾਨ ਸੱਜਣ ਸਮਝਦੇ ਹਨ ਕਿ ਸਿੱਖਾਂ ਦੇ ਕੌਮੀ ਮਸਲਿਆਂ ਸਬੰਧੀ 'ਅਕਾਲ ਤਖਤ' ਦੇ 'ਅਖੌਤੀ' ਜੱਥੇਦਾਰ ਅਤੇ ਬਾਕੀ 'ਤਖਤਾਂ' ਦੇ 'ਅਖੌਤੀ' ਜੱਥੇਦਾਰਾਂ ਵੱਲੋਂ ਮਿਲ ਕੇ ਨਿਭਾਈ ਜਾ ਰਹੀ ਭੂਮਿਕਾ ਸਿਖ ਧਰਮ ਵਿਚ ਪੁਜਾਰੀਵਾਦ ਦੇ ਅੰਸ਼ ਦਾ ਪ੍ਰਗਟਾਵਾ ਹੈ। ਅਜਿਹੀ ਧਾਰਨਾ ਦੀ ਪੜਚੋਲ ਲਈ ਪੁਜਾਰੀਵਾਦ ਦੇ ਸੰਕਲਪ ਅਤੇ 'ਅਖੌਤੀ' ਜੱਥੇਦਾਰਾਂ ਦੀ ਭੂਮਿਕਾ ਦੇ ਪਰਿਪੇਖ ਵਿਚ ਪੁਜਾਰੀਵਾਦ ਦੀ ਪ੍ਰਸੰਗਿਕਤਾ ਨੂੰ ਜਾਣਨਾ ਬਹੁਤ ਜ਼ਰੂਰੀ ਹੋ ਜਾਂਦਾ ਹੈ।

## ਪੁਰੋਹਿਤਗੀਰੀ

ਇਸ ਸੰਸਾਰ ਵਿਚ ਮਨੁੱਖੀ ਜੂਨ ਭੋਗ ਰਹੇ ਜੀਵਾਂ ਨੇ ਆਪਣੇ ਦੁੱਖਾਂ-ਸੁੱਖਾਂ ਦੇ ਵਰਤਾਰੇ ਵਿਚ ਆਪਣੇ-ਆਪ ਨੂੰ ਇਕ ਧਿਰ ਕਿਆਸਦੇ ਹੋਏ ਦੂਸਰੀ ਧਿਰ ਦੇ ਤੌਰ ਤੇ ਕੁਝ ਅਦਿੱਖ ਦੈਵੀ ਸ਼ਕਤੀਆਂ ਵਿਚ ਵਿਸ਼ਵਾਸ ਬਣਾਇਆ ਹੋਇਆ ਹੈ। ਦੈਵੀ ਸ਼ਕਤੀਆਂ ਵਿਚ ਰੂਹ-ਪਰਮਾਤਮਾ, ਦੇਵੀ-ਦੇਵਤੇ, ਪਰੀਆਂ-ਫਰਿਸ਼ਤੇ, ਦੇਵ-ਦਾਨਵ, ਭੂਤ-ਪਰੇਤ, ਜਿੰਨ-ਚੁੜੇਲਾਂ, ਰਾਖਸ਼-ਛਲੇਡੇ, ਪੌਣਾਂ-ਬਦਬਲਾਵਾਂ ਆਦਿਕ ਆ ਜਾਂਦੇ ਹਨ। ਸਦੀਆਂ ਤੋਂ ਆਮ ਮਨੁੱਖ ਦੇ ਮਨ ਵਿਚ ਇਹ ਧਾਰਨਾਂ ਬਣੀ ਆ ਰਹੀ ਹੈ ਕਿ ਇਹ ਅਦਿੱਖ ਸ਼ਕਤੀਆਂ ਮਨੁੱਖੀ ਸੁੱਖਾਂ ਅਤੇ ਦੁੱਖਾਂ ਨੂੰ ਵਿਆਪਕ ਪੱਧਰ ਤੇ ਨਿਰਧਾਰਿਤ ਅਤੇ ਪਰਭਾਵਿਤ ਕਰਦੀਆਂ ਹਨ। ਮਨੁੱਖੀ ਜੀਵਾਂ ਵੱਲੋਂ ਅਦਿੱਖ ਦੈਵੀ ਸ਼ਕਤੀਆਂ ਪ੍ਰਤੀ ਵਿਅਕਤ ਹੁੰਦੀ ਉਹਨਾਂ ਦੀ ਆਸਥਾ ਨੂੰ ਧਰਮ ਦਾ ਨਾਮ ਵੀ ਦੇ ਦਿੱਤਾ ਜਾਂਦਾ ਹੈ ਭਾਵੇਂ ਕਿ ਧਰਮ ਵਿਚ ਸਮੇਂ-ਸਮੇਂ ਮਨੁੱਖੀ ਵਿਵਹਾਰ ਸਬੰਧੀ ਕੁਝ ਹਾਂ-ਪੱਖੀ ਵਿਵਹਾਰਕ ਅੰਸ਼ ਵੀ ਸ਼ਾਮਲ ਹੁੰਦੇ ਆ ਰਹੇ ਹਨ। ਪਰੰਤੂ ਮਨੁੱਖੀ ਮਨ ਨੇ ਸਦਾ ਹੀ ਇਸ ਲੋੜ ਨੂੰ ਪ੍ਰਮੁੱਖਤਾ ਦਿੱਤੀ ਹੈ ਕਿ ਮਨੁੱਖ-ਜਾਤੀ ਅਤੇ ਉਸ ਦੇ ਮਾਲ-ਅਸਬਾਬ ਦੀ ਭਲਾਈ ਅਤੇ ਰਖਿੱਆ ਨੂੰ ਸੁਨਿਸਚਤ ਕਰਨ ਹਿਤ ਇਹਨਾਂ ਅਦਿੱਖ ਦੈਵੀ ਸ਼ਕਤੀਆਂ ਨੂੰ ਰਿਝਾਉਣ ਦਾ ਕਾਰਜ ਕੀਤਾ ਜਾਂਦਾ ਰਵ੍ਹੇ। ਪੁਰੋਹਿਤ ਉਹ ਸ਼ਖਸ ਹੈ ਜੋ ਮਨੁੱਖੀ ਜੀਵ ਅਤੇ ਦੈਵੀ ਸ਼ਕਤੀਆਂ ਦੇ ਵਿਚਕਾਰ ਵਿਚੋਲੇ ਦੇ ਤੌਰ ਤੇ

ਕਾਰਜਸ਼ੀਲ ਹੁੰਦਾ ਹੋਇਆ ਅਦਿੱਖ ਦੈਵੀ ਸ਼ਕਤੀਆਂ ਨੂੰ ਰਿਝਾਉਣ ਦੇ ਕਾਰਜ ਨੂੰ ਨਿਭਾਉਣ ਵਿਚ ਪਰਮੁੱਖ ਭੂਮਿਕਾ ਨਿਭਾਉਂਦਾ ਹੈ। ਵਿਚੋਲਗੀਰੀ ਦੀ ਅਜਿਹੀ ਭੂਮਿਕਾ ਨੂੰ 'ਪੁਰੋਹਿਤਗੀਰੀ' ਦਾ ਨਾਮ ਦਿੱਤਾ ਜਾਵੇਗਾ।

'ਪੁਰੋਹਿਤਗੀਰੀ' ਦਾ ਅਰੰਭ ਕਬੀਲਾ ਜੀਵਨ ਤੋਂ ਹੀ ਸ਼ੁਰੂ ਹੋ ਜਾਂਦਾ ਹੈ। ਕਬੀਲਾ ਪ੍ਰਣਾਲੀ ਵਿਚ ਸੰਗਠਿਤ ਆਦਿ-ਪੱਧਤੀ ਦਾ ਮਨੁੱਖ ਕੁਦਰਤੀ ਵਰਤਾਰਿਆਂ ਦੇ ਸਿੱਧਾ ਹੀ ਅਤੇ ਐਨ ਨੇੜਿਓਂ ਸਨਮੁੱਖ ਹੁੰਦਾ ਹੋਣ ਕਰਕੇ ਸਹਿਜੇ ਹੀ ਦੈਵੀ ਸ਼ਕਤੀਆਂ ਵਿਚ ਵਿਸ਼ਵਾਸ ਉਤਪੰਨ ਕਰ ਲੈਂਦਾ ਹੈ ਅਤੇ ਉਹ ਕੁਝ ਅਜਿਹੀਆਂ ਰਹੁ-ਰੀਤਾਂ ਈਜਾਦ ਕਰ ਲੈਂਦਾ ਹੈ ਜਿਹਨਾਂ ਦੇ ਨਿਭਾ ਨਾਲ, ਉਸ ਦੇ ਵਿਸ਼ਵਾਸ ਅਨੁਸਾਰ, ਦੈਵੀ ਸ਼ਕਤੀਆਂ ਨੂੰ ਰਿਝਾਇਆ ਜਾ ਰਿਹਾ ਹੁੰਦਾ ਹੈ। ਮੁਢੱਲੇ ਦੌਰ ਦੀਆਂ ਅਜਿਹੀਆਂ ਰਹੁ-ਰੀਤਾਂ ਕਬੀਲੇ ਦੇ ਲੋਕਾਂ ਵੱਲੋਂ ਸਦਾ ਹੀ ਸਮੂਹਿਕ ਰੂਪ ਵਿਚ ਨਿਭਾਈਆਂ ਜਾਂਦੀਆਂ ਹਨ। ਇੱਥੇ ਇਹ ਤੱਥ ਬੜਾ ਹੀ ਰੌਚਿਕ ਲੱਗੇਗਾ ਕਿ ਕਬੀਲਾ ਜੀਵਨ ਵਿਚ ਸਭ ਤੋਂ ਪਹਿਲੇ ਸਮੇਂ ਦੀਆ ਧਾਰਮਿਕ ਰਹੁ-ਰੀਤਾਂ ਵਿਚ ਸਮੂਹਿਕ ਤੌਰ ਤੇ ਨਿਭਾਈਆਂ ਜਾਂਦੀਆਂ ਅਤੀ ਸਾਦੀਆਂ ਨਾਚ-ਮੁਦਰਾਵਾਂ ਸ਼ਾਮਲ ਹੁੰਦੀਆਂ ਹਨ। ਸਮਾਂ ਪਾ ਕੇ ਕਈ ਹੋਰ ਵੰਨਗੀਆਂ ਦੀਆਂ ਰਹੁ-ਰੀਤਾਂ ਵੀ ਹੋਂਦ ਵਿਚ ਆ ਜਾਂਦੀਆਂ ਹਨ। ਰਹੁ-ਰੀਤਾਂ ਨਿਭਾਉਣ ਦਾ ਕਾਰਜ ਸਮੂਹਿਕ ਹੋਣ ਦੇ ਬਾਵਜੂਦ ਇਸ ਦੇ ਨਿਭਾ ਵੇਲੇ ਕਬੀਲੇ ਵਿੱਚੋਂ ਕੋਈ ਪੂਜਾ-ਪ੍ਰਪੰਚ ਅਤੇ ਇਸ ਦੇ ਨਾਲ ਸਬੰਧਤ ਸਰੀਰਕ ਪ੍ਰੀਕਿਰਿਆਵਾਂ ਦਾ ਜ਼ਿਆਦਾ ਮਾਹਿਰ ਬਣ ਚੁੱਕਾ ਵਿਅਕਤੀ ਅਗਵਾਈ ਦੇਣ ਲਈ ਅੱਗੇ ਆ ਜਾਂਦਾ ਹੈ। ਇਹੀ ਮਾਹਿਰ ਆਗੂ ਸਮਾਂ ਪਾ ਕੇ ਰਹੁ-ਰੀਤਾਂ ਦੇ ਨਿਭਾ ਅਤੇ ਉਹਨਾਂ ਦੇ ਪਾਸਾਰ ਦੀ ਜ਼ਿੰਮੇਵਾਰੀ ਨੂੰ ਵਿਧੀਵਤ ਢੰਗ ਨਾਲ ਸੰਭਾਲ ਲੈਣ ਤੇ 'ਪੁਰੋਹਿਤ' ਦਾ ਲਕਬ ਹਾਸਲ ਕਰ ਲੈਂਦਾ ਹੈ ਅਤੇ ਇਸ ਤਰ੍ਹਾਂ 'ਪੁਰੋਹਿਤਗੀਰੀ' ਕਬੀਲਾ ਜੀਵਨ ਦੇ ਇਕ ਅਨਿਖੜਵੇਂ ਅੰਗ ਦੇ ਤੌਰ ਤੇ ਸਥਾਪਤ ਹੋ ਜਾਂਦੀ ਹੈ। ਪਰੰਤੂ 'ਪੁਰੋਹਿਤ' ਦਾ ਕਾਰਜ ਸ਼ਰਧਾ-ਭਾਵਨਾ ਵਾਲਾ ਹੁੰਦਾ ਹੈ ਅਤੇ ਉਸ ਦੇ ਸਾਹਮਣੇ ਕੋਈ ਪਦਾਰਥਕ ਮੁਫਾਦ ਦਾ ਟੀਚਾ ਨਹੀਂ ਹੁੰਦਾ। ਉਧੱਰ ਕਬੀਲਾ ਜੀਵਨ ਦੇ ਮੁਕਾਬਲੇ ਸਭਿਅਕ ਸਮਾਜ ਦੇ ਵੱਖ-ਵੱਖ ਫਿਰਕਿਆਂ ਦੇ ਅੰਦਰ ਪੁਰੋਹਿਤਗੀਰੀ ਇਕ 'ਕਾਰੋਬਾਰ' ਵਿਚ ਬਦਲ ਜਾਂਦੀ ਹੈ ਜਿੱਥੇ 'ਪੇਸ਼ਾਵਰ' ਪੁਰੋਹਿਤ ਨੂੰ 'ਪੁਜਾਰੀ' ਦਾ ਲਕਬ ਪਰਾਪਤ ਹੋ ਜਾਂਦਾ ਹੈ। ਹੁਣ ਪੁਜਾਰੀ ਦੇ ਸਾਹਮਣੇ ਪਦਾਰਥਕ ਮੁਫਾਦ ਤਰਜੀਹ ਤੇ ਆ ਜਾਂਦਾ ਹੈ ਅਤੇ ਉਹ ਆਪਣੇ ਫਿਰਕੇ ਵਿਸ਼ੇਸ਼ ਦੇ ਧਾਰਮਿਕ ਅਸਥਾਨਾਂ ਦੇ ਅੰਦਰਵਾਰ ਜਾਂ ਹੋਰ ਥਾਵਾਂ ਤੇ ਨਿਭਾਈਆਂ ਜਾਣ ਵਾਲੀਆਂ ਵੱਖ-ਵੱਖ ਤਰ੍ਹਾਂ ਦੀਆਂ ਧਾਰਮਿਕ ਰਹੁ-ਰੀਤਾਂ, ਪੂਜਾ-ਵਿਧੀਆਂ ਅਤੇ ਕਰਮ-ਕਾਂਡਾਂ ਦਾ ਜਾਲ ਵਿਛਾ ਲੈਂਦਾ ਹੈ। ਪੁਜਾਰੀ ਆਪਣੇ ਸਵਾਰਥ ਵੱਸ ਨਾ ਕੇਵਲ ਮਨੁੱਖ ਦੀ ਦੈਵੀ ਸ਼ਕਤੀਆਂ ਪ੍ਰਤੀ ਆਸਥਾ ਅਤੇ ਵਹਿਮਾਂ-ਭਰਮਾਂ ਨੂੰ ਦਿਨ-ਬਦਿਨ ਹੋਰ ਮਜ਼ਬੂਤ ਕਰਦਾ ਰਹਿੰਦਾ ਹੈ ਸਗੋਂ ਉਹ ਪੁਜਾਰੀ ਵਰਗ ਦਾ ਸੰਗਠਿਤ ਢਾਂਚਾ ਖੜ੍ਹਾ ਕਰਨ ਵੱਲ ਵੀ ਰੁਚਿਤ ਹੋ ਜਾਂਦਾ ਹੈ।

## ਪੁਜਾਰੀਵਾਦ

ਜਦੋਂ ਕਿਸੇ ਫਿਰਕੇ ਨਾਲ ਸਬੰਧਤ ਸਮੁੱਚਾ ਪੁਜਾਰੀ ਵਰਗ ਕਿਸੇ ਸੰਸਥਾਗਤ ਢਾਂਚੇ ਵਿਚ ਸੰਗਠਿਤ ਹੋ ਕੇ ਦਰਜਾਬੰਦ ਜੱਥੇਬੰਦੀ (hierarchy) ਦਾ ਰੂਪ ਲੈ ਲਵੇ ਤਾਂ ਇਹ ਵਿਵਸਥਾ 'ਪੁਜਾਰੀਵਾਦ' ਅਖਵਾਵੇਗੀ। ਇਕਹਿਰੀ ਪਰਤ ਵਾਲੀ ਪ੍ਰੋਹਿਤਗੀਰੀ ਨੂੰ ਕਬੀਲਾ-ਜੀਵਨ ਦੇ ਸੀਮਤ ਦਾਇਰੇ ਵਿਚ ਦਰਜਾਬੰਦ ਜੱਥੇਬੰਦੀ ਪੈਦਾ ਕਰਨ ਦਾ ਅਵਸਰ ਹੀ ਪਰਾਪਤ ਨਹੀਂ ਹੁੰਦਾ। ਪਰੰਤੂ ਲੋਕਾਂ ਦੀ ਧਾਰਮਿਕ ਸ਼ਰਧਾ-ਭਾਵਨਾਂ ਦੀ ਲਗਾਤਾਰ ਅਤੇ ਵਿਧੀਵਤ ਸ਼ੋਸ਼ਣ-ਪ੍ਰੀਕਿਰਿਆ ਰਾਹੀਂ ਪੁਜਾਰੀ-ਵਰਗ ਅਜਿਹੀ ਦਰਜਾਬੰਦੀ ਸੁਨਿਸਚਤ ਕਰ ਲੈਂਦਾ ਹੈ ਜਿਸ ਦੀ ਲੋੜ ਸ਼ਾਸਕ-ਵਰਗ ਨੂੰ ਵੀ ਆਪਣਾ ਰਾਜਨੀਤਕ ਪਰਭਾਵ ਬਣਾਈ ਰੱਖਣ ਲਈ ਮਹਿਸੂਸ ਹੋਣ ਲੱਗ ਪੈਂਦੀ ਹੈ। ਅਜਿਹੀ ਵਿਵਸਥਾ ਵਿਚ ਪੁਜਾਰੀ-ਵਰਗ ਵੱਲੋਂ ਸਹਿਜੇ ਹੀ ਸ਼ਾਸਕ-ਵਰਗ ਦੀ ਸਰਪ੍ਰਸਤੀ ਹਾਸਲ ਕਰ ਲਈ ਜਾਂਦੀ ਹੈ ਅਤੇ ਇਹ ਦੋਵੇਂ ਧਿਰਾਂ ਕ੍ਰਮਵਾਰ ਧਾਰਮਿਕ ਸ਼ਰਧਾ-ਭਾਵਨਾ ਅਤੇ ਸਿਆਸੀ ਖੇਤਰ ਵਿਚ ਆਪਣੀ-ਆਪਣੀ ਪਕੜ ਮਜ਼ਬੂਤ ਕਰਨ ਹਿਤ ਇਕ ਦੂਸਰੇ ਨੂੰ ਵਰਤਦੀਆਂ ਰਹਿੰਦੀਆਂ ਹਨ। ਇਸ ਤਰ੍ਹਾਂ ਦਰਜਾਬੰਦ ਜੱਥੇਬੰਦੀ ਦੇ ਰੂਪ ਵਿਚ ਵਿਚਰਦੇ ਹੋਏ ਪੁਜਾਰੀ-ਵਰਗ ਸ਼ਾਸਕ-ਵਰਗ ਨਾਲ ਗੱਠ-ਜੋੜ ਕਰਕੇ ਅਜਿਹੀਆਂ ਸ਼ਕਤੀਆਂ ਦਾ ਮਾਲਕ ਬਣ ਬੈਠਦਾ ਹੈ ਜਿਹਨਾਂ ਰਾਹੀਂ ਉਹ ਆਮ ਲੋਕਾਂ ਦੇ ਧਾਰਮਿਕ, ਸਮਾਜਿਕ ਅਤੇ ਰਾਜਸੀ ਜੀਵਨ ਵਿਚ ਖੂਬ ਦਖਲਅੰਦਾਜ਼ੀ ਕਰਦਾ ਹੈ। ਅਜਿਹੇ ਗੱਠ-ਜੋੜ ਦਾ ਸਾਂਝਾ ਨਿਸ਼ਾਨਾ ਆਮ ਲੋਕਾਂ ਦੀ ਆਰਥਿਕ ਲੁੱਟ ਦੇ ਨਾਲ-ਨਾਲ ਲੋਕਾਂ ਦੇ ਮਨਾਂ ਉੱਤੇ ਜਮਾਏ ਹੋਏ ਆਪਣੇ ਗਲਬੇ ਰਾਹੀਂ ਆਪਣੀ ਹਉਮੈਂ ਦੀ ਭਾਵਨਾ ਨੂੰ ਸੰਤੁਸ਼ਟ ਕਰਦੇ ਰਹਿਣਾ ਵੀ ਹੁੰਦਾ ਹੈ।

ਇਸ ਤਰ੍ਹਾਂ 'ਪੁਜਾਰੀਵਾਦ' ਵਿਵਸਥਾ ਦੀ ਹੋਂਦ ਲਈ ਮੁੱਢਲੇ ਤੌਰ ਤੇ ਜ਼ਰੂਰੀ ਹੈ ਕਿ ਸਬੰਧਤ ਧਾਰਮਿਕ ਫਿਰਕੇ ਵਿਚਲੇ ਪੁਜਾਰੀ-ਵਰਗ ਦੀ ਦਰਜਾਬੰਦ ਜੱਥੇਬੰਦੀ ਸਥਾਪਤ ਹਸ ਚੁੱਕੀ ਹੋਵੇ।

## ਸਿਖ ਮੱਤ ਅਤੇ ਪੁਜਾਰੀਵਾਦ

ਸਿਧਾਂਤਕ ਤੌਰ ਤੇ ਤਾਂ ਸਿਖ ਮੱਤ ਵਿਚ ਪੁਜਾਰੀ ਦੀ ਇਕਹਰੀ ਪਰਤ ਵਾਲੀ ਪੱਧਤੀ ਦੀ ਵੀ ਕੋਈ ਹੋਂਦ ਨਹੀਂ ਕਿਉਂਕਿ ਸਿਖ ਮੱਤ ਉਪਰੋਕਤ ਆਈ ਦੈਵੀ ਸ਼ਕਤੀਆਂ ਦੀ ਦੂਸਰੀ ਧਿਰ ਵਜੋਂ ਕੇਵਲ ਪ੍ਰਭੂ-ਪਰਮੇਸ਼ਵਰ ਨੂੰ ਹੀ ਮਾਨਤਾ ਦਿੰਦਾ ਹੈ ਅਤੇ ਉਸ ਦੇ ਭਾਣੇ ਵਿਚ ਰਹਿਣ ਦੀ ਪ੍ਰੇਰਣਾ ਦਿੰਦਾ ਹੈ। ਇਸ ਤਰ੍ਹਾਂ ਸਿਖ ਮੱਤ ਵਿਚ ਪ੍ਰਭੂ-ਪਰਮੇਸ਼ਵਰ ਨੂੰ ਰਿਝਾਉਣ ਹਿਤ ਕਿਸੇ ਪੂਜਾ-ਵਿਧਾਨ, ਕਰਮ-ਕਾਂਡ ਅਤੇ ਧਾਰਮਿਕ ਰਹੁ-ਰੀਤ ਦੀ ਲੋੜ ਨਹੀਂ ਸਮਝੀ ਜਾਂਦੀ। ਸਿਖ ਗੁਰੂਆਂ ਵੱਲੋਂ ਸਿਖ ਮੱਤ ਦੇ ਰੂਪ ਵਿਚ ਪੂਜਾ-ਵਿਧਾਨ, ਕਰਮ-ਕਾਂਡਾਂ ਅਤੇ ਧਾਰਮਿਕ ਰਹੁ-ਰੀਤਾਂ ਰਹਿਤ ਇਕ ਮੱਤ ਸਥਾਪਤ ਕਰਨਾ ਮਨੁੱਖਤਾ ਨੂੰ ਨਿਵੇਕਲੀ ਅਤੇ ਵੱਡੀ ਦੇਣ ਸੀ। ਸਿਖ ਮੱਤ ਵਿਚ ਪੁਰੋਹਿਤਗੀਰੀ ਜਾਂ ਪੁਜਾਰੀ ਵਿਵਸਥਾ ਨੂੰ ਕੋਈ ਪਰਵਾਨਗੀ ਨਹੀਂ ਮਿਲੀ ਹੋਈ ਕਿਉਂਕਿ ਇਕ ਪਾਸੇ ਪਰਮੇਸ਼ਵਰ ਅਤੇ ਮਨੁੱਖ ਵਿਚਕਾਰ ਕਿਸੇ ਵਿਚੋਲਗਿਰੀ ਦੀ

ਲੋੜ ਹੀ ਨਹੀਂ ਮਹਿਸੂਸ ਕੀਤੀ ਗਈ ਅਤੇ ਦੂਸਰੇ ਪਾਸੇ ਸਿਖ ਗੁਰੂਆਂ ਨੇ ਸਿਖ ਮੱਤ ਵਿਚਲੇ ਧਾਰਮਿਕ ਪ੍ਰਬੰਧ ਵਿਚ ਕੋਈ ਧਾਰਮਿਕ 'ਅਹੁਦਾ' ਕਾਇਮ ਨਹੀਂ ਕੀਤਾ ਜਿਵੇਂ ਕਿ ਬਾਕੀ ਧਰਮਾਂ ਵਿਚ ਪਰਚਲਤ ਹੋ ਚੁੱਕਾ ਹੈ। ਇਸਾਈ ਮੱਤ ਵਿਚ ਪਾਦਰੀ, ਬਿਸ਼ਪ ਅਤੇ ਪੋਪ ਵਰਗੇ ਅਹੁਦੇ ਮੌਜੂਦ ਹਨ, ਇਸਲਾਮ ਵਿਚ ਮੁੱਲਾਂ ਤੋਂ ਲੈ ਕੇ ਉਲੇਮਾਂ ਅਤੇ ਇਮਾਮ ਤਕ ਦੇ ਅਹੁਦੇ ਕਾਇਮ ਹਨ, ਬੁੱਧ ਮੱਤ ਵਿਚ ਭਿਕਸ਼ੂ, ਲਾਮਾ, ਕਰਾਮਪਾ ਅਤੇ ਦਲਾਈ ਲਾਮਾ ਵਰਗੇ ਅਹੁਦੇ ਬਣੇ ਹੋਏ ਹਨ ਅਤੇ ਹਿੰਦੂ ਮੱਤ ਵਿਚ ਪੁਜਾਰੀ, ਸੰਤ-ਬਾਬੇ, ਮੱਠਾਧੀਸ਼ ਅਤੇ ਸ਼ੰਕਰਾਚਾਰੀਆ ਵਰਗੀਆਂ ਪਦਵੀਆਂ ਕਾਇਮ ਕੀਤੀਆਂ ਹੋਈਆਂ ਮਿਲਦੀਆਂ ਹਨ। ਸਿਖ ਮੱਤ ਵਿਚ ਤਾਂ ਅਜੋਕੇ ਰੂਪ ਵਿਚ ਚੱਲ ਰਹੇ ਗੁਰਦੁਆਰੇ ਦਾ ਵੀ ਕੋਈ ਸੰਕਲਪ ਮੌਜੂਦ ਨਹੀਂ ਜਿਸ ਵਿਚ ਗ੍ਰੰਥੀ ਨੇ 'ਪੁਜਾਰੀ' ਦੇ ਤੌਰ ਤੇ ਕਾਰਜ ਕਰਨਾਂ ਹੁੰਦਾ ਹੈ ਅਤੇ ਜਿਸ ਵਾਸਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਨਿਯਮਾਂ ਵਿਚ ਮਿਨਿਸਟਰ (minister) ਸ਼ਬਦ ਦਾ ਪਰਯੋਗ ਕੀਤਾ ਹੋਇਆ ਹੈ ਜਿਸਦਾ ਅਰਥ ਪਾਦਰੀ (ਇਸਾਈ ਪੁਜਾਰੀ) ਤੋਂ ਹੁੰਦਾ ਹੈ। ਇਸਾਈ ਮੱਤ ਵਿਚ ਧਾਰਮਿਕ ਰਹੁ-ਰੀਤਾਂ ਨੂੰ ਨਿਭਾਉਣ ਵਾਲੇ ਪਾਦਰੀ ਨੂੰ ਪਰੀਸਟ (priest) ਜਾਂ ਮਿਨਿਸਟਰ ਕਿਹਾ ਜਾਂਦਾ ਹੈ ਅਤੇ ਇਸ ਸੰਦਰਭ ਵਿਚ ਵਰਤਿਆ ਜਾਂਦਾ ਸ਼ਬਦ-ਰੂਪ 'ਮਿਨਿਸਟਰ' ਸਰਕਾਰੀ ਪ੍ਰਬੰਧਕ ਢਾਂਚੇ ਵਿਚਲੇ 'ਵਜ਼ੀਰ' ਦੇ ਅਰਥ ਵਾਲੇ ਸ਼ਬਦ 'ਮਿਨਿਸਟਰ' ਤੋਂ ਵੱਖਰਾ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਨਿਯਮ ਅੰਗਰੇਜ਼ ਸਰਕਾਰ ਦੀ ਦੇਖ-ਰੇਖ ਅਧੀਨ ਅੰਗਰੇਜ਼ੀ ਭਾਸ਼ਾ ਵਿਚ ਲਿਖੇ ਗਏ ਸਨ ਅਤੇ ਇਹਨਾਂ ਵਿਚ ਇਸਾਈ ਧਰਮ ਸਬੰਧੀ ਪਰਚਲਤ ਸ਼ਬਦਾਵਲੀ ਦੀ ਪਰੰਪਰਾ ਤਹਿਤ 'ਗ੍ਰੰਥੀ' ਨੂੰ ਪੁਜਾਰੀ ਦੇ ਤੌਰ ਤੇ ਕਿਆਸਦੇ ਹੋਏ ਇਸ ਵਾਸਤੇ 'ਮਿਨਿਸਟਰ' ਸ਼ਬਦ-ਰੂਪ ਦੀ ਵਰਤੋਂ ਵੀ ਕੀਤੀ ਗਈ। (ਅਖੌਤੀ ਤਖਤਾਂ ਦੇ ਜੱਥੇਦਾਰ 'ਮਿਨਿਸਟਰ' ਸ਼ਬਦ-ਰੂਪ ਨੂੰ 'ਵਜ਼ੀਰ' ਦੇ ਅਰਥ ਹੀ ਦਿੰਦੇ ਹਨ ਅਤੇ ਇਸ ਸਥਿਤੀ ਦਾ ਖੂਬ ਲਾਹਾ ਲੈ ਰਹੇ ਹਨ।) ਸਿਖ ਮੱਤ ਦਾ ਇਹ ਨਿਵੇਕਲਾ ਪੱਖ ਗਿਣਿਆਂ ਜਾਣਾ ਚਾਹੀਦਾ ਹੈ ਕਿ ਇਸ ਵਿਚ ਪੁਜਾਰੀ ਦਾ ਅਹੁਦਾ ਸ਼ਾਮਲ ਕਰਨ ਦੀ ਲੋੜ ਹੀ ਨਹੀਂ ਸਮਝੀ ਗਈ।

ਸਿਖ ਮੱਤ ਨਾਲ ਸਬੰਧਤ ਧਾਰਮਿਕ-ਅਸਥਾਨ ਵਿਚ ਕੇਵਲ ਤਿੰਨ ਹੀ ਕਾਰਵਾਈਆਂ ਹੋਣੀਆਂ ਹੁੰਦੀਆਂ ਹਨ:

1. ਗੁਰਬਾਣੀ ਦੀ ਕਥਾ/ਵਿਆਖਿਆ।
2. ਗੁਰਬਾਣੀ ਦਾ ਉਚਾਰਨ ਜੋ ਹੇਠਾਂ ਦਰਸਾਏ ਦੋ ਢੰਗਾਂ ਨਾਲ ਹੋਵੇਗਾ:
   i. ਰਾਗ-ਰਹਿਤ ਰਚਨਾ ਦਾ ਰਸਮਈ ਪਾਠ (recitation)।
   ii. ਨਿਸਚਤ ਰਾਗਾਂ ਤੇ ਅਧਾਰਿਤ ਰਚਨਾਂ ਦਾ ਸਬੰਧਿਤ ਰਾਗਾਂ ਅਨੁਸਾਰ ਕੀਰਤਨ ਜਾਂ ਰਸਮਈ ਪਾਠ।
3. ਮਨੁੱਖੀ ਭਲਾਈ ਦਾ ਕੋਈ ਕਾਰਜ।

ਉਪਰੋਕਤ ਤਿੰਨਾਂ ਕਾਰਜਾਂ ਤੋਂ ਇਲਾਵਾ ਹੋਰ ਕੋਈ ਵੀ ਰਹੁ-ਰੀਤ ਸਿਖ ਮੱਤ ਦੇ ਧਾਰਮਿਕ ਅਸਥਾਨ ਦੇ ਪ੍ਰਬੰਧ ਦਾ ਹਿੱਸਾ ਨਹੀਂ ਬਣਦੀ। ਜਿਸ ਥਾਂ ਤੇ ਕੋਈ ਰਹੁ-

ਰੀਤ ਹੀ ਨਹੀਂ ਹੋਣੀ ਉੱਥੇ ਪੁਜਾਰੀ ਦੀ ਵੀ ਕਦੀ ਕੋਈ ਲੋੜ ਨਹੀਂ ਪੈਣੀ। ਸਿਖ ਮੱਤ ਨਾਲ ਸਬੰਧਤ ਅਜਿਹੇ ਅਸਥਾਨ ਵਾਸਤੇ ਪਹਿਲਾ ਪਰਚਲਤ ਨਾਮ 'ਧਰਮਸਾਲ' ਸੀ। ਸਿਖ ਮੱਤ 'ਸੇਵਾਦਾਰਾਂ' ਦਾ ਮੱਤ ਹੈ; ਇਸ ਲਈ ਗੁਰੂ ਅਰਜਨ ਦੇਵ ਵੱਲੋਂ ਪੈਦਾ ਕੀਤੀ ਗਈ ਇਸ ਧਰਮਸਾਲ ਦੀ ਸਾਂਭ-ਸੰਭਾਲ ਦੀ ਪਦਵੀ ਵੀ ਸੇਵਾਦਾਰ ਦੀ ਪਦਵੀ ਹੀ ਸੀ। ਸੋ ਗੁਰੂ ਦੀ ਪਦਵੀ ਤੋਂ ਅੱਗੇ ਧਰਮਸਾਲ ਦੀ ਸਾਂਭ-ਸੰਭਾਲ ਕਰਨ ਵਾਲੇ ਸੇਵਾਦਾਰ ਦਾ ਅਹੁਦਾ ਹੀ ਸਿਖ ਮੱਤ ਦੇ ਧਾਰਮਿਕ ਢਾਂਚੇ ਦਾ ਇੱਕੋ-ਇਕ ਅਹੁਦਾ ਚਿਤਵਿਆ ਗਿਆ ਸੀ। ਪਰੰਤੂ ਵਿਵਹਾਰਿਕ ਤੌਰ ਤੇ ਇਹ ਪਦਵੀ ਪੁਜਾਰੀ ਦੀ ਨਾ ਹੋਕੇ ਇਕ ਪ੍ਰਬੰਧਕ ਦੀ ਸੀ। ਸੇਵਾਦਾਰ/ਪ੍ਰਬੰਧਕ ਦੀ ਇਸ ਪਦਵੀ ਤੇ ਪੰਜਵੇਂ ਗੁਰੂ ਵੱਲੋਂ ਨਿਯੁਕਤ ਕੀਤੇ ਜਾਣ ਵਾਲੇ ਸਭ ਤੋਂ ਪਹਿਲਾ ਵਿਅਕਤੀ ਬਾਬਾ ਬੁੱਢਾ ਸੀ ਜਿਸ ਨੇ ਦਰਬਾਰ ਸਾਹਿਬ, ਅੰਮ੍ਰਿਤਸਰ ਵਿਖੇ ਪੱਚੀ ਸਾਲ ਤੋਂ ਵੱਧ ਦੇ ਸਮੇਂ ਲਈ ਸੇਵਾ ਨਿਭਾਈ। ਅਸਲ ਵਿਚ ਸਿਖ ਮੱਤ ਦਾ ਟੀਚਾ ਤਾਂ ਗੁਰੂ ਦੇ ਹਰ ਸਿਖ ਦੇ ਘਰ ਨੂੰ ਧਰਮਸਾਲ ਬਣਾਉਣ ਦਾ ਸੀ। ਇਹ ਟੀਚਾ ਭਾਈ ਗੁਰਦਾਸ ਰਚਿਤ ਵਾਰ 1 ਦੀ 27ਵੀਂ ਪੌੜੀ ਵਿਚ ਹੇਠਾਂ ਦਿੱਤੇ ਅਨੁਸਾਰ ਦਰਜ ਕੀਤਾ ਹੋਇਆ ਮਿਲਦਾ ਹੈ:

ਘਰਿ ਘਰਿ ਅੰਦਰਿ ਧਰਮਸਾਲ ਹੋਵੈ ਕੀਰਤਨੁ ਸਦਾ ਵਿਸੋਆ।

ਉਪਰੋਕਤ ਟੀਚੇ ਅਨੁਸਾਰ ਹਰ ਘਰ ਨੂੰ ਧਰਮਸਾਲ ਬਣਾ ਦੇਣ ਨਾਲ ਤਾਂ ਬਾਹਰੋਂ ਲਿਆ ਕੇ ਕਿਸੇ 'ਸੇਵਾਦਾਰ' ਨੂੰ ਨਿਯੁਕਤ ਕਰਨ ਦੀ ਵੀ ਲੋੜ ਨਹੀਂ ਰਹਿੰਦੀ। ਘਰ-ਪਰਿਵਾਰ ਵਿਚ ਸ਼ਾਮਲ ਲੋਕ ਹੀ ਸੇਵਾ ਦੇ ਇਸ ਕਾਰਜ ਵਿਚ ਲੋੜੀਂਦਾ ਯੋਗਦਾਨ ਪਾ ਸਕਦੇ ਹਨ।

### ਦਰਬਾਰ ਸਾਹਿਬ ਅਤੇ ਗੁਰਦੁਆਰੇ

ਦਰਬਾਰ ਸਾਹਿਬ ਅੰਮ੍ਰਿਤਸਰ ਸਭ ਤੋਂ ਪਹਿਲੀ ਸਿਖ ਧਰਮਸਾਲ ਸੀ ਅਤੇ ਪੰਜਵੇਂ ਗੁਰੂ ਵੱਲੋਂ ਇਸ ਵਿਚ ਕੀਤੀ ਗਈ ਸੇਵਾਦਾਰ ਦੀ ਨਿਯੁਕਤੀ ਨੇ ਸਿਖ ਮੱਤ ਵਿਚ ਪੁਜਾਰੀ ਵਿਵਸਥਾ ਦਾ ਉਥੱਾਨ ਨਹੀਂ ਹੋਣ ਦਿੱਤਾ। ਅਠਾਰਵ੍ਹੀਂ ਸਦੀ ਈਸਵੀ ਵਿਚ ਸਿੱਖਾਂ ਦੇ ਪਰਮੁੱਖ ਅਸਥਾਨਾਂ ਦੇ ਕੀ ਹਾਲਾਤ ਰਹੇ ਇਹ ਕਿਸੇ ਤੋਂ ਛੁਪੇ ਹੋਏ ਨਹੀਂ। ਪਰੰਤੂ ਸਿਖ ਮੱਤ ਨੂੰ ਮੁੱਢਲੇ ਤੌਰ ਤੇ ਇਕ ਪੁਜਾਰੀ-ਰਹਿਤ ਧਾਰਮਿਕ ਲਹਿਰ ਦੇ ਤੌਰ ਤੇ ਕਲਪਿਆ ਗਿਆ ਹੋਣ ਕਰ ਕੇ ਇਹਨਾਂ ਅਸਥਾਨਾਂ ਵਿਚ ਉਦਾਸੀ ਅਤੇ ਨਿਰਮਲੇ ਫਿਰਕੇ ਦੇ ਲੋਕਾਂ ਦਾ ਪੂਰਾ-ਸੂਰਾ ਗਲਬਾ ਹੋ ਜਾਣ ਤੇ ਵੀ ਸਿਖ ਮੱਤ ਵਿਚ ਪੁਜਾਰੀਵਾਦ ਦੀਆਂ ਜੜ੍ਹਾਂ ਨਾ ਲੱਗ ਸਕੀਆਂ। 1630 ਈਸਵੀ ਤੋਂ ਪਿੱਛੋਂ ਲੰਬਾ ਸਮਾਂ ਦਰਬਾਰ ਸਾਹਿਬ ਵਿਚ ਸਿਖ ਮੱਤ ਦੇ **ਪਵਿੱਤਰ ਗ੍ਰੰਥ** ਦੀ ਕੋਈ ਬੀੜ ਸਥਾਪਤ ਨਹੀਂ ਕੀਤੀ ਜਾ ਸਕੀ ਕਿਉਂਕਿ ਇਸ ਸਮੇਂ ਆਦਿ ਗ੍ਰੰਥ ਅਤੇ ਦਮਦਮੀ ਬੀੜ ਵਿੱਚੋਂ ਕੋਈ ਵੀ ਉਪਲਭਦ ਨਹੀਂ ਸੀ। ਕਈ ਵਿਦਵਾਨਾਂ ਵੱਲੋਂ ਇਹ ਗਲਤ ਦਾਵਾ ਕਰ ਲਿਆ ਜਾਂਦਾ ਹੈ ਕਿ ਕਿਸੇ ਵੇਲੇ ਆਦਿ ਗ੍ਰੰਥ ਜਾਂ ਦਮਦਮੀ ਬੀੜ ਦੇ ਕੋਈ ਉਤਾਰੇ ਹੋਏ ਸਨ। ਆਦਿ ਗ੍ਰੰਥ ਦਾ ਕੇਵਲ ਇਕ ਉਤਾਰਾ ਜੋ ਗੁਰੂ ਅਰਜਨ ਦੇਵ ਦੇ ਵੇਲੇ

ਹੋਇਆ ਉਹ ਭਾਈ ਬੰਨੋਂ ਵੱਲੋਂ ਕੀਤਾ ਗਿਆ ਸੀ। ਇਹ ਉਤਾਰਾ ਤਾਂ ਕਿਸੇ ਸਮੇਂ ਅਲੋਪ ਹੋ ਗਿਆ ਪਰੰਤੂ ਇਸ ਉਤਾਰੇ ਦੇ ਅੱਗੋਂ ਹੋਏ ਉਤਾਰਿਆਂ ਨੇ ਗੁਰਬਾਣੀ ਸਬੰਧੀ ਕਈ ਭੰਬਲਭੂਸੇ ਖੜ੍ਹੇ ਕੀਤੇ ਹੋਏ ਹਨ। ਇਸ ਤੋਂ ਇਲਾਵਾ ਵੀ ਆਦਿ ਗ੍ਰੰਥ ਦੇ ਇਕ-ਦੋ ਹੋਰ ਭਰੋਸੇਯੋਗ ਉਤਾਰਿਆਂ ਦੀ ਦੱਸ ਤਾਂ ਪੈਂਦੀ ਹੈ ਪਰੰਤੂ ਆਦਿ ਗ੍ਰੰਥ ਅਤੇ ਦਮਦਮੀ ਬੀੜ ਵਾਂਗ ਉਹਨਾਂ ਉਤਾਰਿਆਂ ਵਿੱਚੋਂ ਕੋਈ ਵੀ ਉਪਲਭਦ ਨਹੀਂ ਰਿਹਾ। ਨਾ ਹੀ ਕਦੀ ਇਹਨਾਂ ਉਤਾਰਿਆਂ ਵਿੱਚੋਂ ਕੋਈ ਇਕ ਲਿਆ ਕੇ ਦਰਬਾਰ ਸਾਹਿਬ ਵਿਚ ਸਥਾਪਤ ਕੀਤਾ ਗਿਆ। ਫਿਰ ਵੀ ਉਨ੍ਹੀਵੀਂ ਸਦੀ ਵਿਚ ਕੁਝ ਵਿਦਵਾਨਾਂ ਨੇ ਆਪਣੇ ਵਿਅਕਤੀਗਤ ਯਤਨਾਂ ਰਾਹੀਂ ਪਵਿੱਤਰ ਗ੍ਰੰਥ ਦੀਆਂ ਕੁਝ ਹੱਥ-ਲਿਖਤ ਬੀੜਾਂ ਤਿਆਰ ਕੀਤੀਆਂ ਜੋ ਇਕ ਵੱਡੇ ਪਰਉਪਕਾਰ ਵਾਲਾ ਕੰਮ ਸੀ।

ਮਹਾਂਰਾਜਾ ਰਣਜੀਤ ਸਿੰਘ ਦੇ ਸਮੇਂ ਨਿਹੰਗ ਜੱਥੇ ਦੇ ਮੁੱਖੀ ਅਕਾਲੀ ਫੂਲਾ ਸਿੰਘ ਅੰਮ੍ਰਿਤਸਰ ਦੇ ਸਮੁੱਚੇ ਸਿਖ ਅਸਥਾਨਾਂ (ਦੂਰ ਦੇ ਵੀ ਕਈ ਅਸਥਾਨਾਂ ਸਮੇਤ) ਦੀ ਸਾਂਭ-ਸੰਭਾਲ ਦੀ ਜ਼ਿੰਮੇਵਾਰੀ ਨਿਭਾਉਂਦੇ ਸਨ। ਉਹਨਾਂ ਦੇ ਵੇਲੇ ਦਰਬਾਰ ਸਾਹਿਬ ਵਿਚ ਤਾਂ ਪੁਜਾਰੀ ਨਿਯੁਕਤ ਹੈ ਹੀ ਸੀ ਕਿਉਂਕਿ ਦਰਬਾਰ ਸਾਹਿਬ ਵਿਖੇ 'ਪੁਜਾਰੀ' ਦੀ ਨਿਯੁਕਤੀ ਅਠਾਰ੍ਹਵੀਂ ਸਦੀ ਵਿਚ ਮਿਸਲਾਂ ਦੀ ਚੜ੍ਹਤ ਦੇ ਵੇਲੇ ਤੋਂ ਚਾਲੂ ਹੋ ਗਈ ਸੀ ਜੋ ਮਹਾਂਰਾਜਾ ਰਣਜੀਤ ਸਿੰਘ ਵੱਲੋਂ ਅੰਮ੍ਰਿਤਸਰ ਉੱਤੇ ਕਬਜ਼ਾ ਕਰ ਲੈਣ ਪਿੱਛੋਂ ਵੀ ਜਾਰੀ ਹੀ ਰਹੀ। ਪਰੰਤੂ ਅਕਾਲ-ਬੁੰਗਾ ਵਿਚ ਕੋਈ ਨਿਵੇਕਲੇ ਤੌਰ ਤੇ ਪੁਜਾਰੀ ਨਿਯੁਕਤ ਨਹੀਂ ਸੀ ਕਿਉਂਕਿ ਉਹਨੀਂ ਦਿਨੀ ਇਸ ਇਮਾਰਤ ਦਾ ਉਪਯੋਗ ਅਕਾਲੀ ਜੱਥੇ ਵੱਲੋਂ ਰਿਹਾਇਸ਼ੀ ਮਕਸਦ ਲਈ ਹੀ ਕੀਤਾ ਜਾ ਰਿਹਾ ਸੀ ਅਤੇ ਇੱਸੇ ਕਰਕੇ ਹੀ ਇਸ ਇਮਾਰਤ ਦਾ ਨਾਮ 'ਅਕਾਲ-ਬੁੰਗਾ' ਕਰਕੇ ਪਰਚਲਤ ਹੋਇਆ ਸੀ। 1823 ਈਸਵੀ ਵਿਚ ਅਕਾਲੀ ਫੂਲਾ ਸਿੰਘ ਦੇ ਅਕਾਲ-ਚਲਾਣੇ ਤੋਂ ਪਿੱਛੋਂ ਮਹਾਂਰਾਜਾ ਰਣਜੀਤ ਸਿੰਘ ਦੀ 'ਮਿਹਰਬਾਨੀ' ਸਦਕਾ ਅਕਾਲ ਬੁੰਗੇ ਨੂੰ ਛੇਵੇਂ ਗੁਰੂ ਦੇ ਨਾਮ ਨਾਲ ਜੋੜਦੇ ਹੋਏ ਇਸ ਵਿਚ ਵੀ ਗਿਆਨੀ ਸੰਤ ਸਿੰਘ ਨਿਰਮਲੇ (ਉਸ ਵੇਲੇ ਦੇ ਦਰਬਾਰ ਸਾਹਿਬ ਦੇ ਪੁਜਾਰੀ) ਦੇ ਪੁੱਤਰ ਗੁਰਮੁਖ ਸਿੰਘ ਨੂੰ ਇਸ ਢੰਗ ਨਾਲ 'ਪੁਜਾਰੀ' ਨਿਯੁਕਤ ਕੀਤਾ ਗਿਆ ਕਿ ਇਹ ਪਦਵੀ ਅੱਗੇ ਪੀੜ੍ਹੀ ਦਰ ਪੀੜ੍ਹੀ ਚਲਦੀ ਰਵ੍ਹੇ। ਭਾਵ ਇਸ ਤਰੀਕੇ ਨਾਲ ਅਕਾਲ ਬੁੰਗੇ ਨੂੰ ਇਕ ਮੱਠ ਜਾਂ ਡੇਰੇ ਦਾ ਰੂਪ ਦਿੰਦੇ ਹੋਏ ਸਿਖ ਮੱਤ ਵਿਚ ਪੁਜਾਰੀਵਾਦ ਦੀ ਨੀਂਹ ਰੱਖਣ ਦੀ ਕੋਸ਼ਿਸ਼ ਕੀਤੀ ਗਈ। ਪਰੰਤੂ ਇਹ ਯੋਜਨਾ ਉਨ੍ਹੀਵੀਂ ਸਦੀ ਵਿਚ ਉੱਠੀ ਸਿੰਘ ਸਭਾ ਲਹਿਰ ਦੇ ਪਰਭਾਵ ਸਾਹਮਣੇ ਢਹਿ-ਢੇਰੀ ਹੋ ਗਈ।

ਉਨ੍ਹੀਵੀ ਸਦੀ ਈਸਵੀ ਦੇ ਦੂਸਰੇ ਅੱਧ ਵਿਚ ਜਦੋਂ ਸਿਖ ਮੱਤ ਦੇ ਪਵਿੱਤਰ ਗ੍ਰੰਥ ਦੀਆਂ ਹੱਥ-ਲਿਖਤ ਬੀੜਾਂ ਉਪਲਭਦ ਹੋਣ ਲਗੀਆਂ ਤਾਂ ਮੁੱਢਲੀ ਧਰਮਸਾਲ (ਦਰਬਾਰ ਸਾਹਿਬ, ਅੰਮ੍ਰਿਤਸਰ) ਵਿਚ ਇਕ ਬੀੜ ਸਥਾਪਤ ਹੋਈ ਅਤੇ ਇੱਸੇ ਤਰਜ਼ ਤੇ ਸਿਖ ਇਤਹਾਸਿਕ ਅਸਥਾਨਾਂ ਅਤੇ ਪਿੰਡਾਂ-ਸ਼ਹਿਰਾਂ ਵਿਚ ਹੋਰਨਾਂ ਥਾਵਾਂ ਤੇ ਚਲ ਰਹੀਆਂ ਧਰਮਸਾਲਾਂ ਵਿਚ ਪਵਿੱਤਰ ਗ੍ਰੰਥ ਦੀਆਂ ਬੀੜਾਂ ਨੂੰ ਸਥਾਪਤ ਕਰਨ ਦਾ ਰੁਝਾਨ ਬਣ

ਗਿਆ। ਇਸ ਤਰ੍ਹਾਂ ਅਜਿਹੇ ਅਸਥਾਨਾਂ ਨੂੰ ਗਿਆਰ੍ਹਵੇਂ ਗੁਰੂ, ਗੁਰੂ ਗ੍ਰੰਥ ਨਾਲ ਜੋੜ ਲਿਆ ਗਿਆ ਅਤੇ 'ਗੁਰੂ ਦਾ ਦੁਆਰਾ' ਸ਼ਬਦਾਂ ਨੂੰ ਇਕੱਠੇ ਕਰ ਕੇ ਅੱਗੇ ਸ਼ਬਦ-ਰੂਪ 'ਗੁਰਦੁਆਰਾ' ਘੜ ਲਿਆ ਗਿਆ। ਇਸ ਤਰ੍ਹਾਂ ਧਰਮਸਾਲ ਵਾਸਤੇ ਸ਼ਬਦ-ਰੂਪ 'ਗੁਰਦੁਆਰਾ' ਹੋਂਦ ਵਿਚ ਆ ਗਿਆ। ਇਸ ਸਥਿਤੀ ਵਿਚ ਵੀ ਨਿਰਮਲਿਆਂ ਅਤੇ ਉਦਾਸੀ ਮੱਤ ਦੇ ਅਨੁਯਾਈਆਂ ਦੇ ਸਿੱਧੇ ਦਖਲ ਰਾਹੀਂ ਗੁਰਦੁਆਰੇ ਵਿਚ ਪਵਿੱਤਰ ਗ੍ਰੰਥ ਦੀ ਬੀੜ ਨੂੰ ਮੂਰਤੀ ਵਾਂਗ ਸਜਾ ਕੇ ਕਰਮ-ਕਾਂਡ ਹੀ ਕੀਤੇ ਜਾਂਦੇ ਰਹੇ ਅਤੇ ਸੇਵਾਦਾਰ ਦੀ ਭੂਮਿਕਾ ਪੁਜਾਰੀ ਵਾਲੀ ਹੀ ਬਣੀ ਰਹੀ। ਪਰੰਤੂ ਇਸ ਗੁਰਦੁਆਰਾ-ਪ੍ਰਣਾਲੀ ਰਾਹੀਂ ਵੀ ਉਸ ਵੇਲੇ ਦੇ ਪੁਜਾਰੀ ਵਰਗ ਵਿਚ ਕੋਈ ਸੰਗਠਿਤ ਢਾਂਚਾ ਸਥਾਪਤ ਨਾਂ ਹੋ ਸਕਿਆ ਜਿਸ ਰਾਹੀਂ ਕੋਈ ਉਚੇਰੇ ਅਹੁਦੇ ਹੋਂਦ ਵਿਚ ਆਉਂਦੇ ਅਤੇ ਉਹਨਾਂ ਰਾਹੀਂ ਅੰਗਰੇਜ਼ਾਂ ਦਾ ਸ਼ਾਸਕ ਵਰਗ ਸਿਖ ਮੱਤ ਵਿਚ ਪੁਜਾਰੀਵਾਦ ਨੂੰ ਖੜ੍ਹਾ ਕਰਕੇ ਉਸ ਨੂੰ ਆਪਣੇ ਹਿਤਾਂ ਲਈ ਵਰਤ ਸਕਦਾ। ਅੰਗਰੇਜ਼ਾਂ ਨੇ ਮਹੰਤਾਂ ਅਤੇ ਸਰਬਰਾਹਾਂ ਰਾਹੀ ਸਿਖ-ਅਸਥਾਨਾਂ ਦੇ ਦੁਰਉਪਯੋਗ ਦਾ ਦੂਸ਼ਿਤ ਮਾਹੌਲ ਬਣਾਈ ਰਖਿੱਆ ਪਰੰਤੂ ਮਹੰਤ ਦੀ ਪਦਵੀ ਪ੍ਰਬੰਧਕੀ ਅਤੇ ਗੈਰਧਾਰਮਿਕ ਕਿਸਮ ਦੀ ਹੋਣ ਕਰਕੇ ਅਤੇ ਸਰਬਰਾਹ ਦੇ ਇਕ ਸਰਕਾਰੀ ਕਰਮਚਾਰੀ ਹੋਣ ਕਰਕੇ ਇਹ ਦੋਵੇਂ ਅਹੁਦੇ ਸਿਖ ਮੱਤ ਵਿਚ ਪੁਜਾਰੀਵਾਦ ਦੀ ਸਥਾਪਤੀ ਸੁਨਿਸਚਤ ਕਰਨ ਵਿਚ ਸਹਾਈ ਨਾ ਹੋ ਸਕੇ। ਵੀਹਵੀਂ ਸਦੀ ਈਸਵੀ ਦੇ ਅਰੰਭ ਵਿਚ ਉੱਠੀ ਗੁਰਦੁਆਰਾ ਸੁਧਾਰ ਲਹਿਰ ਦੇ ਜ਼ੋਰ ਪੈਣ ਤੇ ਮਹੰਤ ਦੇ ਅਹੁਦੇ ਦੀ ਤਾਂ ਸਮਾਪਤੀ ਹੋ ਗਈ ਪਰੰਤੂ ਸਰਬਰਾਹ ਦਾ ਅਹੁਦਾ ਕਾਇਮ ਰਿਹਾ ਅਤੇ ਗੁਰਦੁਆਰਿਆਂ ਵਿਚ ਨਿਯੁਕਤ ਸੇਵਾਦਾਰਾਂ ਲਈ 'ਪੁਜਾਰੀ' ਦਾ ਲਕਬ ਹੀ ਵਰਤਿਆ ਜਾਣਾ ਜਾਰੀ ਰਿਹਾ।

1920 ਈਸਵੀ ਤਕ ਵੀ ਦਰਬਾਰ ਸਾਹਿਬ ਵਿਚ ਅਤੇ ਗੁਰਦੁਆਰਾ ਅਕਾਲ-ਬੁੰਗਾ ਵਿਚ ਪੁਜਾਰੀ ਹੀ ਤਾਇਨਾਤ ਸਨ। ਗੁਰਦੁਆਰਾ ਅਕਾਲ-ਬੁੰਗਾ ਵਿਚ 1920 ਈਸਵੀ ਤੋਂ ਲੈ ਕੇ ਪੁਜਾਰੀ ਦੀ ਨਿਯੁਕਤੀ ਬੰਦ ਹੋ ਗਈ ਅਤੇ ਇਸ ਅਸਥਾਨ ਦੀ ਸੇਵਾ-ਸੰਭਾਲ ਸਿਖ ਸੇਵਾਦਾਰਾਂ ਦੇ ਜੱਥੇ ਨੂੰ ਸੌਂਪੀ ਜਾਣ ਲੱਗੀ। '**ਦ ਸਿਖ ਗੁਰਦੁਆਰਾਜ਼ ਐਕਟ 1925**' ਦੇ ਪਾਸ ਹੋਣ ਤੇ ਇਸ ਐਕਟ ਤਹਿਤ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਹੋਂਦ ਵਿਚ ਆਉਣ ਨੂੰ ਗੁਰਦੁਆਰਾ ਸੁਧਾਰ ਲਹਿਰ ਦੀ ਅਗਲੀ ਹੋਰ ਵੱਡੀ 'ਪਰਾਪਤੀ' ਸਮਝਿਆ ਗਿਆ (ਭਾਵੇਂ ਕਿ ਇਹ 'ਪਰਾਪਤੀ' ਅਸਲ ਵਿਚ ਕਮਜ਼ੋਰ ਸਿਖ ਆਗੂਆਂ ਅਤੇ ਸਵਾਰਥੀ ਸਿਖ ਵਿਦਵਾਨਾਂ ਰਾਹੀਂ ਸਿਖ ਕੌਮ ਨਾਲ ਕੀਤਾ ਗਿਆ ਇਕ ਵੱਡਾ ਧੋਖਾ ਸੀ।) ਇਸ ਐਕਟ ਦੇ ਪਾਸ ਹੋ ਜਾਣ ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਗੁਰਦੁਆਰਿਆਂ ਦੀ ਸੂਚੀ ਵਿਚ ਗੁਰਦੁਆਰਾ ਅਕਾਲ-ਬੁੰਗਾ ਨੂੰ ਧੋਖੇ ਨਾਲ ਗੁਰਦੁਆਰਾ 'ਸ੍ਰੀ ਅਕਾਲ ਤਖਤ ਸਾਹਿਬ' ਕਰਕੇ ਲਿਖ ਦਿੱਤਾ ਗਿਆ। ਉਧੱਰ ਨਾਲ ਹੀ ਇਸ ਗੁਰਦੁਆਰੇ ਲਈ ਪੁਜਾਰੀ ਦਾ ਅਹੁਦਾ ਫਿਰ ਤੋਂ ਸੁਰਜੀਤ ਕਰ ਦਿੱਤਾ ਗਿਆ ਭਾਵੇਂ ਕਿ ਨਿਯਮਾਂ ਵਿਚ ਇਸ ਅਹੁਦੇ ਨੂੰ 'ਗ੍ਰੰਥੀ' ਦਾ ਨਾਮ ਦੇ ਦਿੱਤਾ ਗਿਆ ਕਿਉਂਕਿ ਹੁਣ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਅਧੀਨ ਆਉਂਦੇ

ਸਾਰੇ ਗੁਰਦੁਆਰਾ-ਪ੍ਰਬੰਧ ਵਿਚਲੇ 'ਪੁਜਾਰੀ' ਨੂੰ 'ਗ੍ਰੰਥੀ' ਦਾ ਲਕਬ ਦੇ ਦਿੱਤਾ ਗਿਆ ਸੀ। ਉਂਜ ਅਸੀਂ ਨਿੱਤ ਹੀ ਵੇਖਦੇ ਹਾਂ ਗ੍ਰੰਥੀਆਂ ਦੀ ਕਾਰਗੁਜ਼ਾਰੀ ਪੂਰੀ ਤਰ੍ਹਾਂ ਬ੍ਰਾਹਮਣਵਾਦੀ ਪੁਜਾਰੀਆਂ ਦੀ ਤਰਜ਼ ਤੇ ਹੀ ਚਲਦੀ ਹੈ ਜਿਸ ਦੇ ਫਲਸਰੂਪ ਸੰਸਾਰ ਭਰ ਦਾ ਸਮੁੱਚਾ ਗੁਰਦੁਆਰਾ-ਪ੍ਰਬੰਧ ਘੋਰ ਮਨਮੱਤਾਂ ਦਾ ਸ਼ਿਕਾਰ ਹੋ ਚੁੱਕਾ ਹੋਇਆ ਹੈ। ਜਿਵੇਂ ਕਿ ਪਿਛਲੇ ਅਧਿਆਇ ਵਿਚ ਦਸਿੱਆ ਜਾ ਚੁੱਕਾ ਹੈ ਦਰਬਾਰ ਸਾਹਿਬ ਵਿਚ ਗ੍ਰੰਥੀਆਂ ਦੀ ਜ਼ਿਆਦਾ ਗਿਣਤੀ ਵਿਚ ਲੋੜ ਹੋਣ ਕਰਕੇ ਹੈਡ-ਗ੍ਰੰਥੀ ਦੀ ਅਸਾਮੀ ਬਣਾਈ ਗਈ ਪਰੰਤੂ ਗੁਰਦੁਆਰਾ 'ਸ੍ਰੀ ਅਕਾਲ ਤਖਤ ਸਾਹਿਬ' (ਪਹਿਲਾ ਨਾਮ ਗੁਰਦੁਆਰਾ ਅਕਾਲ-ਬੁੰਗਾ) ਵਿਚ ਲੋੜ ਨਾ ਹੋਣ ਤੇ ਵੀ ਹੈਡ-ਗ੍ਰੰਥੀ ਦੀ ਅਸਾਮੀ ਬਣਾ ਲਈ ਗਈ। 'ਸ੍ਰੀ ਅਕਾਲ ਤਖਤ ਸਾਹਿਬ' ਦੇ ਨਵੇਂ ਨਾਮ ਹੇਠ ਘੋਸ਼ਿਤ ਕੀਤੇ ਗਏ ਇਸ ਗੁਰਦੁਆਰੇ ਦੇ ਪ੍ਰਬੰਧ ਵਿਚ ਮੁੱਖ-ਗ੍ਰੰਥੀ ਦੀ ਨਵੀਂ ਬਣੀ ਅਸਾਮੀ ਤੇ ਨਿਯੁਕਤ ਹੋਣ ਵਾਲੇ ਵਿਅਕਤੀ ਨੂੰ ਵੀ 'ਜੱਥੇਦਾਰ' ਦਾ ਲਕਬ ਦੇ ਦਿੱਤਾ ਗਿਆ। ਇਸ ਦਾ ਤਤਕਾਲ ਕਾਰਨ, ਜਿਵੇਂ ਕਿ ਪਹਿਲਾਂ ਵੀ ਦਸਿੱਆ ਜਾ ਚੁੱਕਾ ਹੈ, ਇਹ ਸੀ ਕਿ ਇਸ ਅਸਾਮੀ ਉੱਤੇ ਪਹਿਲੀ ਨਿਯੁਕਤੀ (1926 ਤੋਂ 1930 ਈਸਵੀ ਤਕ) ਅਕਾਲ-ਬੁੰਗਾ ਗੁਰਦੁਆਰੇ ਦੇ ਸੇਵਾਦਾਰ ਜੱਥੇ ਦੇ ਪਹਿਲਾਂ (1921-1923 ਈਸਵੀ ਵਿਚ) ਰਹਿ ਚੁੱਕੇ ਮੁੱਖੀ ਤੇਜਾ ਸਿੰਘ ਅੱਕਰਪੁਰੀ ਦੀ ਕੀਤੀ ਗਈ। ਇਸ ਤਰ੍ਹਾਂ ਉਸ ਨੂੰ ਪਹਿਲਾਂ ਤੋਂ ਮਿਲਿਆ ਹੋਇਆ 'ਜੱਥੇਦਾਰ' ਦਾ ਲਕਬ ਅਕਾਲ-ਬੁੰਗਾ ਗੁਰਦੁਆਰੇ (ਹੁਣ 'ਗੁਰਦੁਆਰਾ ਸ੍ਰੀ ਅਕਾਲ ਤਖਤ ਸਾਹਿਬ') ਦੇ ਮੁੱਖ-ਗ੍ਰੰਥੀ ਨਿਯੁਕਤ ਹੋਣ ਤੇ ਵੀ ਜਾਰੀ ਰਿਹਾ ਅਤੇ ਫਿਰ 'ਜੱਥੇਦਾਰ' ਦਾ ਲਕਬ ਅਕਾਲ-ਬੁੰਗਾ ਗੁਰਦੁਆਰੇ (ਹੁਣ 'ਗੁਰਦੁਆਰਾ ਸ੍ਰੀ ਅਕਾਲ ਤਖਤ ਸਾਹਿਬ') ਦੇ ਮੁੱਖ-ਗ੍ਰੰਥੀ ਦੇ ਪਦ ਨਾਲ ਪੱਕੇ ਤੌਰ ਤੇ ਜੋੜ ਦਿੱਤਾ ਗਿਆ। ਇਸ ਤੋਂ ਅੱਗੇ ਅਲੱਗ ਤੌਰ ਤੇ ਅਖੌਤੀ ਅਕਾਲ-ਤਖਤ ਦੇ 'ਜੱਥੇਦਾਰ' ਦਾ ਅਹੁਦਾ ਕਾਇਮ ਕਰ ਲਿਆ ਗਿਆ ਜਿਸ ਬਾਰੇ ਵਿਸਥਾਰ ਪਿਛਲੇ ਅਧਿਆਇ ਵਿਚ ਦਿੱਤਾ ਜਾ ਚੁੱਕਾ ਹੈ। ਅਸੀਂ ਵੇਖਿਆ ਹੈ ਕਿ ਅਖੌਤੀ ਅਕਾਲ-ਤਖਤ ਦੇ 'ਜੱਥੇਦਾਰ' ਦਾ ਅਹੁਦਾ ਧੋਖੇ ਨਾਲ ਪੈਦਾ ਕੀਤਾ ਮਹੰਤ ਦੇ ਅਹੁਦੇ ਦੇ ਸਮਾਨਾਂਤਰ 'ਪ੍ਰਬੰਧਕੀ' ਕਿਸਮ ਦਾ ਅਹੁਦਾ ਹੈ ਭਾਵੇਂ ਕਿ ਇਸ ਦੇ ਜ਼ਿੰਮੇ ਕੋਈ ਪ੍ਰਬੰਧਕੀ ਕਾਰਜ ਨਹੀਂ ਅਤੇ ਇਸ ਦੀ ਕੋਈ ਧਾਰਮਿਕ ਰੰਗਤ ਵੀ ਨਹੀਂ ਬਣਦੀ ਕਿਉਂਕਿ 'ਜੱਥੇਦਾਰ' ਕੋਈ ਧਾਰਮਿਕ ਕਾਰਜ ਨਿਭਾਉਂਦਾ ਹੀ ਨਹੀਂ। ਸਗੋਂ 'ਜੱਥੇਦਾਰ' ਦੀ ਸਾਰੀ ਕਾਰਗੁਜ਼ਾਰੀ ਮਨਮੱਤੀ ਕਾਰਵਾਈਆਂ ਤੇ ਹੀ ਟਿਕੀ ਹੋਈ ਹੈ। ਉਂਜ 'ਜੱਥੇਦਾਰ' ਮਹੰਤਗੀਰੀ ਕਰਨ ਨਾਲੋਂ ਸਿਖ ਮੱਤ ਦੇ ਗਿਆਰ੍ਹਵੇਂ ਗੁਰੂ ਵਾਂਗ ਵਿਚਰਨ ਨੂੰ ਤਰਜੀਹ ਦੇਣਾ ਵਧੇਰੇ ਪਸੰਦ ਕਰਦਾ ਹੈ।

ਅੱਜ ਜਦੋਂ ਅਸੀਂ 'ਜੱਥੇਦਾਰ' ਦੀ ਕਾਰਗੁਜ਼ਾਰੀ ਨੂੰ 'ਪੁਜਾਰੀਵਾਦ' ਦਾ ਨਾਮ ਦਿੰਦੇ ਹਾਂ ਤਾਂ ਇਸ ਦੇ ਹੇਠਾਂ ਦਿੱਤੇ ਅਰਥ ਬਣਦੇ ਹਨ:

i. ਅਸੀਂ ਇਕ ਗੈਰ-ਧਾਰਮਿਕ ਅਹੁਦੇ ਨੂੰ ਪੁਜਾਰੀ ਦਾ ਲਕਬ ਦੇ ਕੇ ਝੂਠ ਬੋਲ ਰਹੇ ਹੁੰਦੇ ਹਾਂ।

ii. ਅਸੀਂ 'ਜੱਥੇਦਾਰ' ਨੂੰ 'ਪੁਜਾਰੀ' ਕਹਿੰਦੇ ਹੋਏ ਅਸਿੱਧੇ ਤੌਰ ਤੇ ਸਿਖ ਮੱਤ ਵਿਚ 'ਪੁਜਾਰੀ' ਦੇ ਅਹੁਦੇ ਨੂੰ ਮਾਨਤਾ ਦੇ ਰਹੇ ਹੁੰਦੇ ਹਾਂ ਜੋ ਕਿ ਇਕ ਮਨਮੱਤ ਹੈ।

iii. 'ਪੁਜਾਰੀਵਾਦ' ਦਾ ਢੰਡੋਰਾ ਪਿੱਟਦੇ ਹੋਏ ਅਸੀਂ 'ਪੁਜਾਰੀਵਾਦ' ਦੇ ਅੰਧਾ-ਧੁੰਦ ਪਰਚਾਰ ਰਾਹੀਂ ਇਸ ਸੰਕਲਪ ਨੂੰ ਖਾਹ-ਮੁਖਾਹ ਹੀ ਸਿਖ-ਸਭਿਆਚਾਰ ਵਿਚ ਮਾਨਤਾ ਦੁਆਉਣ ਦੀ ਕਾਰਵਾਈ ਕਰ ਰਹੇ ਹੁੰਦੇ ਹਾਂ।

iv. 'ਜੱਥੇਦਾਰ' ਦੀ ਕਾਰਗੁਜ਼ਾਰੀ ਨੂੰ 'ਪੁਜਾਰੀਵਾਦ' ਦਾ ਲਕਬ ਦਿੰਦੇ ਹੋਏ ਅਸੀਂ ਇਸ ਨੂੰ ਭੰਡਦੇ ਤਾਂ ਹਾਂ ਪਰੰਤੂ ਇਸ ਵਿਵਸਥਾ ਦਾ ਬਦਲ ਕੀ ਹੋ ਸਕਦਾ ਹੈ ਇਸ ਬਾਰੇ ਅਸੀਂ ਸਪਸ਼ਟ ਨਹੀਂ ਹੋਣਾ ਚਾਹੁੰਦੇ।

v. 'ਜੱਥੇਦਾਰ' ਦੀ ਕਾਰਗੁਜ਼ਾਰੀ ਨੂੰ ਭੰਡਦੇ ਹੋਏ ਅਸੀਂ ਅਖੌਤੀ ਅਕਾਲ-ਤਖਤ ਦੀ ਗੈਰਪ੍ਰਸੰਗਿਕਤਾ ਬਾਰੇ ਚੁੱਪ ਵੱਟੀ ਰੱਖਦੇ ਹਾਂ ਜੋ ਕਿ ਸਾਡੀ ਦੋਗਲੀ ਸੋਚ ਦੀ ਲਖਾਇਕ ਹੁੰਦੀ ਹੈ।

ਇਕ ਹੋਰ ਮਹੱਤਵਪੂਰਨ ਪਹਿਲੂ ਜਿਸ ਦਾ ਜ਼ਿਕਰ ਅਧਿਆਇ ਪੰਜਵਾਂ ਵਿਚ ਕੀਤਾ ਜਾ ਚੁੱਕਾ ਹੈ ਇਹ ਹੈ ਕਿ ਕਿਸੇ ਮੱਤ ਵਿਚਲੇ ਪੁਜਾਰੀਆਂ ਦੇ ਸਾਰੇ ਵੱਡੇ ਅਹੁਦੇ ਮੀਰੀ ਦੇ ਘੇਰੇ ਵਿਚ ਹੀ ਆਉਂਦੇ ਹਨ ਨਾਂ ਕਿ ਪੀਰੀ ਦੇ ਘੇਰੇ ਵਿਚ ਕਿਉਂਕਿ ਇਹ ਸਾਰੇ ਅਹੁਦੇ ਹਾਕਿਮੀ ਸ਼ਕਤੀਆਂ ਦੇ ਲਖਾਇਕ ਹੀ ਹੁੰਦੇ ਹਨ। ਇਸ ਤਰ੍ਹਾਂ ਸਿਖ ਮੱਤ ਦੇ ਮੁੱਖ-ਗ੍ਰੰਥੀ ਦਾ ਅਹੁਦਾ (ਗ੍ਰੰਥੀ ਨੂੰ 'ਸੇਵਾਦਾਰ' ਮੰਨਦੇ ਹੋਏ) ਮੀਰੀ ਦਾ ਅਹੁਦਾ ਬਣੇਗਾ ਨਾਂ ਕਿ ਪੀਰੀ ਦਾ। ਇੱਸੇ ਤਰ੍ਹਾਂ ਅਖੌਤੀ 'ਅਕਾਲ-ਤਖਤ' ਵਿਵਸਥਾ ਦੇ ਹਿੱਸੇ ਦੇ ਤੌਰ ਤੇ ਪੈਦਾ ਕੀਤਾ ਗਿਆ 'ਜੱਥੇਦਾਰ' ਦਾ ਫਰਜ਼ੀ ਅਹੁਦਾ ਵੀ 'ਮੀਰੀ' ਦਾ ਅਹੁਦਾ ਬਣਦਾ ਹੈ ਨਾਂ ਕਿ 'ਪੀਰੀ' ਦਾ। ਇਸ ਤਰ੍ਹਾਂ ਸਾਨੂੰ ਇਹ ਚੰਗੀ ਤਰ੍ਹਾਂ ਸਮਝਣ ਦੀ ਲੋੜ ਹੈ ਕਿ ਅਖੌਤੀ ਅਕਾਲ-ਤਖਤ ਦੇ 'ਜੱਥੇਦਾਰ' ਦਾ ਅਹੁਦਾ ਸਿਖ ਮੱਤ ਵਿਚ ਕਲਪੇ ਜਾਂਦੇ ਪੁਜਾਰੀ ਵਰਗ ਦਾ ਹਿੱਸਾ ਹੀ ਨਹੀਂ। ਪਹਿਲਾਂ ਤਾਂ ਜਦੋਂ 'ਅਕਾਲ-ਤਖਤ' ਵਿਵਸਥਾ ਹੀ ਫਰਜ਼ੀ ਹੈ ਇਸ ਨਾਲ ਸਬੰਧਿਤ 'ਜੱਥੇਦਾਰ' ਦਾ ਅਹੁਦਾ ਵੀ ਫਰਜ਼ੀ ਹੀ ਹੋਵੇਗਾ। ਦੂਸਰਾ, 'ਜੱਥੇਦਾਰ' ਦਾ ਅਹੁਦਾ ਗ੍ਰੰਥੀ/ਮੁੱਖ-ਗ੍ਰੰਥੀ ਦੀ ਲੜੀ ਵਿਚ ਕਿਸੇ ਦਰਜੇ ਦਾ ਅਗਲਾ ਅਹੁਦਾ ਨਹੀਂ ( ਜੇਕਰ ਹੋਵੇ ਵੀ ਤਾਂ ਇਹ ਪੀਰੀ ਦਾ ਅਹੁਦਾ ਨਹੀਂ ਬਣਦਾ)। ਤੀਸਰਾ ਇਹ ਅਹੁਦਾ ਕੋਈ ਪ੍ਰਬੰਧਕੀ ਅਹੁਦਾ ਵੀ ਨਹੀਂ। ਅਸਲ ਵਿਚ ਇਹ ਅਣਅਧਿਕਾਰਿਤ ਤੌਰ ਤੇ ਹੋਂਦ ਵਿਚ ਲਿਆਂਦਾ ਗਿਆ ਬੇਲੋੜਾ ਅਹੁਦਾ ਹੀ ਹੈ। ਗੁਰੂ ਰਾਮਦਾਸ ਵੱਲੋਂ ਨੇਕ-ਨੀਤੀ ਨਾਲ ਕਾਇਮ ਕੀਤਾ ਗਿਆ ਮਸੰਦ ਦਾ ਅਹੁਦਾ ਪ੍ਰਬੰਧਕੀ ਅਹੁਦਾ ਸੀ ਪਰੰਤੂ ਇਹ ਵੀ ਮਸੰਦਾਂ ਦੀ ਮੰਦੀ ਕਾਰਗੁਜ਼ਾਰੀ ਕਰਕੇ ਗੁਰੂ ਗੋਬਿੰਦ ਸਿੰਘ ਦੇ ਹੁਕਮਾਂ ਤਹਿਤ ਭੰਗ ਕਰ ਦਿੱਤਾ ਗਿਆ ਸੀ। 'ਜੱਥੇਦਾਰ' ਦਾ ਅਹੁਦਾ ਤਾਂ ਹੋਂਦ ਵਿਚ ਆਇਆ ਹੀ ਮੰਦਭਾਵਨਾ ਨਾਲ ਹੈ ਅਤੇ ਇਸ ਦਾ ਕਿਸ ਤਰ੍ਹਾਂ ਅਤੇ ਕਿਸ ਪੱਧਰ ਤੇ ਦੁਰਉਪਯੋਗ ਹੋ ਰਿਹਾ ਹੈ, ਇਹ ਸਭ ਦੇ ਸਾਹਮਣੇ ਹੀ ਹੈ।

ਇਸ ਤਰ੍ਹਾਂ ਜ਼ਰੂਰੀ ਹੋ ਜਾਂਦਾ ਹੈ ਕਿ ਅਖੌਤੀ ਅਕਾਲ-ਤਖਤ ਦੀ ਵਿਵਸਥਾ ਦੇ

ਸੰਦਰਭ ਵਿਚ ਅਸੀਂ ਸਪਸ਼ਟ ਹੋ ਕੇ ਚੱਲੀਏ ਕਿ ਸਿਖ ਮੱਤ ਵਿਚ ਪੁਜਾਰੀ ਦੀ ਕੋਈ ਭੂਮਿਕਾ ਹੀ ਮੌਜੂਦ ਨਹੀਂ, ਨਾ ਹੀ 'ਜੱਥੇਦਾਰ' ਦਾ ਅਹੁਦਾ ਇਕ ਪੁਜਾਰੀ ਦਾ ਅਹੁਦਾ ਹੈ। ਇਸ ਲਈ 'ਜੱਥੇਦਾਰ' ਵਿਵਸਥਾ ਨਾਲ ਸਬੰਧਿਤ ਸਮਸਿੱਆ 'ਪੁਜਾਰੀਵਾਦ' ਦੀ ਨਹੀਂ ਬਣਦੀ, ਇਸ ਦੀ ਅਸਲੀਅਤ ਕੁਝ ਹੋਰ ਹੀ ਹੈ।

**ਠੱਗੀਵਾਦ**

ਅਸਲ ਵਿਚ ਅਖੌਤੀ 'ਜੱਥੇਦਾਰ' ਦੇ ਅਹੁਦੇ ਰਾਹੀਂ ਅਖੌਤੀ 'ਅਕਾਲ-ਤਖਤ' ਦੇ ਨਾਮ ਹੇਠ ਨਿਭਾਈ ਜਾ ਰਹੀ ਸਾਰੀ ਕਾਰਗੁਜ਼ਾਰੀ ਪੁਜਾਰੀਵਾਦ ਨਹੀਂ 'ਫਰੇਬਵਾਦ' ਹੈ, 'ਠੱਗੀਵਾਦ' ਹੈ। ਅੰਗਰੇਜ਼ ਸਾਸਕਾਂ ਦੀ ਕੋਸ਼ਿਸ਼ ਸਦਾ ਹੀ ਸਿਖ ਮੱਤ ਵਿਚ ਪੁਜਾਰੀਵਾਦ ਸਥਾਪਤ ਕਰਨ ਦੀ ਰਹੀ ਪਰੰਤੂ ਇਹ ਕੋਸ਼ਿਸ਼ ਸਦਾ ਹੀ ਨਾਕਾਮਯਾਬ ਹੁੰਦੀ ਰਹੀ। ਇਸ ਪਾਸੇ ਉਹਨਾਂ ਦਾ ਆਖਰੀ ਹਥਿਆਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਗਠਨ ਅਤੇ ਇਸ ਰਾਹੀਂ ਗੁਰਦੁਆਰਾ ਅਕਾਲ-ਬੁੰਗਾ ਦੀ ਥਾਂ ਤੇ ਗੁਰਦੁਆਰਾ 'ਸ੍ਰੀ ਅਕਾਲ ਤਖਤ ਸਾਹਿਬ' ਕਾਇਮ ਕਰਵਾ ਕੇ ਉੱਥੇ 'ਹੈਡ-ਗ੍ਰੰਥੀ' ਦਾ ਇਕ ਗੈਰਜ਼ਰੂਰੀ ਅਹੁਦਾ ਕਾਇਮ ਕਰਵਾ ਕੇ ਉਸ ਨੂੰ 'ਜੱਥੇਦਾਰ' ਦਾ ਲਕਬ ਪਰਦਾਨ ਕਰਵਾਉਣਾ ਸੀ। (ਅਕਾਲ-ਬੁੰਗਾ ਦੇ ਸੇਵਾਦਾਰ ਜੱਥੇ ਰਾਹੀਂ ਹੋਂਦ ਵਿਚ ਆ ਚੁੱਕੀ 'ਜੱਥੇਦਾਰ' ਦੇ ਲਕਬ ਦੀ ਵਰਤੋਂ ਨੇ ਇਸ ਲਈ ਚੰਗਾ ਅਧਾਰ ਪਰਦਾਨ ਕਰ ਦਿੱਤਾ ਹੋਇਆ ਸੀ।) ਇਹ ਯੋਜਨਾਬੰਦੀ ਬੜੀ ਹੀ ਸੋਚ ਸਮਝ ਕੇ ਕੀਤੀ ਗਈ ਸੀ ਕਿਉਂਕਿ ਨਾਲ ਹੀ ਇਹ ਝੂਠਾ ਪਰਚਾਰ ਵੀ ਕੀਤਾ ਗਿਆ ਕਿ ਅਕਾਲ-ਬੁੰਗਾ ਹੀ ਗੁਰੂ ਹਰਿਗੋਬਿੰਦ ਦਾ 'ਉਸਾਰਿਆ' ਹੋਇਆ 'ਅਕਾਲ-ਤਖਤ' ਸੀ, ਇੱਥੇ ਸ਼ੁਰੂ ਤੋਂ ਹੀ 'ਜੱਥੇਦਾਰ' ਨਿਯੁਕਤ ਹੁੰਦਾ ਆਇਆ ਸੀ, ਸਿਖ ਜੱਥੇ ਇਸ 'ਤਖਤ' ਦੇ ਸਾਹਮਣੇ ਸਰਬੱਤ-ਖਾਲਸਾ ਇਕੱਠ ਕਰਿਆ ਕਰਦੇ ਸਨ, ਇੱਥੇ 'ਜੱਥੇਦਾਰ' ਗੁਰਮੱਤਾ ਪੜ੍ਹ ਕੇ ਸੁਣਾਇਆ ਕਰਦਾ ਸੀ, ਅਕਾਲੀ ਫੂਲਾ ਸਿੰਘ ਵੀ ਇਹੋ ਜਿਹਾ ਹੀ ਇਕ 'ਜੱਥੇਦਾਰ' ਸੀ ਅਤੇ ਹੁਣ ਵਾਲੀ 'ਜੱਥੇਦਾਰ' ਦੀ ਪਦਵੀ (ਮੁੱਢਲੇ ਤੌਰ ਤੇ ਗੁਰਦੁਆਰਾ ਅਕਾਲ-ਬੁੰਗਾ ਦੇ ਮੁੱਖ-ਗ੍ਰੰਥੀ ਦੀ ਪਦਵੀ) ਉਸ ਪਹਿਲੇ ਵਾਲੇ 'ਜੱਥੇਦਾਰ' ਦੀ ਪਦਵੀ ਦਾ ਸੁਰਜੀਤੀਕਰਨ ਹੀ ਸੀ। ਭੋਲੇ-ਭਾਲੇ ਸਿਖ ਸ਼ਰਧਾਲੂ ਤਾਂ ਇਕ ਪਾਸੇ, ਚੰਗੇ ਪੜ੍ਹੇ-ਲਿਖੇ ਅਤੇ ਵਿਦਵਾਨ ਕਹਾਉਂਦੇ ਸੱਜਣ ਵੀ ਇਸ ਝੂਠ ਨੂੰ ਸੱਚ ਕਰਕੇ ਮੰਨੀਂ ਜਾ ਰਹੇ ਹਨ। ਸਿਖ ਮੱਤ ਵਿਚ ਪੁਜਾਰੀਵਾਦ ਸਥਾਪਤ ਕਰਨ ਵਿਚ ਅਸਫਲ ਰਹਿਣ ਪਿੱਛੋਂ ਅੰਗਰੇਜ਼ਾਂ ਦੀ ਦੂਸਰੀ ਚਾਲ ਇਹ ਸੀ ਕਿ ਸਿਖ ਕੌਮ ਵਿਚ ਵੰਡੀਆਂ ਪਾ ਦਿੱਤੀਆਂ ਜਾਣ। ਅਜਿਹਾ ਕਰਨ ਹਿਤ ਉਹਨਾਂ ਨੇ ਦਰਬਾਰ ਸਾਹਿਬ ਦੇ ਐਨ ਸਾਹਮਣੇ ਕੁਝ ਗਜ਼ਾਂ ਦੀ ਦੂਰੀ ਤੇ ਇਕ ਹੋਰ ਗੁਰਦੁਆਰਾ ਸਥਾਪਤ ਕਰਵਾ ਕੇ ਉਸਦਾ ਨਾਮ 'ਸ੍ਰੀ ਅਕਾਲ ਤਖਤ ਸਾਹਿਬ' ਰਖਵਾ ਦਿੱਤਾ ਭਾਵ ਦਰਬਾਰ ਸਾਹਿਬ ਦੇ ਸਾਹਵੇਂ ਇਕ ਸ਼ਰੀਕ ਖੜ੍ਹਾ ਕਰ ਦਿੱਤਾ ਗਿਆ। ਨਾਲ ਹੀ, ਜਿਵੇਂ ਕਿ ਉੱਪਰ ਦਸਿੱਆ ਗਿਆ ਹੈ, ਦਰਬਾਰ ਸਾਹਿਬ ਦੇ ਹੈੱਡ-ਗ੍ਰੰਥੀ ਦੇ ਬਰਾਬਰ ਗੁਰਦੁਆਰਾ ਅਕਾਲ-ਬੁੰਗਾ (ਬਾਦ ਵਿਚ 'ਸ੍ਰੀ ਅਕਾਲ ਤਖਤ ਸਾਹਿਬ') ਵਿਚ, ਲੋੜ ਨਾ ਹੋਣ ਤੇ ਵੀ, ਹੈੱਡ-ਗ੍ਰੰਥੀ ਦੀ

ਅਸਾਮੀ ਕਾਇਮ ਕਰਵਾ ਦਿੱਤੀ ਗਈ। ਮਕਸਦ ਸਿਖ ਮੱਤ ਨੂੰ ਦੋ ਹਿਸਿਆਂ ਵਿਚ ਵੰਡਣ ਦਾ ਸੀ ਜਿਵੇਂ ਕਿ ਬਾਦ ਵਿਚ ਅੰਗਰੇਜ਼ਾਂ ਨੇ ਅਜ਼ਾਦੀ ਦੇਣ ਵੇਲੇ ਹਿੰਦੁਸਤਾਨ ਨੂੰ ਦੋ ਹਿਸਿਆਂ ਵਿਚ ਵੰਡ ਕੇ ਰੱਖ ਦਿੱਤਾ ਸੀ। ਪਰੰਤੂ ਸਿਖ ਨੇਤਾ ਅੰਗਰੇਜ਼ ਸ਼ਾਸਕਾਂ ਦੀ ਇਹ ਚਾਲ ਸਮਝ ਨਾ ਸਕੇ ਅਤੇ ਉਹ ਗੁਰਦੁਆਰਾ 'ਸ੍ਰੀ ਅਕਾਲ ਤਖਤ ਸਾਹਿਬ' ਦੇ 'ਹੈਡ-ਗ੍ਰੰਥੀ' ਦੇ ਬੇਲੋੜੇ ਅਹੁਦੇ ਨੂੰ ਸਵੀਕਾਰ ਕਰ ਬੈਠੇ। ਇਤਨਾਂ ਹੀ ਨਹੀਂ ਅੱਗੇ ਜਾ ਕੇ ਉਹਨਾਂ ਨੇ 'ਹੈਡ-ਗ੍ਰੰਥੀ' ਤੋਂ ਵੀ ਅਲੱਗ ਅਖੌਤੀ ਅਕਾਲ-ਤਖਤ ਦੇ 'ਜੱਥੇਦਾਰ' ਦਾ ਇਕ ਨਕਲੀ ਅਹੁਦਾ ਕਾਇਮ ਕਰਵਾ ਲਿਆ ਜਿਸ ਨਾਲ ਉਹਨਾਂ ਨੇ ਕੌਮ ਦਾ ਉਹ ਨੁਕਸਾਨ ਕਰਵਾ ਲਿਆ ਜਿਸ ਬਾਰੇ ਸ਼ਾਇਦ ਅੰਗਰੇਜ਼ਾਂ ਨੇ ਵੀ ਨਹੀਂ ਸੀ ਸੋਚਿਆ ਹੋਇਆ ਕਿਉਂਕਿ ਉਹਨਾਂ ਨੇ ਤਾਂ ਹੈੱਡ-ਗ੍ਰੰਥੀ ਦੀ ਪਦਵੀ ਰਾਹੀਂ ਸਿਖ ਮੱਤ ਵਿਚ ਪੁਜਾਰੀ-ਵਰਗ ਵਿਚ ਦਰਜਾਬੰਦੀ ਸਥਾਪਤ ਕਰਨ ਦਾ ਹੀ ਸੁਫਨਾ ਲਿਆ ਸੀ। ਪਰੰਤੂ ਇਸ ਤੋਂ ਅਗਲਾ ਨੁਕਸਾਨ ਜਿਸ ਦੀ ਸੰਭਾਵਨਾ ਅਖੌਤੀ 'ਅਕਾਲ-ਤਖਤ' ਦੇ 'ਜੱਥੇਦਾਰ' ਦਾ ਨਕਲੀ ਅਹੁਦਾ ਕਾਇਮ ਕਰਵਾਉਣ ਨਾਲ ਬਣ ਗਈ ਉਹ ਸੀ ਗੁਰੂ ਗ੍ਰੰਥ ਦੇ ਮੁਕਾਬਲੇ ਤੇ 'ਜੱਥੇਦਾਰ' ਦੇ ਰੂਪ ਵਿਚ ਸ਼ਖਸੀ ਗੁਰੂ ਦੀ ਸਥਾਪਤੀ ਕਰਵਾਉਣਾ। ਹੁਣ, ਸ਼ਖਸੀ ਗੁਰੂ ਤਾਂ 'ਪੁਜਾਰੀ' ਨਹੀਂ ਹੁੰਦਾ। ਇਸ ਤਰ੍ਹਾਂ ਸਿਖ ਕੌਮ ਅਖੌਤੀ ਅਕਾਲ-ਤਖਤ ਵਿਵਸਥਾ ਰਾਹੀਂ ਪੁਜਾਰੀਵਾਦ ਦੀ ਨਹੀਂ ਸਗੋਂ ਸ਼ਖਸੀ ਗੁਰੂ ਦੀ ਮਾਨਤਾ ਨੂੰ ਗਲ ਵਿਚ ਪੁਆ ਕੇ 'ਠੱਗੀਵਾਦ' ਦੀ ਚੁੰਗਲ ਵਿਚ ਫਸ ਚੁੱਕੀ ਹੋਈ ਹੈ।

### ਸੁਧਾਰ ਦੀ ਗੱਲ

ਇਹ ਤਾਂ ਸਪਸ਼ਟ ਹੀ ਹੈ ਕਿ 1930 ਈਸਵੀ ਤੋਂ ਬਣੀ ਠੱਗੀਵਾਦ ਦੀ ਇਸ ਵਿਵਸਥਾ ਵਿਚ ਕੇਵਲ ਉਹ ਲੋਕ ਹੀ ਸ਼ਾਮਲ ਹੋਣਗੇ ਜਿਹਨਾਂ ਦਾ ਪੂਰਨ ਰੂਪ ਵਿਚ ਨੈਤਿਕ ਪਤਨ ਹੋ ਚੁੱਕਾ ਹੋਵੇ। ਇਸ ਸਥਿਤੀ ਦੀ ਉਦਾਹਰਨ ਇਸ ਗੱਲ ਵਿੱਚੋਂ ਹੀ ਮਿਲ ਜਾਂਦੀ ਹੈ ਕਿ ਅਖੌਤੀ ਸਿਖ ਤਖਤਾਂ ਦੇ ਅਖੌਤੀ ਜੱਥੇਦਾਰਾਂ ਵਿੱਚੋਂ ਲਗ-ਭਗ ਸਾਰੇ ਹੀ ਅਜਿਹੀਆਂ ਜੱਥੇਬੰਦੀਆਂ ਦੇ ਹੱਥੀਂ ਵਿਕੇ ਹੋਏ ਦੱਸੇ ਜਾਂਦੇ ਹਨ ਜੋ ਸਿਖ ਮੱਤ ਨੂੰ ਉੱਕਾ ਹੀ ਮਲੀਆਮੇਟ ਕਰ ਦੇਣਾ ਚਾਹੁੰਦੀਆਂ ਹਨ। ਅਜਿਹੀ ਧਾਰਨਾ ਦਾ ਅਧਾਰ ਅਖੌਤੀ ਦਸਮ-ਗ੍ਰੰਥ, ਨਾਨਕਸ਼ਾਹੀ ਕੈਲੰਡਰ, ਰਾਗਮਾਲਾ ਦੀ ਪ੍ਰਵਾਨਗੀ, ਕਰਤਾਪੁਰੀ ਬੀੜ ਨੂੰ ਮਾਨਤਾ, ਡੇਰੇਦਾਰਾਂ/ਬਾਬਿਆਂ ਦੀ ਭੂਮਿਕਾ ਆਦਿਕ ਮਸਲਿਆਂ ਸਬੰਧੀ ਉਹਨਾਂ ਦੀ ਪਹੁੰਚ ਨੂੰ ਮੰਨਿਆਂ ਜਾ ਰਿਹਾ ਹੈ।

ਇਸ ਨਵੀਂ ਬਣੀ 'ਜੱਥੇਦਾਰੀ' ਵਿਵਸਥਾ ਦੇ, ਵਿਸ਼ੇਸ਼ ਕਰਕੇ ਸਿਆਸੀ ਦਖਲਅੰਦਾਜ਼ੀ ਰਾਹੀਂ ਸਾਹਮਣੇ ਆਏ, ਸਿਖ ਮੱਤ ਲਈ ਮਾਰੂ ਸਿੱਟਿਆਂ ਨੂੰ ਵੇਖਦੇ ਹੋਏ ਕੁਝ ਵਿਦਵਾਨ ਸੱਜਣ 'ਪੁਜਾਰੀਵਾਦ' ਦਾ ਰੇੜਕਾ ਪਾ ਕੇ ਬੈਠ ਗਏ ਹਨ। ਸਪਸ਼ਟ ਰੂਪ ਵਿਚ ਇੱਥੇ ਸਮਸਿੱਆ ਪੁਜਾਰੀਵਾਦ ਦੀ ਨਹੀਂ, ਸਗੋਂ ਫਰੇਬ ਰਾਹੀਂ ਪੈਦਾ ਕੀਤੀ ਗਈ ਇਕ ਅਤਿ-ਘਿਨਾਉਣੀ ਵਿਵਸਥਾ ਦੀ ਹੈ। ਅਜਿਹੀ ਨਿੱਘਰੀ ਹੋਈ ਵਿਵਸਥਾ

ਵਿਚ ਨਿੱਘਰੇ ਹੋਏ ਕਿਰਦਾਰ ਵਾਲੇ ਵਿਅਕਤੀ ਹੀ ਚੌਧਰੀ ਬਣਨਗੇ। ਕਈ ਵਿਦਵਾਨ ਸੱਜਣ ਇਸ ਸਥਿਤੀ ਦੀ ਜ਼ਿੰਮੇਵਾਰੀ 'ਵਿਅਕਤੀਆਂ' ਤੇ ਸੁੱਟਦੇ ਹੋਏ ਇਸ ਵਿਵਸਥਾ ਵਿਚ ਸੁਧਾਰ ਕੀਤੇ ਜਾਣ ਦੀਆਂ ਸੰਭਾਵਨਾਵਾਂ ਤਲਾਸ਼ਣ ਤੇ ਜ਼ੋਰ ਦਿੰਦੇ ਆ ਰਹੇ ਹਨ। ਉਹ ਇਹ ਭੁੱਲ ਜਾਂਦੇ ਹਨ ਕਿ ਅੱਕ ਦੇ ਪੌਦੇ ਦਾ ਜਿਤਨਾ ਮਰਜ਼ੀ ਸੁਧਾਰ ਕਰ ਲਵੋ ਨਾਂ ਤਾਂ ਇਸ ਨੂੰ ਅੰਬ ਲੱਗਣ ਲੱਗੇ ਹਨ ਅਤੇ ਨਾਂ ਹੀ ਕੇਲੇ। ਕੱਲ੍ਹ ਨੂੰ ਜੇਕਰ ਅੱਜ ਵਾਲੇ ਅਖੌਤੀ 'ਜੱਥੇਦਾਰਾਂ' ਦੀ ਜਗਹ ਤੇ ਕੋਈ ਹੋਰ ਵਿਅਕਤੀ ਆ ਲੱਗਣਗੇ ਤਾਂ ਉਹਨਾਂ ਦਾ ਇਖਲਾਕੀ ਪੱਧਰ ਵੀ ਪਹਿਲਿਆਂ ਜਿਤਨਾਂ ਹੀ ਨੀਵਾਂ ਹੋਵੇਗਾ ਜਾਂ ਉਹਨਾਂ ਤੋਂ ਵੀ ਬਦਤਰ। ਕੁਝ ਹੋਰ ਵਿਦਵਾਨ ਸੱਜਣ ਇਹ ਸੁਝਾ ਦੇ ਰਹੇ ਹਨ ਕਿ ਅਖੌਤੀ 'ਅਕਾਲ-ਤਖਤ' ਦੇ ਅਖੌਤੀ 'ਜੱਥੇਦਾਰ' ਦੇ ਅਹੁਦੇ ਨੂੰ ਪੂਰੀ-ਸੂਰੀ ਮਾਨਤਾ ਦਿਵਾਕੇ ਇਸ ਪਦਵੀ ਉੱਤੇ ਹੋਣ ਵਾਲੀ ਨਿਯੁਕਤੀ ਅਤੇ ਇਸ ਨਾਲ ਜੁੜੇ ਅਧਿਕਾਰਾਂ ਸਬੰਧੀ ਪੱਕੇ ਨਿਯਮ ਬਣਾ ਦੇਣੇ ਚਾਹੀਦੇ ਹਨ। ਇਸ ਖਤਰਨਾਕ ਸੁਝਾ ਦੇ ਅਮਲੀ ਰੂਪ ਰਾਹੀਂ ਨਾ ਸਿਰਫ ਸਿਖ ਮੱਤ ਵਿਚ ਸ਼ਖਸੀ ਗੁਰੂ ਦੀ ਪ੍ਰਵਾਨਗੀ ਤੇ ਪੱਕੀ ਮੋਹਰ ਲੱਗ ਜਾਵੇਗੀ ਅਤੇ ਇਸ ਸਥਿਤੀ ਦੇ ਹਿੱਸੇ ਦੇ ਤੌਰ ਤੇ ਸਿਖ ਮੱਤ ਵਿਚ 'ਪੁਜਾਰੀਵਾਦ' ਦੀ ਸਥਾਪਤੀ ਵੀ ਪੂਰੀ ਤਰ੍ਹਾਂ ਸੁਨਿਸਚਤ ਹੋ ਜਾਵੇਗੀ। ਅਖੌਤੀ 'ਅਕਾਲ-ਤਖਤ' ਦੀ ਵਿਵਸਥਾ ਵਿਚਲੇ ਨਿਘਾਰ ਦੀ ਸਮਸਿੱਆ ਦਾ ਹਲ ਵਿਅਕਤੀਆਂ ਜਾਂ ਨਿਯਮਾਂ ਦੇ ਸੁਧਾਰ ਵਿਚ ਨਹੀਂ ਸਗੋਂ ਫਰੇਬਵਾਦ ਤੇ ਅਧਾਰਿਤ ਇਸ ਵਿਵਸਥਾ ਨੂੰ ਮੂਲੋਂ ਹੀ ਖਤਮ ਕਰ ਦੇਣ ਵਿਚ ਹੈ।

ਉਪਰੋਕਤ ਵਿਚਾਰਾਂ ਨੂੰ ਸਾਹਮਣੇ ਰੱਖਦੇ ਹੋਏ ਵਿਦਵਾਨ ਸੱਜਣਾਂ ਅਤੇ ਸੁਹਿਰਦ ਸਿਖ ਸ਼ਰਧਾਲੂਆਂ ਨੂੰ ਨਿਮਰਤਾ ਸਹਿਤ ਸਲਾਹ ਦੇਣੀ ਬਣਦੀ ਹੈ ਕਿ ਉਹ ਅਖੌਤੀ 'ਅਕਾਲ-ਤਖਤ' ਦੀ ਵਿਵਸਥਾ ਦੇ ਰੂਪ ਵਿਚ ਸਿਖ ਮੱਤ ਵਿਚ ਸਥਾਪਤ ਹੋਏ ਠੱਗੀਵਾਦ ਨੂੰ ਜੜ੍ਹੋਂ ਪੁੱਟਣ ਲਈ ਕੋਈ ਵਿਵਹਾਰਕ ਸੁਝਾ ਅਤੇ ਕਾਰਜ-ਯੋਜਨਾ ਲੈ ਕੇ ਅੱਗੇ ਆਉਣ ਨਾ ਕਿ 'ਪੁਜਾਰੀਵਾਦ' ਦਾ ਰੋਣਾ ਰੋਂਦੇ ਹੋਏ ਇਸ ਵਿਵਸਥਾ ਨਾਲ ਸਮਝੌਤਾ ਕੀਤੇ ਹੋਣ ਦੀ ਸਥਿਤੀ ਬਣਾਈ ਰੱਖਣ।

==== 0 ====

# ਸਿਖ-ਮਾਨਸਿਕਤਾ

ਸਿਖ ਮੱਤ ਦਾ ਇਕ ਥੁੜ੍ਹ-ਚਿਰਾ ਪ੍ਰੰਤੂ ਅਦਭੁਤ ਘਟਨਾਵਾਂ ਨਾਲ ਭਰਪੂਰ ਇਤਹਾਸ ਹੈ। ਇਹ ਬੜੇ ਹੀ ਦੁੱਖ ਦੀ ਗੱਲ ਹੈ ਕਿ ਸਿਖ ਮੱਤ ਦੇ ਇਸ ਗੌਰਵਮਈ ਪਰੰਤੂ ਸੰਖੇਪ ਜਿਹੇ ਇਤਹਾਸ ਨੂੰ ਵੀ ਉਚਿਤ ਢੰਗ ਨਾਲ ਕਲਮਬੰਦ ਨਹੀਂ ਕੀਤਾ ਜਾ ਸਕਿਆ। ਇਸ ਸਥਿਤੀ ਦੇ ਕਈ ਵਾਜਬ ਅਤੇ ਕਈ ਨਾਵਾਜਬ ਕਾਰਨ ਮੌਜੂਦ ਹਨ। ਨਾਵਾਜਬ ਕਾਰਨਾ ਵਿੱਚੋਂ ਇਕ ਸਿਖ-ਮਾਨਸਿਕਤਾ ਵੀ ਹੈ। ਇਹਨਾਂ ਹਾਲਤਾਂ ਵਿਚ ਕਈ ਮਨਘੜਤ ਕਹਾਣੀਆ ਸਿਖ ਇਤਹਾਸ ਨਾਲ ਜੁੜ ਗਈਆਂ ਹਨ। ਸਿੱਟੇ ਵੱਜੋਂ ਸਿਖ ਇਤਹਾਸ ਵਿਚ ਤੱਥ ਘਟ ਅਤੇ ਮਿਥਹਾਸ ਦੀ ਮਾਤਰਾ ਵਧੇਰੇ ਹੋ ਗਈ ਹੈ। ਜਿੱਥੇ ਇਸ ਸਥਿਤੀ ਲਈ ਸਿਖ-ਮਾਨਸਿਕਤਾ ਕਾਫੀ ਹੱਦ ਤਕ ਜ਼ਿਮੇਵਾਰ ਹੈ ਉੱਥੇ ਇਸਦਾ ਸਿਖ-ਮਾਨਸਿਕਤਾ ਉੱਤੇ ਵਿਆਪਕ ਪਰਭਾਵ ਹੋਇਆ ਹੋਣਾ ਵੀ ਲਾਜ਼ਮੀ ਹੈ। ਇੱਸੇ ਸਥਿਤੀ ਵਿੱਚੋਂ ਹੀ ਅਖੌਤੀ ਅਕਾਲ-ਤਖਤ ਵਿਵਸਥਾ ਨੂੰ ਸਿਖ ਮੱਤ ਵਿਚ ਅਨੁਚਿਤ ਮਾਨਤਾ ਵੀ ਮਿਲ ਗਈ ਹੈ ਅਤੇ ਇਸ ਦਾ ਸਿਖ ਜੀਵਨ-ਜਾਚ ਉੱਤੇ ਮਾਰੂ ਪਰਭਾਵ ਵੀ ਪਿਆ ਹੈ। ਇਸ ਲਈ ਸਿਖ ਇਤਹਾਸ ਨੂੰ ਚੰਗੀ ਤਰ੍ਹਾਂ ਸਮਝਣ ਲਈ ਅਕਾਲ-ਤਖਤ ਵਿਵਸਥਾ ਅਤੇ ਸਿਖ-ਮਾਨਸਿਕਤਾ ਦੇ ਆਪਸੀ ਸਬੰਧ ਦਾ ਵਿਸ਼ਲੇਸ਼ਣ ਕਰਨਾ ਜ਼ਰੂਰੀ ਹੋ ਜਾਂਦਾ ਹੈ।

## ਮਾਨਸਿਕਤਾ

'ਮਾਨਸਿਕਤਾ' ਦਾ ਅਰਥ ਹੈ ਮਨੁੱਖੀ ਮਨ ਦੇ ਵਿਵਹਾਰ ਦੀ ਸਥਿਤੀ ਅਤੇ ਇਸ ਦੇ ਪਰਭਾਵ ਅਧੀਨ ਬਣੀ ਮਨੁੱਖੀ ਵਰਤਾਰੇ ਦੀ ਨੁਹਾਰ। ਮਨੁੱਖੀ ਮਨ ਸੋਚ ਅਤੇ ਭਾਵਨਾਵਾਂ ਦਾ ਸੁਮੇਲ ਹੁੰਦਾ ਹੈ। ਕਿਸੇ ਵਿਅਕਤੀ ਦੀਆਂ ਕਿਸੇ ਵਿਸ਼ੇਸ਼ ਸਥਿਤੀ ਪ੍ਰਤੀ ਬਣੀਆਂ ਹੋਈਆਂ ਉਸ ਦੀਆਂ ਧਾਰਨਾਵਾਂ ਅਤੇ ਉਹਨਾਂ ਨਾਲ ਜੁੜੀਆਂ ਹੋਈਆਂ ਉਸ ਦੀਆਂ ਭਾਵਨਾਵਾਂ ਮਿਲ ਕੇ ਉਸ ਦੀ ਮਾਨਸਿਕਤਾ ਨੂੰ ਨਿਰਧਾਰਤ ਕਰਦੀਆਂ ਹਨ। ਉਦਾਹਰਨ ਵਜੋਂ ਸਾਡੇ ਆਪਣੇ ਦੇਸ਼ ਦੇ ਕਿਸੇ ਵਿਰੋਧੀ ਦੇਸ਼ ਨਾਲ ਹੋ ਰਹੇ ਯੁੱਧ ਵਿਚ ਸ਼ਾਮਲ ਸਾਡੇ ਦੇਸ਼ ਦਾ ਫੌਜੀ ਸਾਡੇ ਲਈ 'ਦੇਸ਼-ਭਗਤ ਯੋਧਾ' ਹੈ ਪਰੰਤੂ ਵਿਰੋਧੀ ਦੇਸ਼ ਲਈ ਉਹੀ ਫੌਜੀ 'ਖਤਰਨਾਕ ਦੁਸ਼ਮਣ' ਹੈ। ਇਸ ਤਰ੍ਹਾਂ ਇੱਕੋ ਹੀ ਸਥਿਤੀ ਪ੍ਰਤੀ ਦੋ ਧਿਰਾਂ ਦੀ ਮਾਨਸਿਕਤਾ ਵਿਚ ਫਰਕ ਹੈ। ਪੰਜਾਬੀ ਅਖਾਣ "ਘਰ ਦਾ ਜੋਗੀ ਜੋਗੜਾ 'ਤੇ ਬਾਹਰ ਦਾ ਜੋਗੀ ਸਿੱਧ" ਵੀ ਇਕ ਵਿਸ਼ੇਸ਼ ਮਾਨਸਿਕਤਾ ਵੱਲ ਇਸ਼ਾਰਾ ਕਰਦਾ ਹੈ। ਮਾਨਸਿਕਤਾ ਦੋ ਪੱਧਰ ਤੇ ਵਿਅਕਤ ਹੁੰਦੀ ਹੈ, ਵਿਅਕਤੀਗਤ ਪੱਧਰ ਤੇ ਅਤੇ ਸਮੂਹਿਕ ਪੱਧਰ ਤੇ। ਉਦਾਹਰਨ ਵਜੋਂ ਆਪਣੇ ਘਰ ਦੀ ਸਫਾਈ ਕਰਨ ਉਪਰੰਤ ਜੇਕਰ ਅਸੀਂ ਆਪਣੇ ਘਰ ਦਾ ਕੂੜਾ ਗਲੀ ਵਿਚ ਸੁੱਟ ਦਿੰਦੇ ਹਾਂ ਤਾਂ

ਵਿਅਕਤੀਗਤ ਪੱਧਰ ਤੇ ਤਾਂ ਅਸੀਂ ਸਫਾਈ-ਪਸੰਦ ਹਾਂ ਕਿਉਂਕਿ ਅਸੀਂ ਆਪਣੇ ਘਰ ਦੀ ਸਫਾਈ ਵੱਲ ਵਿਸ਼ੇਸ਼ ਧਿਆਨ ਦੇ ਰਹੇ ਹੁੰਦੇ ਹਾਂ ਪਰੰਤੂ ਸਮੂਹਿਕ ਪੱਧਰ ਤੇ ਅਸੀਂ ਗੰਦਗੀ-ਪਸੰਦ ਵੀ ਹਾਂ ਕਿਉਂਕਿ ਅਸੀਂ ਆਪਣੇ ਘਰ ਦਾ ਕੂੜਾ ਗਲੀ ਵਿਚ ਸੁੱਟ ਕੇ ਸਾਂਝੀ ਗਲੀ ਨੂੰ ਗੰਦਾ ਕਰ ਰਹੇ ਹੁੰਦੇ ਹਾਂ। ਇੱਥੇ ਸਾਡੀ ਮਾਨਸਿਕਤਾ ਭੇਡ-ਚਾਲ ਵਾਲੀ ਵੀ ਹੁੰਦੀ ਹੈ ਕਿਉਂਕਿ ਅਸੀਂ ਬਾਕੀਆਂ ਨੂੰ ਵੀ ਅਕਸਰ ਅਜਿਹਾ ਕਰਦੇ ਵੇਖ ਕੇ ਖੁਦ ਉੱਸੇ ਰਸਤੇ ਉੱਤੇ ਤੁਰ ਪੈਂਦੇ ਹਾਂ। ਮਾਨਸਿਕਤਾ ਦੇ ਸੰਦਰਭ ਵਿਚ ਜਨਤਕ ਯਾਦਾਸ਼ਤ ਦੀ ਉਦਾਹਰਨ ਵੀ ਕਾਫੀ ਢੁੱਕਦੀ ਹੈ ਜਦੋਂ ਅਸੀਂ ਵੇਖਦੇ ਹਾਂ ਕਿ ਸਾਡੇ ਆਪਣੇ ਨਾਲ ਵਿਅਕਤੀਗਤ ਤੌਰ ਤੇ ਵਾਪਰੀਆਂ ਘਟਨਾਵਾਂ ਨੂੰ ਅਸੀਂ ਸਦਾ ਯਾਦ ਰੱਖਦੇ ਹਾਂ ਪਰੰਤੂ ਸਾਡੇ ਆਪਣੇ ਸਮਾਜਿਕ ਜਾਂ ਧਾਰਮਿਕ ਵਰਗ ਨਾਲ ਵਾਪਰੀਆਂ ਘਟਨਾਵਾਂ ਨੂੰ ਅਸੀਂ ਥੋੜੇ ਸਮੇਂ ਬਾਦ ਭੁੱਲ-ਭੁਲਾ ਜਾਂਦੇ ਹਾਂ। ਮਾਨਸਿਕਤਾ ਦੀ ਗੱਲ ਕਰਦਿਆਂ ਬਿਮਾਰ ਮਾਨਸਿਕਤਾ ਦਾ ਜ਼ਿਕਰ ਵਿਸ਼ੇਸ਼ ਤੌਰ ਤੇ ਆਉਂਦਾ ਹੈ। ਮਨੋਵਿਗਿਆਨਕ ਪੱਖੋਂ ਨਾਂਹ-ਪੱਖੀ ਅਤੇ ਗੁਲਾਮ ਬਿਰਤੀ ਨੂੰ ਬਿਮਾਰ ਮਾਨਸਿਕਤਾ ਦਾ ਨਾਮ ਦੇ ਦਿੱਤਾ ਜਾਂਦਾ ਹੈ। ਇੱਸੇ ਤਰ੍ਹਾਂ ਹਾਂ-ਪੱਖੀ ਅਤੇ ਸਵੈ-ਭਰੋਸਗੀ ਵਾਲੀ ਬਿਰਤੀ ਸਿਹਤਮੰਦ ਮਾਨਸਿਕਤਾ ਕਹਿਲਾਵੇਗੀ। ਗੁਰਮੱਤ ਮਨੁੱਖ ਨੂੰ ਸਿਹਤਮੰਦ ਮਾਨਸਿਕਤਾ ਪਰਦਾਨ ਕਰਦੀ ਹੈ ਜਾਂ ਇਸ ਨੂੰ ਇਉਂ ਕਹਿ ਲਵੋ ਕਿ ਗੁਰਮੱਤ ਤੇ ਅਧਾਰਿਤ ਜੀਵਨ-ਜਾਚ ਅਪਣਾਉਣ ਵਾਲਾ ਵਿਅਕਤੀ ਕਦੀ ਵੀ ਬਿਮਾਰ ਮਾਨਸਿਕਤਾ ਦਾ ਸ਼ਿਕਾਰ ਨਹੀਂ ਹੋਵੇਗਾ।

## ਸਿਖ-ਮਾਨਸਿਕਤਾ

ਸਿਖ-ਮਾਨਸਿਕਤਾ ਦਾ ਅਰਥ ਹੈ ਕਿ ਸਿਖ ਕੌਮ ਦਾ ਹਿੱਸਾ ਹੁੰਦੇ ਹੋਏ ਅਸੀਂ ਕਿਹੋ ਜਿਹੀ ਮਾਨਸਿਕਤਾ ਦਾ ਪ੍ਰਗਟਾਵਾ ਕਰਦੇ ਹਾਂ। ਉਂਜ ਸਿਖ-ਮਾਨਸਿਕਤਾ ਦੇ ਰੰਗ ਬੜੇ ਨਿਰਾਲੇ ਹਨ। ਇਸ ਦੇ ਬਾਰੇ ਬਹੁਤ ਵਿਸਥਾਰ ਵਿਚ ਲਿਖਿਆ ਜਾ ਸਕਦਾ ਹੈ ਪਰੰਤੂ ਇੱਥੇ ਸਿਖ-ਮਾਨਸਿਕਤਾ ਦੇ ਉਹ ਪਹਿਲੂ ਹੀ ਵਿਚਾਰੇ ਜਾ ਸਕਣਗੇ ਜਿਹੜੇ ਅਖੌਤੀ ਅਕਾਲ-ਤਖਤ ਵਿਵਸਥਾ ਦੇ ਸੰਦਰਭ ਸਬੰਧੀ ਪ੍ਰਸੰਗਕ ਹਨ। ਸਿੱਖਾਂ ਕੋਲ ਇਤਹਾਸਿਕ ਅਤੇ ਦਾਰਸ਼ਨਿਕ ਪੱਖੋਂ ਇਕ ਲਾਸਾਨੀ ਧਾਰਮਿਕ ਵਿਰਸਾ ਹੈ ਪਰੰਤੂ ਲੰਬੇ ਸਮੇਂ ਤੋਂ ਲੈ ਕੇ ਸਿਖ-ਮਾਨਸਿਕਤਾ ਉਸ ਵਿਰਸੇ ਦੀ ਅਨੁਸਾਰੀ ਨਹੀਂ ਰਹੀ। ਵਿਅਕਤੀਗਤ ਪੱਧਰ ਤੇ ਸਿਖ ਲੋਕ ਗੁਰਮੱਤ ਅਨੁਸਾਰ ਆਦਰਸ਼ਕ ਜੀਵਨ-ਜਾਚ ਅਪਣਾਉਣ ਪ੍ਰਤੀ ਬਿਲਕੁਲ ਵੀ ਗੰਭੀਰ ਨਹੀ। ਆਮ ਕਰਕੇ ਹਰ ਕੋਈ ਦੂਸਰੇ ਨੂੰ ਇਸ ਸਬੰਧੀ ਸਿਖਿਆ ਤਾਂ ਦਿੰਦਾ ਹੈ ਪਰੰਤੂ ਆਪਣੇ ਲਈ ਉਹ ਕਦਮ-ਕਦਮ ਤੇ ਛੋਟਾਂ ਦਾ ਹੱਕ ਮੰਗਦਾ ਹੈ। ਆਪਣੇ ਜੀਵਨ ਨੂੰ ਸੰਪੂਰਨ ਤੌਰ ਤੇ ਗੁਰਮੱਤ ਅਨੁਸਾਰ ਨਿਭਾਉਣ ਵਾਲੇ ਸਿਖ ਬਹੁਤ ਘਟ ਗਿਣਤੀ ਵਿਚ ਮਿਲਣਗੇ। ਕੋਈ ਵਿਰਲਾ-ਟਾਵਾਂ ਹੀ ਅਜਿਹਾ ਸਿਖ ਹੋਵੇਗਾ ਜੋ ਹਉਮੇ ਦਾ ਸ਼ਿਕਾਰ ਨਾ ਹੋਵੇ। ਬਹੁਗਿਣਤੀ ਵਿਚ ਸਿਖ ਫੋਕੀਆਂ ਅਤੇ ਮਨਮੱਤੀ ਰਹੁ-ਰੀਤਾਂ ਵਿਚ ਫਸੇ ਹੋਏ ਹਨ ਅਤੇ ਨਾਲ ਹੀ ਜਨਤਕ ਵਿਖਾਵੇ ਵਾਲੇ ਕਰਮ-ਕਾਂਡਾਂ ਵਿਚ ਹਿੱਸਾ ਲੈਣ ਲਈ ਵੀ ਤੱਤਪਰ ਰਹਿੰਦੇ ਹਨ। ਉਹ

ਕਰਾਮਾਤੀ ਸਾਖੀਆਂ ਅਤੇ ਮਿੱਥਾਂ ਵਿਚ ਪੂਰਾ ਯਕੀਨ ਰੱਖਦੇ ਹਨ (ਭਾਵੇਂ ਕਿ ਗੁਰਮੱਤ ਸਿਧਾਂਤ ਕਰਾਮਾਤ ਅਤੇ ਮਿੱਥ ਦਾ ਖੰਡਨ ਕਰਦਾ ਹੈ) ਅਤੇ ਸ਼ਰਧਾ ਵੱਸ ਝੂਠ ਨੂੰ ਵੀ ਸੱਚ ਮੰਨਣ ਤੋਂ ਗੁਰੇਜ਼ ਨਹੀਂ ਕਰਦੇ। ਉਹ ਬਹੁਤਾ ਕਰਕੇ **ਪਵਿੱਤਰ** ਗ੍ਰੰਥ ਅੱਗੇ ਮੱਥਾ ਇਸ ਲਈ ਟੇਕਦੇ ਹਨ ਕਿ ਉਹਨਾਂ ਦੀ ਕਿਸੇ ਪਦਾਰਥਕ ਪਰਾਪਤੀ ਲਈ ਅਰਦਾਸ ਸੁਣੀ ਜਾਵੇਗੀ ਜਾਂ ਫਿਰ ਆਲੇ-ਦੁਆਲੇ ਵਿਚ ਉਹਨਾਂ ਦੀ ਸਿੱਖੀ-ਸ਼ਰਧਾ ਦਾ ਭਰਮ-ਭਾ ਬਣਿਆਂ ਰਹੇਗਾ (ਉਂਜ ਬਹੁਤੇ ਸਿਖ ਲੋਕ ਮੰਦਰਾਂ ਜਾਂ ਡੇਰਿਆਂ ਤੇ ਵੀ ਹਾਜ਼ਰੀ ਲੁਆ ਆਉਂਦੇ ਹਨ ਅਤੇ ਇਹਨਾਂ ਵਿਚ ਕਈ ਅੰਮ੍ਰਿਤਧਾਰੀ ਸਿੰਘ-ਸਿੰਘਣੀਆਂ ਵੀ ਸ਼ਾਮਲ ਹੁੰਦੇ ਹਨ)। ਗੁਰਬਾਣੀ ਦਾ ਕੀ ਸੰਦੇਸ਼ ਹੈ, ਇਸ ਵਿਚਾਰ ਨਾਲ ਉਹਨਾਂ ਤਾ ਸਰੋਕਾਰ ਘਟ ਹੀ ਹੁੰਦਾ ਹੈ। ਪਰੰਤੂ ਸਮੂਹਿਕ ਪੱਧਰ ਤੇ ਸਿਖ ਬੜੇ ਹੀ ਸੰਵੇਦਨਸ਼ੀਲ ਹਨ। ਜੇਕਰ ਉਹਨਾਂ ਨੂੰ ਇਹ ਸੋ ਮਿਲ ਜਾਵੇ ਕਿ ਸਿੱਖੀ ਨੂੰ ਖਤਰਾ ਪੈਦਾ ਹੋ ਗਿਆ ਹੈ ਤਾਂ ਉਹ ਭਾਵੁਕ ਹੋ ਕੇ ਬਿਨਾਂ ਕਾਰਨ ਜਾਣੇ ਝੱਟ ਹੀ ਤਲਵਾਰਾਂ ਸੂਤ ਲੈਂਦੇ ਹਨ। ਸਿੱਖਾਂ ਦੀ ਦੂਸਰੀ ਸਮੂਹਿਕ ਪਰਵਿਰਤੀ ਅੰਨੀਂ ਸ਼ਰਧਾ ਦੀ ਹੈ ਭਾਵ ਸਿਖ ਪੂਰੇ ਲਾਈ-ਲੱਗ ਹਨ ਅਤੇ ਕਿਸੇ ਵੀ ਵਸਤੂ ਜਾਂ ਅਸਥਾਨ ਦੇ ਨਾਲ ਸਿਖ ਗੁਰੂਆਂ ਦਾ ਨਾਮ ਜੋੜ ਦਿੱਤੇ ਜਾਣ ਤੇ ਉਹ ਉਸ ਦੇ ਅੱਗੇ ਮੱਥੇ ਰਗੜਨ ਲੱਗ ਪੈਂਦੇ ਹਨ (ਉਦਾਹਰਨਾਂ ਲਈ ਵੇਖੋ ਹੱਥਲੀ ਪੁਸਤਕ ਦਾ ਪੰਨਾਂ 68)। ਅਜਿਹੀ ਸਥਿਤੀ ਵਿਚ ਉਹ ਸਹੀ ਇਤਹਾਸਿਕ ਪਿਛੋਕੜ, ਤਰਕ ਜਾਂ ਗੁਰਮੱਤ ਦੀ ਕਸਵੱਟੀ ਰਾਹੀਂ ਹੋ ਸਕਦੀ ਪਰਖ ਨੂੰ ਕੋਈ ਮਹੱਤਵ ਨਹੀਂ ਦੇਣਗੇ। ਤੀਸਰੇ ਨੰਬਰ ਤੇ ਸਿਖ ਆਪਣੇ ਮੱਤ ਪ੍ਰਤੀ ਬਣ ਚੁੱਕੀਆਂ ਧਾਰਨਾਵਾਂ ਅਤੇ ਪਰੰਪਰਾਵਾਂ ਨੂੰ ਛੱਡਣਾ ਨਹੀਂ ਚਾਹੁੰਦੇ ਭਾਵੇਂ ਕਿ ਉਹ ਜਿੰਨੀਆਂ ਮਰਜ਼ੀ ਗੁਰਮੱਤ ਦੇ ਵਿਰੁਧ ਜਾਂਦੀਆਂ ਹੋਣ। ਗੁਲਾਮ-ਮਾਨਸਿਕਤਾ ਦੇ ਧਾਰਨੀ ਬਣ ਗਏ ਹੋਣ ਕਰ ਕੇ ਉਹ ਅਜਿਹੀਆਂ ਮਨਮੱਤੀ ਧਾਰਨਾਵਾਂ ਅਤੇ ਪਰੰਪਰਾਵਾਂ ਨੂੰ ਚੰਬੜੇ ਰਹਿਣ ਵਿਚ ਹੀ ਸੰਤੁਸ਼ਟੀ ਪਰਾਪਤ ਕਰਦੇ ਹਨ। ਚੌਥਾ, ਸਿਖ ਲੋਕ ਆਪਣੇ ਧਰਮ ਵਿਚੋਂ ਛੇਕੇ ਜਾਣ ਤੋਂ ਬਹੁਤ ਡਰਦੇ ਹਨ ਹਾਲਾਂਕਿ ਸਿਖ ਮੱਤ ਵਿਚ 'ਛੇਕ ਦੇਣ' ਦਾ ਕੋਈ ਨਿਯਮ ਮੌਜੂਦ ਹੀ ਨਹੀਂ ਐਨ ਉੱਸੇ ਤਰ੍ਹਾਂ ਜਿਵੇਂ ਕਿਸੇ ਨੂੰ ਮਾਨਸਿਕ ਦਬਾ ਹੇਠ ਜਾਂ ਉਂਜ ਹੀ ਜ਼ਬਰਦਸਤੀ ਨਾਲ ਸਿਖ ਮੱਤ ਵਿਚ ਸ਼ਾਮਲ ਨਹੀਂ ਕੀਤਾ ਜਾਂਦਾ। (ਕਿਸੇ ਨੂੰ ਉਸ ਦੇ ਧਾਰਮਿਕ ਭਾਈਚਾਰੇ ਵਿੱਚੋਂ ਛੇਕ ਦੇਣਾ ਉਂਜ ਵੀ ਉਸ ਦੇ ਬੁਨਿਆਦੀ ਹੱਕ ਖੋਹ ਲੈਣ ਦੇ ਬਰਾਬਰ ਹੈ ਜਿਸ ਸਬੰਧੀ ਕਾਨੂੰਨੀ ਕਾਰਵਾਈ ਵੀ ਹੋ ਸਕਦੀ ਹੈ।)

ਇੱਥੇ ਅਜੋਕੇ ਸਿਖ ਵਿਦਵਾਨਾ ਦਾ ਵੀ ਜ਼ਿਕਰ ਕਰਨਾ ਬਣਦਾ ਹੈ ਜਿਹਨਾਂ ਦੀ ਮਾਨਸਿਕਤਾ ਸਮੂਹਿਕ ਪੱਧਰ ਤੇ ਵਿਅਕਤ ਹੁੰਦੀ (objective)ਗਿਣੀ ਜਾਣੀ ਚਾਹੀਦੀ ਹੈ ਪਰੰਤੂ ਕਈ ਸੱਜਣ ਆਪਣੇ-ਆਪ ਨੂੰ ਵਿਦਵਾਨਾ ਦੀ ਸ਼੍ਰੇਣੀ ਵਿਚ ਸ਼ਾਮਲ ਕਰ ਕੇ ਵੀ ਵਿਅਕਤੀਗਤ (subjective) ਪ੍ਰਗਟਾਵੇ ਵੱਲ ਵਧੇਰੇ ਰੁਚਿਤ ਰਹਿੰਦੇ ਹਨ। ਬਹੁਤੇ ਸਿਖ ਵਿਦਵਾਨ ਸਿੱਖੀ ਵਿਚ ਆਏ ਨਿਘਾਰ ਅਤੇ ਸਿੱਖੀ ਨੂੰ ਦੁਸ਼ਮਣਾਂ ਤੋਂ ਖਤਰੇ ਸਬੰਧੀ ਖੂਬ ਵਾ-ਵੇਲਾ ਕਰਦੇ ਹਨ ਪਰੰਤੂ ਉਹ ਆਪ ਅੱਗੇ ਆ

ਕੇ ਵਿਵਹਾਰਕ ਤੌਰ ਤੇ ਕੁਝ ਨਹੀਂ ਕਰਨਾ ਚਾਹੁੰਦੇ। ਉਹ ਸਿਖ ਮੱਤ ਪ੍ਰਤੀ ਕਿਸੇ ਨਵੇਂ ਮਸਲੇ ਨੂੰ ਉੱਠਣ ਨਹੀਂ ਦੇਣਾ ਚਾਹੁੰਦੇ ਭਾਵੇਂ ਉਹ ਕਿੰਨਾਂ ਵੀ ਮਹੱਤਵਪੂਰਨ ਕਿਉਂ ਨਾ ਹੋਵੇ; ਅਖੇ, "ਪਹਿਲਾਂ ਹੀ ਬੜੇ ਮਸਲੇ ਹਨ"। ਉਹ ਸਿਖ ਮੱਤ ਵਿਚ ਸਥਾਪਤ ਹੋ ਚੁੱਕੀਆ ਮਨਮੱਤੀ ਵਿਵਸਥਾਵਾਂ ਨੂੰ ਬਦਲਣ ਦਾ ਸਖਤੀ ਨਾਲ ਵਿਰੋਧ ਕਰਦੇ ਹਨ; ਅਜਿਹੀਆਂ ਵਿਵਸਥਾਵਾਂ ਦੀ ਮਾਨਤਾ ਬਣਾਈ ਰੱਖਣ ਲਈ ਉਹ 'ਪੰਥ-ਪ੍ਰਵਾਨਿਕਤਾ' ਦੀ ਦਲੀਲ ਪੇਸ਼ ਕਰ ਦਿੰਦੇ ਹਨ। ਉਹ ਸਿਖ ਮੱਤ ਦੇ ਗੰਭੀਰ ਮਸਲਿਆਂ ਬਾਰੇ ਜਨਤਕ ਤੌਰ ਤੇ ਵਿਚਾਰ-ਚਰਚਾ ਕਰਨ ਦੇ ਹੱਕ ਵਿਚ ਨਹੀਂ। ਉਹ ਗੁਰਮੱਤ, ਤੱਥ, ਸੱਚ ਅਤੇ ਤਰਕ ਤੇ ਅਧਾਰਿਤ ਗੱਲ ਕਰਨ ਵਾਲੇ ਆਪਣੇ ਹੀ ਸਾਥੀਆਂ ਨੂੰ 'ਕਾਮਰੇਡ' ਅਤੇ 'ਨਾਸਤਿਕ' ਦੇ ਖਿਤਾਬ ਪਰਦਾਨ ਕਰਨ ਵਿਚ ਖ਼ੁਸ਼ੀ ਲੈਂਦੇ ਹਨ ਅਤੇ ਹਰ ਹੱਥ-ਕੰਡਾ ਵਰਤਦੇ ਹੋਏ ਉਹਨਾਂ ਦਾ ਡੱਟਵਾਂ ਵਿਰੋਧ ਕਰਦੇ ਰਹਿੰਦੇ ਹਨ। ਉਂਜ ਉਹਨਾਂ ਵਿਚੋਂ ਬਹੁਤਿਆਂ ਦੀ ਆਪਣੀ ਲੇਖਣੀ ਹਲਕੀ ਪੱਤਰਕਾਰੀ ਦੇ ਪੱਧਰ ਦੀ ਹੀ ਹੁੰਦੀ ਹੈ। ਬਹੁਤੇ ਵਿਦਵਾਨ ਆਪਣੇ ਵਿਚਾਰਾਂ ਦੇ ਵਿਰੋਧ ਵਿਚ ਦਿੱਤੀ ਕਿਸੇ ਦਲੀਲ ਨੂੰ ਸੁਣਨ ਵਾਸਤੇ ਤਿਆਰ ਹੀ ਨਹੀਂ ਹੁੰਦੇ, ਤਰਕ ਦੇ ਅਧਾਰ ਤੇ ਅਜਿਹੀ ਦਲੀਲ ਦਾ ਉਤੱਰ ਦੇਣਾ ਤਾਂ ਦੂਰ ਦੀ ਗੱਲ ਹੈ। ਇਸ ਤਰ੍ਹਾ ਹਰ ਸਿਖ ਵਿਦਵਾਨ ਆਪਣੀ ਹੀ ਡੁੱਗ-ਡੁੱਗੀ ਵਜਾਉਣ ਵਿਚ ਮਸਤ ਹੈ। ਕਈ ਕਹਿੰਦੇ-ਕਹਾਉਂਦੇ ਸਿਖ ਵਿਦਵਾਨ ਆਪਣੇ 'ਵਿਰੋਧੀਆਂ' ਲਈ ਗਾਲੀ-ਗਲੋਚ ਦੀ ਭਾਸ਼ਾ ਤੇ ਵੀ ਉੱਤਰ ਆਉਂਦੇ ਹਨ। ਕੁਝ ਇਹੋ ਜਿਹੇ ਵੀ ਹਨ ਜਿਹਨਾਂ ਦੀਆਂ ਧਾਰਨਾਵਾਂ ਤਰਕਹੀਣ ਅਤੇ ਮਨਮੱਤੀ ਸਾਬਤ ਹੋ ਜਾਣ ਤੇ ਵੀ ਉਹ ਢੀਠਪੁਣੇ ਦੇ ਵੱਸ ਉਹਨਾਂ ਨੂੰ ਆਪਣੀਆਂ ਲਿਖਤਾਂ ਵਿਚ ਦੁਹਰਾਉਂਦੇ ਰਹਿੰਦੇ ਹਨ। ਕੁਝ ਵਿਦਵਾਨ ਕਿਸੇ ਹੋਰ ਲੇਖਕ ਦੀ ਚੰਗੀ ਲਿਖਤ ਨੂੰ ਜਰ ਨਹੀਂ ਸਕਦੇ ਅਤੇ ਈਰਖਾ-ਵੱਸ ਐਵੇਂ ਹੀ ਉਸ ਲੇਖਕ ਦਾ ਵਿਰੋਧ ਕਰਨਾ ਸ਼ੁਰੂ ਕਰ ਦਿੰਦੇ ਹਨ। ਕੁੱਲ ਮਿਲਾ ਕੇ, ਬਹੁਤੇ 'ਸਿਖ' ਵਿਦਵਾਨਾਂ ਦੀ ਵਿਅਕਤੀਗਤ ਅਤੇ ਸਮੂਹਿਕ ਦੋਵਾਂ ਪੱਧਰਾਂ ਤੇ ਮਾਨਸਿਕਤਾ ਪਿਛਾਂਹ-ਖਿੱਚੂ ਕਿਸਮ ਦੀ ਹੈ ਅਤੇ ਇਹ ਵਿਆਪਕ ਤੌਰ ਤੇ ਜਾਗਰੂਕਤਾ ਨੂੰ ਰੱਦ ਕਰਦੀ ਹੈ। ਪਿਛਾਂਹ-ਖਿੱਚੂ ਮਾਨਸਿਕਤਾ ਦਾ ਅਰਥ ਹੈ ਬਿਮਾਰ ਮਾਨਸਿਕਤਾ ਅਤੇ ਬਿਮਾਰ ਮਾਨਸਿਕਤਾ ਗੁਰਮੱਤ ਦੀ ਅਨੁਸਾਰੀ ਨਹੀਂ ਕਹੀ ਜਾ ਸਕਦੀ। ਦੂਸਰੇ ਪਾਸੇ ਗੁਰਮੱਤ ਰਾਹੀਂ ਬਿਮਾਰ ਮਾਨਸਿਕਤਾ ਦਾ ਇਲਾਜ ਕੀਤਾ ਜਾਣਾ ਵੀ ਸੰਭਵ ਹੈ।

ਹੁਣ ਅਸੀਂ ਸਿਖ-ਮਾਨਸਿਕਤਾ ਦੇ ਸੰਦਰਭ ਵਿਚ ਅਖੌਤੀ ਅਕਾਲ-ਤਖਤ ਵਿਵਸਥਾ ਬਾਰੇ ਅਤੇ ਅਖੌਤੀ ਅਕਾਲ-ਤਖਤ ਵਿਵਸਥਾ ਦੇ ਸੰਦਰਭ ਵਿਚ ਸਿਖ-ਮਾਨਸਿਕਤਾ ਬਾਰੇ ਵਿਚਾਰ ਕਰਾਂਗੇ।

## ਉਤਪੱਤੀ

ਅਖੌਤੀ 'ਅਕਾਲ ਤਖਤ' ਵਿਵਸਥਾ ਸਿਖ ਮੱਤ ਨਾਲ ਸਬੰਧਤ ਮਿਥਹਾਸ ਦਾ ਅਹਿਮ ਹਿੱਸਾ ਹੈ। ਇਸ ਦਾ ਕੋਈ ਤੱਥ-ਅਧਾਰਿਤ ਇਤਹਾਸਿਕ ਪਿਛੋਕੜ ਮੌਜੂਦ ਨਹੀਂ। ਸਿਖ ਮੱਤ ਦੇ ਇਤਹਾਸ ਦੀ ਫੋਲਾ-ਫਾਲੀ ਤੋਂ ਇਹ ਸਚਾਈ ਤਾਂ ਸਾਹਮਣੇ

ਆਉਂਦੀ ਹੈ ਕਿ ਛੇਵੇਂ ਗੁਰੂ ਨੇ ਸਿਖ ਮੱਤ ਵਿਚ ਮੀਰੀ ਦਾ ਪੱਖ ਉਜਾਗਰ ਕਰਨ ਹਿਤ ਗੁਰਗੱਦੀ ਗ੍ਰਹਿਣ ਕਰਨ ਦੇ ਸਮੇਂ ਤੋਂ ਲੈ ਕੇ ਹੀ ਬਾਦਸ਼ਾਹੀ ਜੀਵਨ-ਜਾਚ ਅਪਣਾ ਲਈ ਸੀ ਜਿਸ ਨਾਲ ਮਨੁੱਖੀ ਹੱਕਾਂ ਦੀ ਬਹਾਲੀ-ਰਖਵਾਲੀ ਲਈ ਹਥਿਆਰਬੰਦ ਸੰਘਰਸ਼ ਦਾ ਤਰੀਕਾ ਵੀ ਅਖਤਿਆਰ ਕੀਤਾ ਜਾ ਸਕਦਾ। ਅਜਿਹੀ ਜੀਵਨ-ਜਾਚ ਲਈ ਬਾਕੀ ਅੰਸ਼ਾਂ ਦੇ ਨਾਲ-ਨਾਲ ਇਕ ਤਖਤ ਦਾ ਹੋਣਾ ਵੀ ਜ਼ਰੂਰੀ ਸੀ। ਇਸ ਮਨੋਰਥ ਲਈ ਛੇਵੇਂ ਗੁਰੂ ਨੇ ਅੰਮ੍ਰਿਤਸਰ ਵਿਖੇ ਦਰਬਾਰ ਸਾਹਿਬ ਭਵਨ ਦੇ ਸਾਹਮਣੇ ਕਰ ਕੇ ਇਕ ਥੜ੍ਹਾ ਤਾਂ ਉਸਾਰਿਆ ਸੀ ਪਰੰਤੂ ਉਹਨਾਂ ਨੇ ਥੜ੍ਹੇ ਅਤੇ ਆਪਣੇ ਸਿੰਘਾਸਣ ਲਈ ਨਾਮ ਅਕਾਲ-ਤਖਤ ਨਾਮ ਦੀ ਵਰਤੋਂ ਨਹੀਂ ਕੀਤੀ ਸੀ। ਛੇਵੇਂ ਗੁਰੂ ਨੇ ਆਪਣਾ ਟੀਚਾ ਸਫਲਤਾ ਨਾਲ ਪਰਾਪਤ ਕੀਤਾ ਅਤੇ ਉਹਨਾਂ ਨੇ 1635 ਈਸਵੀ ਵਿਚ ਕੀਰਤਪੁਰ ਵਿਖੇ ਆਪਣਾ ਪੱਕਾ ਟਿਕਾਣਾ ਬਣਾ ਲਿਆ। ਉਸ ਦੌਂ ਪਿੱਛੋਂ ਉਹ ਕਦੀ ਵੀ ਅੰਮ੍ਰਿਤਸਰ ਵਿਖੇ ਨਹੀਂ ਆਏ। ਸਤਾਰ੍ਹਵੀਂ ਸਦੀ ਈਸਵੀ ਦੇ ਅੱਧ ਤੋਂ ਲੈ ਕੇ ਸਮੇਂ ਦੀ ਹਕੂਮਤ ਦੇ ਆਦੇਸ਼ ਅਧੀਨ ਅੰਮ੍ਰਿਤਸਰ ਦੇ ਸਿਖ-ਅਸਥਾਨਾਂ ਦਾ ਪ੍ਰਬੰਧ ਦੋਖੀਆਂ ਦੇ ਹੱਥ ਚਲਾ ਗਿਆ ਅਤੇ ਉਹਨਾਂ ਨੇਂ ਸਿਖ ਗੁਰੂਆਂ ਦਾ ਇੱਥੇ ਪਧਾਰਨਾ ਵੀ ਅਸੰਭਵ ਕਰ ਦਿੱਤਾ। ਇੱਸੇ ਸਮੇ ਦੌਰਾਨ ਛੇਵੇਂ ਗੁਰੂ ਦਾ ਤਖਤ-ਅਸਥਾਨ (ਥੜ੍ਹਾ ਅਤੇ ਸਿੰਘਾਸਣ) ਅਲੋਪ ਹੋ ਗਿਆ ਅਤੇ ਉਸ ਦੀ ਜਗਹ ਤੇ ਦੋਖੀਆਂ ਵੱਲੋਂ ਇਕ ਦੋ-ਮੰਜ਼ਿਲਾ ਇਮਾਰਤ ਉਸਾਰ ਦਿੱਤੀ ਗਈ। ਉਨ੍ਹੀਵੀਂ ਸਦੀ ਈਸਵੀ ਦੇ ਅੱਧ ਦੇ ਨੇੜੇ ਜਾ ਕੇ ਕਿਸੇ ਦੋਖੀ ਧਿਰ ਵੱਲੋਂ ਲਿਖੀ ਗਈ ਬਿੱਪਰਵਾਦੀ ਮਨਮੱਤਾਂ ਭਰੀ ਪੁਸਤਕ '**ਗੁਰਬਿਲਾਸ ਪਾਤਸ਼ਾਹੀ 6**' ਵਿਚ ਛੇਵੇਂ ਗੁਰੂ ਵੱਲੋਂ ਸਥਾਪਤ ਕੀਤੇ ਗਏ ਤਖਤ-ਅਸਥਾਨ ਦਾ ਨਾਮ ਬ੍ਰਾਹਮਣਵਾਦੀ ਰੰਗਤ ਦੀ ਮਿਥਹਾਸਿਕ ਕਹਾਣੀ ਰਾਹੀਂ ਵਿਸ਼ਨੂੰ ਦੇਵਤੇ ਵੱਲੋਂ ਸਾਕਾਰ ਰੂਪ ਵਿਚ ਪਰਗਟ ਹੋ ਕੇ ਅਕਾਲ-ਤਖਤ ਰਖਿੱਆ ਗਿਆ ਦਰਸਾਇਆ ਗਿਆ। ਇੱਸੇ ਸਮੇਂ ਇਹ ਝੂਠਾ ਪਰਚਾਰ ਵੀ ਜਾਰੀ ਰਿਹਾ ਕਿ ਅਲੋਪ ਹੋਏ ਤਖਤ ਦੀ ਜਗਹ ਤੇ ਨਜ਼ਰ ਆਉਂਦੀ ਬੁੰਗੇ ਦੀ ਇਮਾਰਤ ਨੂੰ ਛੇਵੇਂ ਗੁਰੂ ਨੇ ਆਪ ਬਣਵਾਇਆ ਸੀ। ਛੇਵੇਂ ਗੁਰੂ ਦੇ ਸਥਾਪਤ ਕੀਤੇ ਗਏ ਤਖਤ-ਅਸਥਾਨ ਨੂੰ ਅਲੋਪ ਕਰ ਦੇਣ ਦੀ ਕਾਰਵਾਈ ਤੇ ਪਰਦਾ ਪਾਉਣ ਲਈ ਇਹ ਦਾਵਾ ਕੀਤਾ ਜਾਂਦਾ ਰਿਹਾ ਕਿ ਉਨ੍ਹੀਵੀਂ ਸਦੀ ਈਸਵੀ ਵਿਚ ਅਕਾਲ-ਬੁੰਗਾ ਕਰ ਕੇ ਜਾਣੀ ਗਈ ਇਹ ਇਮਾਰਤ ਹੀ ਛੇਵੇਂ ਗੁਰੂ ਦਾ ਤਖਤ ਸੀ ਜਿਸ ਦੇ ਫਲਸਰੂਪ ਲਾਈ-ਲੱਗ ਸਿਖ ਸ਼ਰਧਾਲੂਆਂ ਨੇ ਅਕਾਲ ਬੁੰਗੇ ਵਿਚ ਵੀ ਸ਼ਰਧਾ ਬਣਾ ਲਈ। ਉਹਨਾਂ ਦੀ ਅੰਨੀਂ ਸ਼ਰਧਾ ਨੂੰ ਧਿਆਨ ਵਿਚ ਰੱਖਦੇ ਹੋਏ ਉਨ੍ਹੀਵੀਂ ਸਦੀ ਈਸਵੀ ਦੇ ਅੰਤ ਤੇ ਜਾ ਕੇ ਅਕਾਲ ਬੁੰਗੇ ਨੂੰ ਗੁਰਦੁਆਰਾ ਬਣਾ ਦਿੱਤਾ ਗਿਆ। ਫਿਰ ਇਸ ਗੁਰਦੁਆਰੇ ਦੇ ਨਾਮ ਦੇ ਨਾਲ 'ਤਖਤ' ਸ਼ਬਦ ਵੀ ਜੋੜਨਾ ਸ਼ੁਰੂ ਕਰ ਦਿੱਤਾ ਗਿਆ ਅਤੇ ਇਸ ਤੋਂ ਅੱਗੇ 1926 ਈਸਵੀ ਵਿਚ 'ਗੁਰਦੁਆਰਾ' ਸ਼ਬਦ ਅਲੋਪ ਕਰਕੇ ਸਿੱਧਾ ਹੀ 'ਸ੍ਰੀ ਅਕਾਲ ਤਖਤ ਸਾਹਿਬ' ਪਰਗਟ ਕਰ ਦਿੱਤਾ ਗਿਆ ਅਤੇ ਸਿੱਖ ਸ਼ਰਧਾਲੂ 'ਧੰਨ-ਧੰਨ' ਕਰ ਉੱਠੇ। ਸੋ ਅਖੌਤੀ 'ਅਕਾਲ-ਤਖਤ' ਦੀ ਉਤਪੱਤੀ ਲਈ ਜਿੱਥੇ

ਦੋਖੀ ਧਿਰਾਂ ਜ਼ਿੰਮੇਵਾਰ ਹਨ ਉੱਥੇ ਇਸ ਲਈ ਸਿੱਖਾਂ ਦੀ ਅੰਨੀਂ ਸ਼ਰਧਾ ਵਾਲੀ ਅਤੇ ਲਾਈ-ਲੱਗ ਹੋਣ ਦੀ ਮਾਨਸਿਕਤਾ ਵੀ ਉਤਨੀ ਹੀ ਜ਼ਿੰਮੇਵਾਰ ਸਾਬਤ ਹੁੰਦੀ ਹੈ।

**ਸਥਾਪਤੀ**

ਅਖੌਤੀ ਅਕਾਲ-ਤਖਤ ਵਿਵਸਥਾ ਦੀ ਸਥਾਪਤੀ ਲਈ ਤਾਂ ਸਿਖ-ਮਾਨਸਿਕਤਾ ਸਿੱਧੀ ਹੀ ਜ਼ਿੰਮੇਵਾਰ ਹੈ। ਜਦੋਂ ਕੋਈ ਵਿਵਸਥਾ ਪੰਥ-ਪ੍ਰਵਾਨਿਤ ਹੋ ਜਾਂਦੀ ਹੈ ਤਾਂ ਸਿਖ ਕੌਮ ਉਸ ਨੂੰ ਘੁੱਟ ਕੇ ਜੱਫਾ ਮਾਰ ਲੈਂਦੀ ਹੈ ਭਾਵੇਂ ਉਹ ਵਿਵਸਥਾ ਕਿੰਨੀ ਵੀ ਮਨਮੱਤੀ ਕਿਸਮ ਦੀ ਹੋਵੇ। ਸਿਖ ਗੁਰੂਆਂ ਦੇ ਨਾਮ ਤੇ ਮਸ਼ਹੂਰ ਕਰ ਦਿੱਤੀ ਗਈ 'ਅਕਾਲ-ਤਖ਼ਤ' ਵਿਵਸਥਾ ਦੇ ਇਤਹਾਸਿਕ ਪਿਛੋਕੜ ਵਿਚ ਤਾਂ ਕਿਸੇ ਨੇ ਕੀ ਜਾਣਾ ਸੀ ਸਗੋਂ ਇਸ ਦੇ ਨਾਲ ਮਨਘੜਤ ਕਹਾਣੀਆਂ ਜੋੜ ਦਿੱਤੀਆਂ ਜਾਂਦੀਆਂ ਰਹੀਆਂ ਹਨ। ਪਹਿਲੀ ਕਹਾਣੀ (ਪੁਸਤਕ '**ਗੁਰਬਿਲਾਸ ਪਾਤਸ਼ਾਹ 6**' ਰਾਹੀਂ) ਤਾਂ ਇਹ ਪਰਚਲਤ ਹੋਈ ਕਿ ਤਖਤ ਦਾ ਥੜ੍ਹਾ ਉਸਾਰਨ ਵੇਲੇ ਛੇਵੇਂ ਗੁਰੂ ਖ਼ੁਦ ਅਤੇ ਉਹਨਾਂ ਨਾਲ ਕੇਵਲ ਬਾਬਾ ਬੁੱਢਾ ਅਤੇ ਭਾਈ ਗੁਰਦਾਸ ਸ਼ਾਮਲ ਸਨ ਅਤੇ ਉਹਨਾਂ ਤੋਂ ਇਲਾਵਾ ਕਿਸੇ ਹੋਰ ਨੂੰ ਇਸ ਕਾਰਜ ਵਿਚ ਸ਼ਾਮਲ ਹੋਣ ਦੀ ਆਗਿਆ ਨਹੀਂ ਦਿੱਤੀ ਗਈ ਸੀ। ਇਹ ਕਹਾਣੀ ਘੜਨ ਵਾਲਿਆਂ ਨੂੰ ਇਸ ਗੱਲ ਦਾ ਖਿਆਲ ਨਹੀਂ ਰਿਹਾ ਕਿ ਅਸਲੀ ਤਖਤ ਥੜ੍ਹਾ-ਨੁਮਾ ਚਬੂਤਰਾ ਨਹੀਂ ਹੁੰਦਾ ਸਗੋਂ ਇਸ ਥੜ੍ਹੇ ਦੇ ਉੱਤੇ ਰੱਖਿਆ ਹੋਇਆ ਇੱਕੋ ਸ਼ਖਸ ਦੇ ਬੈਠਣ ਵਾਲਾ (one-seater) ਚੌਕੀ-ਨੁਮਾ ਜਾਂ ਸੋਫਾ-ਨੁਮਾ ਆਸਣ ਹੁੰਦਾ ਹੈ। ਇਸ ਲਈ ਉਹ ਇਹ ਦੱਸਣਾ ਭੁੱਲ ਗਏ ਕਿ ਛੇਵੇਂ ਗੁਰੂ ਦੇ ਸਿੰਘਾਸਣ ਨੂੰ ਤਿਆਰ ਕਰਨ ਵਿਚ ਕੌਣ-ਕੌਣ ਸ਼ਾਮਲ ਸਨ ਅਤੇ ਇਹ ਵੀ ਕਿ ਗੁਰੂ ਦੇ ਅੰਮ੍ਰਿਤਸਰ ਤੋਂ ਚਲੇ ਜਾਣ ਬਾਦ ਉਹਨਾਂ ਦੇ ਉਸ ਸਿੰਘਾਸਣ ਦਾ ਕੀ ਬਣਿਆਂ। ਦੂਸਰੇ ਪਾਸੇ ਇਕ ਹੋਰ ਕਿਸਮ ਦੀ ਕਹਾਣੀ ਘੜੀ ਗਈ ਕਿ ਛੇਵੇਂ ਗੁਰੂ ਨੇ ਬੁੰਗਾ ਉਸਾਰਿਆ ਸੀ ਅਤੇ ਇਹ ਬੁੰਗਾ ਹੀ ਉਹਨਾਂ ਦਾ ਤਖਤ ਸੀ। ਇਹ ਤਾਂ ਮੋਰ ਨੂੰ ਘੋੜਾ ਕਹਿਣ ਵਾਲੀ ਗੱਲ ਹੋ ਗਈ। ਕੀ ਦੁਨੀਆਂ ਭਰ ਵਿੱਚੋਂ ਕੋਈ ਇੰਜਨੀਅਰ ਇਹ ਸਾਬਤ ਕਰ ਦੇਵੇਗਾ ਕਿ ਕੋਈ ਥੜ੍ਹਾ ਜਾਂ ਕੋਈ ਆਸਣ ਇਕ ਇਮਾਰਤ ਹੁੰਦਾ ਹੈ ਜਾਂ ਦੋਵੇਂ ਮਿਲ ਕੇ ਇਕ ਇਮਾਰਤ ਬਣ ਜਾਣਗੇ ? ਪਰੰਤੂ ਸਿਖ ਲੋਕ ਗੁਰੂ ਦੇ ਨਾਮ ਤੇ ਇਮਾਰਤ ਨੂੰ ਹੀ ਤਖਤ ਮੰਨਦੇ ਆ ਰਹੇ ਹਨ ਭਾਵ ਮੋਰ ਨੂੰ ਹੀ ਘੋੜਾ ਮੰਨਦੇ ਆ ਰਹੇ ਹਨ। ਕਲ੍ਹ ਨੂੰ ਜੇਕਰ ਕੋਈ ਇਹ ਕਹਾਣੀ ਫੈਲਾ ਦੇਵੇ ਕਿ ਛੇਵੇਂ ਗੁਰੂ ਕੀਰਤਪੁਰ ਰਵਾਨਾ ਹੋਣ ਵਾਲੇ ਦਿਨ ਕਰਾਮਾਤ ਰਾਹੀਂ ਤਖਤ ਅਤੇ ਆਸਣ ਨੂੰ ਦੋ-ਮੰਜ਼ਿਲੀ ਇਮਾਰਤ ਵਿਚ ਤਬਦੀਲ ਕਰ ਗਏ ਸਨ ਤਾਂ ਇੱਕੀਵੀਂ ਸਦੀ ਦੇ ਸਿਖ ਸ਼ਰਧਾਲੂ (ਵਿਦਵਾਨ ਸੱਜਣਾਂ ਸਮੇਤ) ਵੀ 'ਵਾਹਿਗੁਰੂ-ਵਾਹਿਗੁਰੂ' ਕਹਿੰਦੇ ਹੋਏ ਇਸ ਕਹਾਣੀ ਨੂੰ ਸੱਚ ਮੰਨ ਲੈਣਗੇ। ਉਨ੍ਹੀਵੀਂ ਸਦੀ ਈਸਵੀ ਵਿਚ ਅਕਾਲ ਬੁੰਗੇ ਨੂੰ ਗੁਰਦੁਆਰੇ ਵਿਚ ਤਬਦੀਲ ਕਰਦੇ ਹੋਏ ਇਸ ਦੇ ਨਾਮ ਦੇ ਅਰੰਭ ਵਿਚ 'ਤਖਤ' ਸ਼ਬਦ ਜੋੜ ਕੇ ਇਹ ਕਹਾਣੀ ਫੈਲਾ ਦਿੱਤੀ ਗਈ ਕਿ 'ਤਖਤ ਅਕਾਲ' ਤੋਂ ਭਾਵ ਹੈ ਕਿ ਇਹ ਗੁਰਦੁਆਰਾ ਅਕਾਲ-ਪੁਰਖ ਭਾਵ ਪਰਮੇਸ਼ਵਰ ਦਾ ਤਖਤ ਹੈ। ਮਨਸ਼ਾ ਇਹ ਸੀ ਕਿ

ਕੋਈ ਛੇਵੇਂ ਗੁਰੂ ਦੇ ਅਸਲੀ ਤਖਤ ਬਾਰੇ ਸਵਾਲ ਨਾ ਕਰ ਦੇਵੇ। ਸਿਖ ਸ਼ਰਧਾਲੂਆਂ ਨੇ 'ਸੱਤ-ਬਚਨ' ਕਹਿ ਕੇ ਇਹ ਕਹਾਣੀ ਵੀ ਸਵੀਕਾਰ ਕਰ ਲਈ।

ਵੀਹਵੀਂ ਸਦੀ ਈਸਵੀ ਵਿਚ ਪਰਗਟ ਹੋਈ ਇਸ ਅਖੌਤੀ'ਅਕਾਲ-ਤਖਤ ਵਿਵਸਥਾ ਦੀ ਸਥਾਪਤੀ ਲਈ ਹੋਰ ਵੀ ਉਪਰਾਲੇ ਕੀਤੇ ਗਏ। ਪਹਿਲਾਂ ਤਾਂ ਇਹ ਝੂਠਾ ਪਰਚਾਰ ਕੀਤਾ ਗਿਆ ਕਿ ਅਖੌਤੀ ਅਕਾਲ-ਤਖਤ ਦੇ ਸਾਹਮਣੇ ਅਠਾਰ੍ਹਵੀਂ ਸਦੀ ਈਸਵੀ ਤੋਂ ਸਰਬੱਤ-ਖਾਲਸਾ ਇਕੱਠ ਹੁੰਦੇ ਆਏ ਹਨ ਜਦੋਂ ਕਿ ਅਸਲੀਅਤ ਇਹ ਹੈ ਕਿ ਗੁਰਮੱਤਾ ਕਰਨ ਹਿਤ ਅੰਮ੍ਰਿਤਸਰ ਵਿਖੇ ਜੁਝਾਰੂ ਸਿੱਖਾਂ ਦੇ ਅਠਾਰ੍ਹਵੀਂ ਸਦੀ ਈਸਵੀ ਵਿਚ ਚਾਰ-ਪੰਜ ਇੱਕਠ (ਸਰਬੱਤ-ਖਾਲਸਾ) ਹੀ ਹੋਏ ਅਤੇ ਉਹ ਵੀ ਦਰਬਾਰ ਸਾਹਿਬ ਦੇ ਸਾਹਮਣੇ ਹੋਏ ਸਨ ਨਾ ਕਿ ਕਿਸੇ ਰਿਹਾਇਸ਼ੀ ਇਮਾਰਤ ਦੇ ਸਾਹਮਣੇ (ਉਂਜ ਛੇਵੇਂ ਗੁਰੂ ਦੇ ਅਲੋਪ ਹੋ ਚੁੱਕੇ ਤਖਤ ਦੀ ਜਗਹ ਵੀ ਨੇੜੇ ਹੀ ਪੈਂਦੀ ਸੀ ਭਾਵੇਂ ਕਿ ਇਹ ਜਗਹ ਇਕ ਰਿਹਾਇਸ਼ੀ ਇਮਾਰਤ ਦੀਆਂ ਨੀਹਾਂ ਦੇ ਹੇਠਾਂ ਦੱਬੀ ਪਈ ਸੀ।) ਇਹ ਸਚਾਈ ਸਦਾ ਹੀ ਛੁਪਾ ਲਈ ਜਾਂਦੀ ਹੈ ਕਿ ਅਜਿਹੇ ਇਕੱਠ ਲੋੜ ਅਤੇ ਸਹੂਲਤ ਅਨੁਸਾਰ ਅੰਮ੍ਰਿਤਸਰ ਤੋਂ ਬਾਹਰ ਵੀ ਕਰ ਲਏ ਜਾਂਦੇ ਸਨ। ਦੂਸਰਾ, ਗੁਰਦੁਆਰਾ 'ਸ੍ਰੀ ਅਕਾਲ ਤਖਤ' ਦੇ ਮੁੱਖ-ਗ੍ਰੰਥੀ ਨੂੰ ਮੌਕਾ-ਮੇਲ (coincidence) ਰਾਹੀਂ ਮਿਲੇ 'ਜੱਥੇਦਾਰ' ਦੇ ਲਕਬ ਨੂੰ ਪਕਿੱਆਂ ਕਰਨ ਹਿਤ ਇਹ ਝੂਠਾ ਪਰਚਾਰ ਕੀਤਾ ਗਿਆ ਕਿ ਸਤਾਰ੍ਹਵੀਂ ਸਦੀ ਈਸਵੀ ਤੋਂ ਅਖੌਤੀ 'ਅਕਾਲ-ਤਖਤ' ਦਾ ਜੱਥੇਦਾਰ ਨਿਯੁਕਤ ਹੁੰਦਾ ਆਇਆ ਹੈ (ਜਦੋਂ ਕਿ 1926 ਈਸਵੀ ਤਕ ਅਖੌਤੀ ਅਕਾਲ-ਤਖਤ ਸਬੰਧੀ 'ਜੱਥੇਦਾਰ' ਦੀ ਕਦੀ ਕੋਈ ਪਦਵੀ ਨਹੀਂ ਰਹੀ। ਉਂਜ ਵੀ 'ਜੱਥੇਦਾਰ' ਤਾਂ ਕਿਸੇ ਜੱਥੇ ਦੇ ਮੁੱਖੀ ਨੂੰ ਕਿਹਾ ਜਾਵੇਗਾ, ਕਿਸੇ ਥੜ੍ਹੇ, ਕੁਰਸੀ ਜਾਂ ਇਮਾਰਤ ਦਾ 'ਜੱਥੇਦਾਰ' ਕਿਵੇਂ ਹੋ ਸਕਦਾ ਹੈ ?)। ਅਖੌਤੀ ਅਕਾਲ-ਤਖਤ ਲਈ ਅਣਅਧਿਕਾਰਤ ਤੌਰ ਤੇ 'ਜੱਥੇਦਾਰ' ਦੀ ਵੱਖਰੀ ਪਦਵੀ ਕਾਇਮ ਹੋ ਜਾਣ ਤੇ ਇਹ ਵੀ ਖੂਬ ਪਰਚਾਰ ਕੀਤਾ ਗਿਆ ਦਰਬਾਰ ਸਾਹਿਬ ਦੇ ਐਨ ਸਾਹਮਣੇ ਹੋਂਦ ਵਿਚ ਆਇਆ ਵੀਹਵੀਂ ਸਦੀ ਦਾ ਅਕਾਲ-ਤਖਤ ਸਿਖ ਕੌਮ ਲਈ 'ਸਰਵਉੱਚ' ਹੈ ਭਾਵੇਂ ਕਿ ਇਸ ਦਾ ਅਸਲੀ ਮਨੋਰਥ ('**ਗੁਰਬਿਲਾਸ ਪਾਤਸ਼ਾਹੀ 6**' ਦੇ ਅਧਾਰ ਤੇ) ਦਰਬਾਰ ਸਾਹਿਬ ਦੀ ਪਦਵੀ ਨੂੰ ਨੀਵਾਂ ਕਰਨ ਦਾ ਸੀ। ਇਹ ਝੂਠਾ ਪਰਚਾਰ ਵੀ ਕੀਤਾ ਗਿਆ ਕਿ ਅਖੌਤੀ ਅਕਾਲ-ਤਖਤ ਤੋਂ ਹੁਕਮਨਾਮੇ ਜਾਰੀ ਹੁੰਦੇ ਰਹੇ ਹਨ ਜਦੋਂ ਕਿ ਹੁਕਮਨਾਮੇ ਜਾਰੀ ਕਰਨ ਦਾ ਅਧਿਕਾਰ ਕੇਵਲ ਸਿਖ ਗੁਰੂਆਂ ਕੋਲ ਹੀ ਸੀ ਅਤੇ 1630 ਈਸਵੀ ਤੋਂ ਲੈ ਕੇ 1926 ਈਸਵੀ ਤਕ ਛੇਵੇਂ ਗੁਰੂ ਦੇ ਅੰਮ੍ਰਿਤਸਰ ਵਾਲੇ ਤਖਤ ਦੀ ਜਗਹ ਤੋਂ ਕਦੀ ਵੀ ਕੋਈ ਹੁਕਮਨਾਮਾ ਜਾਰੀ ਨਹੀਂ ਸੀ ਹੋਇਆ। ਇਸ ਦੌਰਾਨ ਚਾਰ ਹੋਰ ਤਖਤ ਵੀ ਹੋਂਦ ਵਿਚ ਆ ਗਏ ਅਤੇ ਉੱਥੇ ਵੀ 'ਜੱਥੇਦਾਰ' ਨਿਯੁਕਤ ਹੋ ਗਏ। ਪੰਜ ਪਿਆਰਿਆਂ ਦੀ ਮਨ-ਲੁਭਾਉਣੀ ਪਰੰਤੂ ਅਣਅਧਿਕਾਰਤ ਰਵਾਇਤ ਦੇ ਅਧੀਨ ਅਖੌਤੀ ਅਕਾਲ-ਤਖਤ ਦੇ ਜੱਥੇਦਾਰ ਦੀ ਅਗਵਾਈ ਹੇਠ ਜੱਥੇਦਾਰਾਂ ਨੂੰ ਇਕ ਪਾਸੇ ਸਿਖ ਮਸਲਿਆਂ ਸਬੰਧੀ ਹੁਕਮਨਾਮੇ ਜਾਰੀ ਕਰਨ ਅਤੇ

ਦੂਸਰੇ ਪਾਸੇ ਸਿਖ ਸ਼ਰਧਾਲੂਆਂ ਨੂੰ ਤਲਬ ਕਰਨ, ਬੇਇਜ਼ੱਤ ਕਰਨ, ਸਜ਼ਾ ਦੇਣ ਅਤੇ ਸਿੱਖੀ ਵਿੱਚੋਂ ਛੇਕ ਦੇਣ ਦੇ ਅਧਿਕਾਰ ਪਰਦਾਨ ਕਰ ਦਿੱਤੇ ਗਏ। ਅਖੌਤੀ ਜੱਥੇਦਾਰਾਂ ਨੂੰ ਮਿਲੀਆਂ ਇਹ ਅਣਕਿਆਸੀਆਂ ਸ਼ਕਤੀਆਂ ਨਾ ਤਾਂ ਗੁਰਮੱਤ ਦੇ ਅਨੁਸਾਰੀ ਸਨ ਅਤੇ ਨਾ ਹੀ ਕਾਨੂੰਨੀ ਤੌਰ ਤੇ ਮਾਨਤਾ-ਪਰਾਪਤ ਸਨ। ਉਪਰੋਕਤ ਸਾਰਾ ਕੂੜ-ਪਰਚਾਰ 'ਜੱਥੇਦਾਰਾਂ', ਗ੍ਰੰਥੀਆਂ, ਪਰਚਾਰਕਾਂ, ਅੰਨੇਂ ਸ਼ਰਧਾਲੂਆਂ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਰਾਹੀਂ ਕਰਵਾਇਆ ਜਾਂਦਾ ਰਿਹਾ। ਕਿਸੇ ਸ਼ਰਧਾਲੂ (ਵਿਦਵਾਨ ਸੱਜਣਾਂ ਸਮੇਤ) ਨੇ ਵੀ ਗੁਰਦੁਆਰਾ ਅਕਾਲ-ਬੁੰਗਾ ਦਾ ਨਾਮ ਬਦਲਣ, ਅਖੌਤੀ ਜੱਥੇਦਾਰ ਦਾ ਅਹੁਦਾ ਕਾਇਮ ਕਰਨ ਅਤੇ ਜੱਥੇਦਾਰ ਨੂੰ ਅਨਮੱਤੀ ਅਤੇ ਅਣਅਧਿਕਾਰਤ ਸ਼ਕਤੀਆਂ ਪਰਦਾਨ ਕੀਤੇ ਜਾਣ ਸਬੰਧੀ ਸਥਿਤੀ ਦੀ ਜਾਂਚ-ਪੜਤਾਲ ਕਰਨ ਦਾ ਮੁੱਦਾ ਨਾ ਉਠਾਇਆ। ਸਿਖ ਸ਼ਰਧਾਲੂਆਂ ਦੇ ਮਨਾ ਉੱਤੇ ਉਪਰੋਕਤ ਪਰਚਾਰ ਦਾ ਇਤਨਾ ਅਸਰ ਹੋਇਆ ਕਿ ਉਹਨਾਂ ਦੀ ਮਾਨਸਿਕਤਾ ਨੇ ਜਲਦੀ ਹੀ ਇਸ ਵਿਵਸਥਾ ਅੱਗੇ ਆਤਮ-ਸਮਰਪਣ ਕਰ ਦਿੱਤਾ ਅਤੇ ਨਾ ਸਿਰਫ ਅਖੌਤੀ ਅਕਾਲ-ਤਖਤ ਦੀ ਸਥਾਪਤੀ ਹੋ ਗਈ ਸਗੋਂ ਇਸ ਨਾਲ ਸਬੰਧਤ ਵਿਵਸਥਾ ਸਿਖ-ਮਾਨਸਿਕਤਾ ਵਿਚ ਪੂਰੀ ਤਰ੍ਹਾਂ ਘਰ ਕਰ ਗਈ। ਸਿਖ ਕੌਮ ਦੀ ਗੁਲਾਮ ਅਤੇ ਬਿਮਾਰ ਮਾਨਸਿਕਤਾ ਦੀ ਇਸ ਤੋਂ ਵਡੇਰੀ ਉਦਾਹਰਨ ਹੋਰ ਕੋਈ ਨਹੀਂ ਹੋ ਸਕਦੀ।

**ਤਰਫਦਾਰੀ**

ਵੀਹਵੀਂ ਸਦੀ ਈਸਵੀ ਵਿਚ ਅਖੌਤੀ 'ਜੱਥੇਦਾਰਾਂ' ਦੀ ਸਿਖ ਕੌਮ ਲਈ ਮਾੜੀ ਸਾਬਤ ਹੋਈ ਕਾਰਗੁਜ਼ਾਰੀ ਅਤੇ ਉਹਨਾਂ ਵੱਲੋਂ ਪਹਿਲਾਂ ਸਿਆਸਤਦਾਨਾਂ ਦੇ ਅਤੇ ਫਿਰ ਦੋਖੀ ਸੰਸਥਾਵਾਂ/ਏਜੰਸੀਆਂ ਦੇ ਹੱਥ-ਠੋਕੇ ਬਣ ਜਾਣ ਤੇ ਅਜੋਕੇ ਸਮੇਂ ਦੇ ਕੁਝ ਵਿਦਵਾਨ ਕਹਾਉਂਦੇ ਸੱਜਣ 'ਜੱਥੇਦਾਰ' ਵਿਵਸਥਾ ਦੇ ਖਿਲਾਫ ਤਾਂ ਖੁੱਲ੍ਹ ਕੇ ਅਵਾਜ਼ ਉਠਾਉਣ ਲੱਗ ਪਏ ਹਨ ਪਰੰਤੂ ਉਹਨਾਂ ਨੇ ਹਾਲੇ ਤਕ ਅਖੌਤੀ ਅਕਾਲ-ਤਖਤ ਵਿਵਸਥਾ ਦੀ ਅਸਲੀਅਤ ਨੂੰ ਨਹੀਂ ਪਛਾਣਿਆਂ। ਜਿਹੜੇ ਇਸ ਅਸਲੀਅਤ ਨੂੰ ਪਛਾਣਦੇ ਵੀ ਹੋਣਗੇ ਉਹ 'ਛੇਕੇ ਜਾਣ' ਦੇ ਡਰੋਂ ਮੂੰਹ ਨਹੀਂ ਖੋਲ੍ਹਣਾ ਚਾਹੁੰਦੇ। 'ਜੱਥੇਦਾਰਾਂ', ਗ੍ਰੰਥੀਆਂ, ਪਰਚਾਰਕਾਂ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਤਾਂ ਭਲਾ ਇਸ ਵਿਵਸਥਾ ਦਾ ਵਿਰੋਧ ਕਰਨਾ ਹੀ ਕੀ ਸੀ, ਉਹਨਾਂ ਲਈ ਤਾਂ ਇਹ ਵਿਵਸਥਾ ਸੋਨੇ ਦੇ ਆਂਡੇ ਦੇਣ ਵਾਲੀ ਮੁਰਗੀ ਜੁ ਸਾਬਤ ਹੋਈ ਹੈ। ਕੁਝ ਧਿਰਾਂ ਵੱਲੋਂ ਇਸ ਵਿਵਸਥਾ ਦੀ ਅਸਲੀਅਤ ਜ਼ਾਹਰ ਕੀਤੇ ਜਾਣ ਤੇ ਅੰਨੇਂ ਸ਼ਰਧਾਲੂ ਉਤੇਜਿਤ ਹੋ ਕੇ ਧਮਕੀਆਂ ਦੇਣ ਤੇ ਉੱਤਰ ਆਉਂਦੇ ਹਨ। ਦੂਸਰੇ ਪਾਸੇ ਵਿਦਵਾਨ ਕਹਾਉਂਦੇ ਸਿਖ ਸੱਜਣ ਹਾਲੇ ਤਕ ਇਸ ਵਿਵਸਥਾ ਦੀ ਬੇਲੋੜੀ ਤਰਫਦਾਰੀ ਕਰਦਿਆਂ ਬੇਥਵ੍ਹੀਆਂ ਦਲੀਲਾਂ ਘੜਨ ਵੱਲ ਹੀ ਰੁਚਿਤ ਹਨ। ਜੇਕਰ ਇਕ ਵਿਦਵਾਨ ਇਹ ਕਹਿੰਦਾ ਹੈ ਕਿ ਤਖਤ ਗੁਰੂ ਜੀ ਵੱਲੋਂ ਉਸਾਰਿਆ ਨਹੀਂ ਗਿਆ ਸੀ 'ਪਰਗਟ' ਕੀਤਾ ਗਿਆ ਸੀ ਉੱਥੇ ਦੂਸਰਾ ਵਿਦਵਾਨ ਕਹਿ ਉਠਦਾ ਹੈ ਕਿ ਇਹ ਤਖਤ ਪਰਮੇਸ਼ਵਰ ਦਾ ਤਖਤ ਹੈ। ਕੋਈ ਹੋਰ ਸੱਜਣ ਐਲਾਨ ਕਰ ਦਿੰਦਾ ਹੈ ਕਿ ਇਹ ਤਖਤ ਸਦੀਵੀ ਹੈ। ਜੇਕਰ ਇਹ

ਪੁੱਛ ਲਵੋ ਕਿ ਫਿਰ ਉਹ ਤਖਤ ਨਜ਼ਰ ਕਿਉਂ ਨਹੀਂ ਆਉਂਦਾ ਤਾਂ ਕੁਝ ਵਿਦਵਾਨ ਲੋਕ ਇਹ ਦਾਵਾ ਕਰਨ ਲੱਗ ਪੈਂਦੇ ਹਨ ਕਿ ਅਕਾਲ-ਤਖਤ ਇਮਾਰਤ ਨਹੀਂ (ਇਮਾਰਤ ਉਂਜ ਵੀ ਤਖਤ ਨਹੀਂ ਹੁੰਦੀ), ਸਿਧਾਂਤ ਹੈ। ਜੇਕਰ ਉਹਨਾਂ ਤੋਂ ਪੁੱਛੋ ਕਿ ਅਖੌਤੀ'ਅਕਾਲ-ਤਖਤ ਦਾ ਉਹ ਸਿਧਾਂਤ ਕੀ ਹੈ, ਉਸ ਸਿਧਾਂਤ ਨੂੰ ਕਿਹੜੇ ਗੁਰੂ ਨੇ ਕਦੋਂ ਅਤੇ ਕਿਸ ਰੂਪ ਵਿਚ ਪੇਸ਼ ਕੀਤਾ ਸੀ ਤਾਂ ਕਿਸੇ ਕੋਲ ਕੋਈ ਸਪਸ਼ਟ ਜਵਾਬ ਨਹੀਂ। "ਜਿੰਨੇਂ ਮੂੰਹ ਉਤਨੀਆਂ ਗੱਲਾਂ" ਦੇ ਅਖਾਣ ਵਾਂਗ ਜਿੰਨੇ ਵਿਦਵਾਨ ਉਤਨੇ ਹੀ ਅਕਾਲ-ਤਖਤ ਦੇ ਸਿਧਾਂਤ ਮੌਜੂਦ ਹਨ। ਭਾਵ ਯਤਨ ਕਰਨ ਤੇ ਵੀ ਅਖੌਤੀ ਅਕਾਲ-ਤਖਤ ਦਾ ਕੋਈ ਠੋਸ ਅਤੇ ਪ੍ਰਮਾਨਿਕ ਸਿਧਾਂਤ ਲਭਿਆ ਨਹੀਂ ਜਾ ਸਕਦਾ। ਜਿਸ ਤਰ੍ਹਾਂ ਪਹਿਲਾਂ ਵਿਸਥਾਰ ਵਿਚ ਦਸਿੱਆ ਜਾ ਚੁੱਕਾ ਹੈ ਕਿ ਵੱਖ-ਵੱਖ ਵਿਦਵਾਨਾਂ ਵੱਲੋਂ ਅਜਿਹੇ ਸਿਧਾਂਤ ਦੇ ਨਾਮ ਤੇ ਦਿੱਤੀ ਹਰ ਵਿਆਖਿਆ ਅਤਕਥਨੀਆਂ ਨਾਲ ਭਰਪੂਰ ਅਤੇ ਭੰਬਲਭੂਸਾ ਪੈਦਾ ਕਰਨ ਵਾਲੀ ਨਿਕਲ ਆਉਂਦੀ ਹੈ। ਸਿਖ ਵਿਦਵਾਨਾ ਦੀ ਇਸ ਮਾਨਸਿਕਤਾ ਦੀ ਇਕ ਉਦਾਹਰਨ ਵਜੋਂ ਇੱਥੇ ਡਾ. ਹਰਜਿੰਦਰ ਸਿੰਘ ਦਿਲਗੀਰ ਵੱਲੋਂ ਦਿੱਤੀ ਅਕਾਲ-ਤਖਤ ਦੇ ਸਿਧਾਂਤ ਬਾਰੇ ਉਸ ਦੀ ਦੀ ਦਲੀਲ ਉਸ ਦੇ ਹੀ ਸ਼ਬਦਾਂ ਵਿਚ ਹੇਠਾਂ ਪੇਸ਼ ਹੈ:

"ਅਕਾਲ ਤਖਤ ਸਾਹਿਬ ਦਾ ਫਲਸਫਾ ਦੁਨੀਆਂ ਵਿਚ ਸਭ ਤੋਂ ਵੱਧ ਲਾਸਾਨੀ ਹੈ। ਦੁਨੀਆਂ ਦੇ ਕਿਸੇ ਧਰਮ, ਕਿਸੇ ਕੌਮ ਕੋਲ ਤਾਕਤ ਦਾ ਇਹੋ ਜਿਹਾ ਮਰਕਜ਼ ਨਹੀਂ ਹੈ। ਗੁਰੂ ਸਾਹਿਬ ਨੇ ਇਹ ਇਕ ਅਜਿਹੀ ਇੰਸਟੀਚਿਊਸ਼ਨ ਪੈਦਾ ਕੀਤੀ ਹੈ ਜਿਸ ਨਾਲ ਸਿਖ ਕੌਮ ਨੂੰ ਮੀਰੀ-ਪੀਰੀ ਦਾ ਮਰਕਜ਼ ਅਤੇ ਦਰਬਾਰ ਹਾਸਿਲ ਹੋ ਗਿਆ ਹੈ। ਅਕਾਲ ਤਖਤ ਨੂੰ ਇਸ਼ਟ ਮੰਨਣ ਵਾਲਾ ਸਿਖ ਆਪਣੇ ਆਪ ਅਕਾਲ ਪੁਰਖ ਦੀ ਫੌਜ ਦਾ ਹਿੱਸਾ ਬਣ ਜਾਂਦਾ ਹੈ। ਅਕਾਲ ਤਖਤ ਸਾਹਿਬ ਸਿਖ ਦੀ ਸ਼ਾਨ ਹੈ, ਆਨ ਹੈ, ਮਾਣ ਹੈ ਤੇ ਜਾਨ ਵੀ। ਇਸ ਤਖਤ ਨਾਲ ਸਬੰਧਿਤ ਹੋਣਾ ਅਕਾਲ ਪੁਰਖ ਦੀ ਯਾਨਿ ਉਚੇਰੀ ਦੁਨੀਆਂ ਦਾ ਸ਼ਹਿਰੀ ਹੋਣਾ ਹੈ। ਮੁਢ ਕਦੀਮ ਤੋਂ ਦੁਨੀਆਂ ਭਰ ਵਿਚ ਫਿਲਾਸਫਰ (ਸਣੇ ਸੁਕਰਾਤ, ਅਰਸਤੂ, ਪਲੈਟੋ, ਮੈਕਿਆਵਲੀ, ਲਾਸਕੀ, ਮਾਰਕਸ, ਚਾਣਕਯ ਵਗੈਰਾ) ਧਾਰਮਿਕ ਅਤੇ ਸਿਆਸੀ ਖੇਤਰਾਂ ਵਿਚ, ਮਾਅਰਕਾ-ਖੇਜ਼ ਸਿਧਾਂਤ ਘੜਦੇ ਆ ਰਹੇ ਹਨ ਪਰ ਉਹਨਾਂ ਦਾ ਸੁਝਾਇਆ ਕੋਈ ਸਿਧਾਂਤ ਵੀ ਅਕਾਲ ਤਖਤ ਦੇ ਫਲਸਫੇ ਦੇ ਨੇੜੇ ਨਹੀਂ ਪਹੁੰਚ ਸਕਿਆ ਕਿਉਂਕਿ ਇਹ 'ਆਖਰੀ' ਫਲਸਫਾ ਹੈ। ਸੱਚ ਤਾਂ ਇਹ ਹੈ ਕਿ ਦੁਨੀਆਂ ਦੇ ਵੱਖ-ਵੱਖ ਧਰਮਾਂ ਦੇ ਅੱਲਾਮਾਂ ਅਜੇ ਤਕ ਤਾਂ ਮੀਰੀ ਤੇ ਪੀਰੀ ਦੀ ਏਕਤਾ ਨੂੰ ਸਮਝ ਹੀ ਨਹੀਂ ਸਕੇ।

ਅਕਾਲ ਤਖਤ ਸਾਹਿਬ ਸਤਾਰ੍ਹਵੀਂ ਸਦੀ ਦਾ ਜਾਂ ਇੱਕੀਵੀਂ ਸਦੀ ਦਾ ਨਹੀਂ ਬਲਕਿ ਸਦੀਵੀ ਫਲਸਫਾ ਹੈ। ਇਸ ਤੋਂ ਅਗਲੇਰੀ ਗੱਲ ਕਦੇ ਵੀ ਨਹੀਂ ਕੀਤੀ ਜਾ ਸਕੇਗੀ । ਇਸ ਨੂੰ ਅਪਣਾਏ ਬਿਨਾਂ ਇਨਸਾਨ ਫਾਸ਼ੀ ਸੋਚ, ਅਖੌਤੀ ਮੁਲਕ-ਪ੍ਰਸਤੀ, ਨਾਜ਼ੀ ਜ਼ਿਹਨੀਅਤ, ਫਿਰਕਾ ਪ੍ਰਸਤੀ ਵਗੈਰਾ ਤੋਂ ਨਿਜਾਤ ਨਹੀਂ ਪਾ ਸਕਦਾ। ਮਾਰਕਸ ਦੀ ਸਟੇਟਲੈਸ ਸੁਸਾਇਟੀ, ਰੂਸੋ ਦੀ ਮਨੁੱਖੀ ਅਜ਼ਾਦੀ ਜਾਂ ਸੁਪਰ ਅਜ਼ਾਦੀ,

ਨਿਤਸ਼ੇ ਦੀ ਦੁਨੀਆਂ ਦੀ ਸੋਚ ਜੇ ਇਕ ਥਾਏਂ ਇਕੱਠੀ ਵੀ ਕਰ ਲਈਏ ਤਾਂ ਵੀ ਉਹ ਅਕਾਲ ਤਖਤ ਸਾਹਿਬ ਦੇ ਫਲਸਫੇ ਦਾ ਮੁਕਾਬਲਾ ਨਹੀਂ ਕਰ ਸਕਦੀ। ਸੱਚ ਤਾਂ ਇਹ ਹੈ ਕਿ ਇਕ ਆਮ ਆਦਮੀ ਵਿਚ ਇਸ ਫਲਸਫੇ ਨੂੰ ਸਮਝਣ ਦੀ ਪਾਇਆ ਵੀ ਨਹੀਂ" (ਮਹਿੰਦਰ ਸਿੰਘ ਜੋਸ਼ ਵੱਲੋਂ ਸੰਪਾਦਿਤ ਪੁਸਤਕ '**ਸ੍ਰੀ ਅਕਾਲ ਤੱਖਤ ਸਾਹਿਬ ਤੇ ਇਸਦਾ ਜਥੇਦਾਰ**' ਵਿੱਚੋਂ: ਪੰਨਾਂ 59-60)।

ਇਸ ਤੋਂ ਵੱਡਾ ਗੱਪ ਹੋਰ ਕੋਈ ਹੋ ਨਹੀਂ ਸਕਦਾ। ਉਪਰੋਕਤ ਦੋ ਪੈਰਿਆਂ ਵਿਚ ਡਾ. ਦਿਲਗੀਰ ਨੇ ਆਪਣੀ ਸੋਚ ਦੇ ਅਕਾਲ-ਤਖਤ ਦਾ ਕੋਈ ਸਿਧਾਂਤ/ਫਲਸਫਾ ਨਹੀਂ ਦਿੱਤਾ। ਉਸ ਨੇ ਇਸ ਨੂੰ ਕੇਵਲ 'ਮੀਰੀ-ਪੀਰੀ ਦਾ ਮਰਕਜ਼ ਅਤੇ ਦਰਬਾਰ' ਬਿਆਨਿਆਂ ਹੈ ਪਰੰਤੂ ਮੀਰੀ-ਪੀਰੀ ਕੀ ਹੈ ਅਤੇ ਇਹ 'ਤਖਤ' ਮੀਰੀ-ਪੀਰੀ ਦਾ ਕੇਂਦਰ ਅਤੇ ਦਰਬਾਰ ਕਿਵੇਂ ਹੈ ਇਸ ਦਾ ਵਿਸਥਾਰ ਉਸ ਨੇ ਆਪਣੇ ਪੂਰੇ ਲੇਖ ਵਿਚ ਨਹੀਂ ਦਿੱਤਾ। ਅਜਿਹਾ ਵਿਸਥਾਰ ਉਸ ਦੀਆਂ ਅਕਾਲ-ਤਖਤ ਦੇ ਵਿਸ਼ੇ ਤੇ ਲਿਖੀਆਂ ਹੋਈਆਂ ਪੁਸਤਕਾਂ ਵਿਚ ਵੀ ਨਹੀਂ ਮਿਲਦਾ। ਉੱਥੇ ਉਹ ਮੀਰੀ-ਪੀਰੀ ਨੂੰ ਦੁਨਿਆਵੀ (temporal) ਅਤੇ ਪਰਾ-ਭੌਤਿਕ (transcendental) ਦਾ ਮਸਲਾ ਕਹਿ ਕੇ ਚੁੱਪ ਕਰ ਗਿਆ ਹੈ। ਉਹ ਫਲਸਫਾ ਹੀ ਕੀ ਹੋਇਆ ਜਿਸ ਨੂੰ ਦੁਨੀਆਂ ਭਰ ਦੇ ਧਰਮਾਂ ਦੇ 'ਅੱਲਾਮਾਂ' ਵੀ ਨਹੀਂ ਸਮਝ ਸਕਦੇ ਅਤੇ ਇਕ ਆਮ ਆਦਮੀ ਵਿਚ ਵੀ ਇਸ ਨੂੰ ਸਮਝਣ ਦੀ 'ਪਾਇਆਂ' ਨਹੀਂ! (ਗੁਰਬਾਣੀ ਵਿਚਲੇ ਫਲਸਫੇ ਬਾਰੇ ਤਾਂ ਅਸੀਂ ਅਜਿਹਾ ਬੇਤੁੱਕਾ ਦਾਵਾ ਪੇਸ਼ ਨਹੀਂ ਕਰ ਸਕਦੇਸ ਇਹ ਤਾਂ ਬਣਿਆਂ ਹੀ 'ਆਮ ਲੋਕਾਂ' ਦੇ ਸਮਝਣ ਲਈ ਸੀ।) ਮੀਰੀ-ਪੀਰੀ ਦਾ ਸੰਕਲਪ ਤਾਂ **ਪਵਿੱਤਰ ਗ੍ਰੰਥ** ਵਿਚ ਪਹਿਲਾਂ ਹੀ ਮੌਜੂਦ ਹੈ, ਲੋੜ ਹੈ ਉਸ ਨੂੰ ਸਮਝ ਕੇ ਸਰਲ ਭਾਸ਼ਾ ਵਿਚ ਸਿਖ ਸ਼ਰਧਾਲੂਆਂ ਅੱਗੇ ਪੇਸ਼ ਕਰਨ ਦੀ ਨਾ ਕਿ ਆਪਣੇ ਕੋਲੋਂ ਕੋਈ ਗੱਪ-ਨੁਮਾ ਮਨਘੜਤ ਫਲਸਫਾ ਬਣਾ ਲੈਣ ਦੀ ਜਾਂ ਇਸ ਨੂੰ ਕਿਸੇ ਅਖੌਤੀ ਅਕਾਲ-ਤਖਤ ਨਾਲ ਜੋੜਨ ਦੀ। ਉਪਰੋਕਤ ਦੋ ਪੈਰਿਆਂ ਵਿਚ ਡਾ. ਦਿਲਗੀਰ ਅਕਾਲ-ਤਖਤ ਪ੍ਰਤੀ ਅਤਿਕਥਨੀਆਂ ਅਤੇ ਫੋਕੀਆਂ ਫੜ੍ਹਾਂ ਰਾਹੀਂ **ਪਵਿੱਤਰ ਗ੍ਰੰਥ** ਅਤੇ ਦਰਬਾਰ ਸਾਹਿਬ ਨੂੰ ਅਣਗੌਲਿਆਂ ਕਰਨ ਦੀ ਕਾਰਵਾਈ ਕਰ ਰਿਹਾ ਹੈ ਅਤੇ ਉਹ ਅਜਿਹੀ ਵਿਵਸਥਾ ਦੀ ਤਰਫਦਾਰੀ ਕਰ ਰਿਹਾ ਹੈ ਜੋ ਸਿਖ ਕੌਮ ਲਈ ਪੂਰੀ ਤਰ੍ਹਾਂ ਘਾਤਕ ਹੈ। ਇਹੋ ਹਾਲ ਭਾਈ ਹਰਿਸਿਮਰਨ ਸਿੰਘ ਦਾ ਹੈ। ਉਸ ਨੇ 2011 ਈਸਵੀ ਵਿਚ 'ਅਕਾਲ-ਤਖਤ' ਦੇ ਵਿਸ਼ੇ ਤੇ '**ਤੀਸਰੇ ਬਦਲ ਦਾ ਸੱਚ ਅਕਾਲ ਤਖਤ ਸਾਹਿਬ ਦੀ ਗਲੋਬਲ ਦ੍ਰਿਸ਼ਟੀ**' ਸਿਰਲੇਖ ਹੇਠ ਸੱਤ ਕੁ ਸੌ ਸਫੇ ਦਾ ਵੱਡ-ਅਕਾਰੀ ਗ੍ਰੰਥ ਪ੍ਰਕਾਸ਼ਿਤ ਕਰਵਾਇਆ ਹੈ ਅੱਗੋਂ ਜਿਸ ਦੇ ਪੱਤਰੇ ਵੀ 7" x 9.5" ਅਕਾਰ ਦੇ ਹਨ ਜਦੋਂ ਕਿ ਸਧਾਰਨ ਤੌਰ ਤੇ ਪੁਸਤਕ ਲਈ 5.5" x 8" ਅਕਾਰ ਦੇ ਪੱਤਰਿਆਂ ਦੀ ਵਰਤੋਂ ਕੀਤੀ ਜਾਂਦੀ ਹੈ। ਪੁਸਤਕ ਵਿਚ ਲੇਖਕ ਅਖੌਤੀ ਅਕਾਲ-ਤਖਤ ਸਬੰਧੀ ਦਾਵਾ ਕਰਦਾ ਹੈ ਕਿ ਇਸ ਨੇ "ਸਿਖ ਪੰਥ ਅਤੇ ਮਨੁੱਖਤਾ ਦੇ ਉਜਵਲ ਭਵਿੱਖ ਨੂੰ ਯਕੀਨੀ ਬਣਾਈ ਰੱਖਣ ਲਈ ਹਰ ਆਖਰੀ ਸਿੱਖ ਦੇ ਗੁਰਸਿੱਖੀ ਜੀਵਨ ਨੂੰ ਵਿਸ਼ੇਸ਼ ਬੁਲੰਦੀਆਂ ਤੱਕ ਪਹੁੰਚਾਉਣ ਦੇ ਮਹੱਤਵਪੂਰਨ ਦਿਸ਼ਾ-ਸੂਚਕ

ਕਾਰਜ ਕਰਨੇ ਹਨ” (ਪੰਨਾਂ 119) । ਜੇਕਰ ਲੇਖਕ ਦੇ ਅਜਿਹੇ ਦਾਵਿਆਂ ਨੂੰ ਸਹੀ ਮੰਨ ਲਿਆ ਜਾਵੇ ਤਾਂ ਸਿਖ ਪੰਥ ਨੂੰ ਗਿਆਰ੍ਹਵੇਂ ਗੁਰੂ, ਗੁਰੂ ਗ੍ਰੰਥ ਦੀ ਲੋੜ ਹੀ ਨਹੀਂ ਰਹਿ ਜਾਂਦੀ। ਜਿਸ ਅਖੌਤੀ ਅਕਾਲ-ਤਖਤ ਨੇ ਪਿਛਲੇ ਅੱਠ ਦਹਾਕਿਆਂ ਵਿਚ ਸਿਖ ਪੰਥ ਨੂੰ ਰਸਾਤਲ ਵਿਚ ਵੱਲ ਲਿਜਾਣ ਵਿਚ ਕੋਈ ਕਸਰ ਨਹੀਂ ਛੱਡੀ ਉਸ ਵੱਲੋਂ 'ਮਨੁੱਖਤਾ ਦੇ ਉਜਵਲ ਭਵਿੱਖ' ਲਈ ਕੁਝ ਕਰਨ ਦੀ ਆਸ ਕਿਵੇਂ ਰੱਖੀ ਜਾ ਸਕਦੀ ਹੈ। ਉਂਜ ਲੇਖਕ ਵੱਲੋਂ ਪੇਸ਼ ਫੋਕੇ ਦਾਵੇ, ਉੱਚੇ ਸੁਰ ਦੇ ਦਮਗਜੇ, ਬੇਥਵ੍ਹੀਆਂ ਦਲੀਲਾਂ, ਅਤਕਥਨੀਆਂ, ਅਸੰਗਤੀਆਂ, ਗਲਤ ਤੱਥਾਂ ਅਤੇ ਅਨੁਚਿਤ ਧਾਰਨਾਵਾਂ ਕਰਕੇ ਇਸ ਪੁਸਤਕ ਵਿਚ ਇਤਨਾਂ ਭੰਬਲਭੂਸਾ ਪੈਦਾ ਹੋ ਗਿਆ ਹੈ ਕਿ ਇਸ ਵਿਚ ਵਿਸ਼ੇ ਸਬੰਧੀ ਕੋਈ ਸਪਸ਼ਟ ਤਸਵੀਰ ਨਹੀਂ ਉਘੜਦੀ ਅਤੇ ਪਾਠਕ (ਜੇਕਰ ਕੋਈ ਪਾਠਕ ਇਸ ਨੂੰ ਪੂਰਾ ਪੜ੍ਹ ਲੈਣ ਦੀ ਹਿੰਮਤ ਰੱਖਦਾ ਹੋਵੇ) ਦੀ ਸਮਝ ਵਿਚ ਇਹ ਪੈਣ ਦੀ ਸੰਭਾਵਨਾ ਨਹੀਂ ਬਣ ਸਕਦੀ ਕਿ ਆਖਰ ਲੇਖਕ ਕਹਿਣਾ ਕੀ ਚਾਹੁੰਦਾ ਹੈ। ਡਾ. ਹਰਜਿੰਦਰ ਸਿੰਘ ਦਿਲਗੀਰ ਨੇ '**ਸਿਖਮਾਰਗ**' ਵੈਬਸਾਈਟ ਤੇ ਉਸ ਦੀ ਵਿਚਾਰਅਧੀਨ ਲਿਖਤ ਬਾਰੇ ਹੱਥਲੀ ਪੁਸਤਕ ਦੇ ਲੇਖਕ ਦੀ ਉਪਰੋਕਤ ਕਿਸਮ ਦੀ ਟਿੱਪਣੀ ਪੜ੍ਹਨ ਉਪਰੰਤ ਇਸ ਵੈਬਸਾਈਟ ਉੱਤੇ ਤਾਂ ਆਪਣਾ ਕੋਈ ਸਪਸ਼ਟੀਕਰਨ ਨਹੀਂ ਭੇਜਿਆ ਪਰੰਤੂ ਉਸ ਨੇ ਆਪਣੀ ਹੀ ਫੇਸਬੁੱਕ ਉੱਤੇ ਹੀ ਇਸ ਲੇਖਕ ਦੇ ਬਾਰੇ ਇਹ ਫਤਵਾ ਜਾਰੀ ਕਰ ਦਿੱਤਾ ਕਿ ਇਹ ਲੇਖਕ ਜਾਂ ਤਾਂ ਅਗਿਆਨੀ ਹੈ ਜਾਂ ਫਿਰ ਕਿਸੇ ਦੋਖੀ ਸੰਸਥਾ ਦਾ ਏਜੰਟ। ਡਾ. ਦਿਲਗੀਰ ਦੇ ਪ੍ਰਤੀਕਰਮ ਤੋਂ ਸਹਿਜੇ ਹੀ ਅਜੋਕੇ ਸਿਖ ਵਿਦਵਾਨਾ ਦੀ ਮਾਨਸਿਕਤਾ ਦਾ ਅੰਦਾਜ਼ਾ ਲਗਾਇਆ ਜਾ ਸਕਦਾ ਹੈ। ਡਾ. ਦਿਲਗੀਰ ਅਤੇ ਭਾਈ ਹਰਿਸਿਮਰਨ ਸਿੰਘ ਵਰਗੇ ਹੋਰ ਵੀ ਬਹੁਤ ਸਾਰੇ ਵਿਦਵਾਨ ਹਨ ਜੋ ਪੰਥ-ਪ੍ਰਵਾਨਿਕਤਾ ਦੀ ਆੜ ਥੱਲੇ ਫੋਕੀਆਂ ਫੜ੍ਹਾਂ ਮਾਰਦੇ ਹੋਏ ਅਖੌਤੀ ਅਕਾਲ-ਤਖਤ ਵਿਵਸਥਾ ਦੀ ਪਿੱਠ ਠੋਕਣ ਵਿਚ ਭਰਪੂਰ ਯੋਗਦਾਨ ਪਾ ਰਹੇ ਹਨ। ਨਾਲ ਹੀ ਅਜਿਹੇ ਵਿਦਵਾਨਾਂ ਦੀ ਵੀ ਕਮੀ ਨਹੀਂ ਜੋ ਅਕਾਲ-ਤਖਤ ਵਰਗੀ ਸਿਖ ਕੌਮ ਲਈ ਅਤੀ ਹਾਨੀਕਾਰਕ ਵਿਵਸਥਾ ਨੂੰ ਨੰਗਿਆਂ ਕੀਤੇ ਜਾਣ ਦੇ ਯਤਨਾਂ ਅਤੇ ਇਸ ਤੋਂ ਛੁਟਕਾਰਾ ਪਾਉਣ ਦੇ ਸੁਝਾਵਾਂ ਦਾ ਬੜੇ ਯੋਜਨਾਬੱਧ ਤਰੀਕੇ ਨਾਲ ਵਿਰੋਧ ਕਰਨ ਵਿਚ ਰੁੱਝੇ ਹੋਏ ਹਨ।

ਸਥਿਤੀ ਨੂੰ ਹੋਰ ਸਪਸ਼ਟ ਕਰਨ ਹਿਤ ਇੱਥੇ ਉਸ ਵਿਚਾਰ-ਚਰਚਾ ਦਾ ਜ਼ਿਕਰ ਵੀ ਕੀਤਾ ਜਾ ਸਕਦਾ ਹੈ ਜੋ 2011 ਈਸਵੀ ਦੌਰਾਨ '**ਸਿਖਮਾਰਗ**' ਵੈਬਸਾਈਟ ਉੱਤੇ ਇਸ ਲੇਖਕ ਦੇ 'ਅਕਾਲ ਤਖਤ' ਵਿਸ਼ੇ ਤੇ ਪਾਏ ਗਏ ਲੇਖਾਂ ਦੇ ਸਬੰਧ ਵਿਚ ਇੱਸੇ ਵੈਬਸਾਈਟ ਉੱਤੇ ਚਾਰ ਮਹੀਨੇ ਤੋਂ ਵੱਧ ਦੇ ਸਮੇਂ ਤੱਕ ਚੱਲੀ। ਇਸ ਵਿਚਾਰ-ਚਰਚਾ ਵਿਚ ਲੇਖਕ ਦੀ ਸ਼ਮੂਲੀਅਤ ਇਸ ਤਰ੍ਹਾਂ ਸਮਝੀ ਗਈ ਜਿਵੇਂ ਕਿ ਉਹ ਇਕ ਅਦਾਲਤ ਦੇ ਕਟਿਹਰੇ ਵਿਚ ਖੜਾ ਹੈ ਅਤੇ ਸਵਾਲ-ਕਰਤਾ ਕਚਿਹਰੀ ਵਿਚ ਵਿਰੋਧੀ ਧਿਰ ਵੱਲੋਂ ਖੜ੍ਹੇ ਕੀਤੇ ਹੋਏ ਵਕੀਲ ਵਾਂਗ ਉਸਨੂੰ ਜਿਰ੍ਹਾ (cross-examination) ਦੇ ਮਕਸਦ ਨਾਲ ਸਵਾਲ ਉੱਤੇ ਸਵਾਲ ਕਰੀ ਜਾ ਰਿਹਾ ਹੈ ਅਤੇ ਜ਼ਬਰਦਸਤੀ ਲੇਖਕ

ਦੇ ਮੂੰਹ ਵਿੱਚੋਂ ਕੁਝ ਸ਼ਬਦ ਕਢਵਾਉਣ ਦੀ ਕੋਸ਼ਿਸ਼ ਵਿਚ ਲੱਗਾ ਹੋਇਆ ਹੈ। 'ਕਿੰਤੂ-ਪ੍ਰੰਤੂ' ਕਰਨ ਵਾਲੇ ਸੱਜਣ ਬੜੇ ਹੀ ਯੋਜਨਾ-ਬੱਧ ਢੰਗ ਨਾਲ ਲੇਖਕ ਦੇ ਵਿਚਾਰਾਂ ਦੀ 'ਵਿਰੋਧਤਾ' ਤੇ ਉੱਤਰ ਆਏ ਜਿਸ ਲਈ ਕਈ ਤਰ੍ਹਾਂ ਦੇ ਹੱਥ-ਕੰਡੇ ਵੀ ਵਰਤੇ ਗਏ ਜਿਹਨਾਂ ਦਾ ਵੇਰਵਾ ਹੇਠਾਂ ਦਿੱਤੇ ਅਨੁਸਾਰ ਹੈ:

1. ਵਿਚਾਰ-ਚਰਚਾ ਨੂੰ ਨੁਕਤਿਆਂ ਅਤੇ ਦਲੀਲਾਂ ਨਾਲੋਂ ਵਧੇਰੇ ਵਿਅਕਤੀ ਉੱਤੇ ਕੇਂਦ੍ਰਿਤ ਕਰਨਾ।
2. ਲੇਖਕ ਬਾਰੇ ਜਾਤੀ ਟਿੱਪਣੀਆਂ ਕਰਨੀਆਂ।
3. ਲੇਖਕ ਦੇ ਖਿਲਾਫ ਅਪਮਾਨਜਨਕ ਭਾਸ਼ਾ ਦੀ ਵਰਤੋਂ ਕਰਨੀ।
4. ਵੈਬਸਾਈਟ ਤੇ ਲੇਖਕ ਨਾਲ ਦਬਕਿਆਂ ਦੇ ਲਹਿਜੇ ਵਿਚ ਗੱਲ ਕਰਨੀ।
5. ਲੇਖਕ ਵੱਲੋਂ ਪ੍ਰਗਟਾਏ ਗਏ ਵਿਚਾਰਾਂ ਪ੍ਰਤੀ ਪ੍ਰਾਪੇਗੰਡੇ ਦੇ ਤੌਰ ਤੇ ਜਾਣ-ਬੁੱਝ ਕੇ ਗਲਤ-ਬਿਆਨੀ ਕਰਨੀ।
6. ਪਾਠਕਾਂ ਦੀ ਸੋਚ ਵਿਚ ਲੇਖਕ ਦੇ ਖਿਲਾਫ ਸ਼ੰਕੇ ਪੈਦਾ ਕਰਨ ਲਈ ਬੇਬੁਨਿਆਦ ਬਿਆਨ ਦੇਣੇ।
7. ਲੇਖਕ ਤੇ ਝੂਠੇ ਇਲਜ਼ਾਮ ਲਗਾ ਕੇ ਪਾਠਕਾਂ ਨੂੰ ਉਸਦੇ ਖਿਲਾਫ ਭੜਕਾਉਣ ਲਈ ਬਿਆਨ ਦੇਣੇ।
8. ਗੁੱਟਬੰਦੀ ਦਾ ਢੰਗ ਅਪਣਾਉਣਾ ਭਾਵ ਚਾਰ-ਪੰਜ ਵਿਅਕਤੀਆਂ ਵੱਲੋਂ ਆਪਸੀ ਸਲਾਹ ਨਾਲ ਤਕਰੀਬਨ ਵਾਰੀ-ਵਾਰੀ ਇੱਕੋ ਜਿਹੇ ਸਵਾਲ ਕਰਵਾਉਂਦੇ ਹੋਏ ਵਿਚਾਰ-ਚਰਚਾ ਵਿਚ ਸ਼ਾਮਲ ਰਹਿਣਾ।
9. ਪੱਤਰ ਨੂੰ ਬੇਲੋੜਾ ਹੀ ਲੰਬਾ ਕਰ ਦੇਣਾ ਤਾਂ ਕਿ ਉੱਤਰ ਦੇਣ ਵਾਲੇ ਨੂੰ ਕਠਨਾਈ ਪੇਸ਼ ਆਵੇ।
10. ਨਵੇਂ-ਨਵੇਂ ਸ਼ਖਸਾਂ ਨੂੰ ਵਰਗਲਾ ਕੇ ਉਹਨਾਂ ਵੱਲੋਂ ਲੇਖਕ ਦੇ ਵਿਚਾਰਾਂ ਦਾ ਵਿਰੋਧ ਕਰਵਾਉਣਾ।
11. ਸੰਪਾਦਕ ਉੱਤੇ ਕਿਸੇ ਲੇਖਕ ਵਿਸ਼ੇਸ਼ ਪ੍ਰਤੀ ਆਪਣੀ ਮਰਜ਼ੀ ਦਾ ਰੁਖ ਅਖਤਿਆਰ ਕਰਵਾਉਣ ਹਿਤ ਦਬਾ ਪਾਉਣਾ।
12. ਲੇਖਕ ਨੂੰ ਸਿੱਧੇ ਤੌਰ ਤੇ ਸੰਬੋਧਿਤ ਹੋਣ ਦੀ ਬਜਾਏ ਪਾਠਕਾਂ/ਵੀਰਾਂ-ਭੈਣਾਂ/ਸੰਪਾਦਕ ਆਦਿਕ ਦੇ ਨਾਮ ਤੇ ਲੇਖਕ ਨੂੰ ਅਸਿੱਧੇ ਤੌਰ ਤੇ ਸੰਬੋਧਿਤ ਹੋਣਾਂ।
13. ਨਿਰੁਤੱਰ ਹੋਣ ਤੇ ਲੇਖਕ ਦਾ ਵਿਚਾਰ ਸਹੀ ਮੰਨ ਲੈਣ ਦੀ ਬਜਾਇ ਲੇਖਕ ਨੂੰ ਅਜਿਹੇ ਸਵਾਲ ਕਰ ਦੇਣੇ ਜਿਹਨਾਂ ਦਾ ਇਕ-ਦਮ ਉੱਤਰ ਦੇਣ ਲਈ ਲੇਖਕ ਨੂੰ ਕਠਨਾਈ ਪੇਸ਼ ਆਉਂਦੀ ਹੋਵੇ।
14. ਸਵਾਲਾਂ ਦਾ ਦੁਹਰਾਓ ਕਰਦੇ ਰਹਿਣਾਂ।
15. ਲੇਖਕ ਦੀਆਂ ਪਹਿਲੀਆਂ ਲਿਖਤਾਂ ਵਿੱਚੋਂ ਹਵਾਲੇ ਕੱਢ ਕੇ ਵਿਚਾਰ-ਚਰਚਾ ਨੂੰ ਨੁਕਤੇ ਤੋਂ ਥਿੜਕਾਉਣ ਦੀ ਕੋਸ਼ਿਸ਼ ਕਰਨਾਂ।
16. ਵਿਚਾਰ-ਚਰਚਾ ਨੂੰ ਜਿੱਤ-ਹਾਰ ਦੇ ਪੱਖੋਂ ਲੈਣਾ।

17. ਕੁਝ ਜਾਲ੍ਹੀ ਨਾਂਵਾਂ ਹੇਠ ਆਪਣੇ ਹਿਤ ਦੇਾਂ ਪੱਤਰ ਭਿਜਵਾਉਣੇ।

18. ਵਿਚਾਰ-ਚਰਚਾ ਨੂੰ ਬੇਵਜਹ ਉਲਝਾਉਂਦੇ ਹੋਏ ਜਾਂ ਪ੍ਰਾਪੇਗੰਡਾ ਕਰਦੇ ਹੋਏ ਸਬੰਧਿਤ ਵੈਬਸਾਈਟ ਦੀ ਪ੍ਰਤਿਸ਼ਠਾ ਨੂੰ ਢਾ ਲਾਉਣ ਦਾ ਯਤਨ ਕਰਨਾ।
19. ਲੇਖਕ ਦੇ ਖਿਲਾਫ ਪ੍ਰਾਪੇਗੰਡੇ ਦੇ ਤੌਰ ਤੇ ਬਾਹਰਲੇ ਲੋਕਾਂ ਨੂੰ ਈ-ਮੇਲ ਰਾਹੀਂ ਚਿੱਠੀਆਂ ਭੇਜਣੀਆਂ।
20. ਫੋਨ ਰਾਹੀਂ ਦੂਜੀ ਧਿਰ ਦੇ ਲੇਖਕ ਨੂੰ ਜਾਨੋਂ ਮਾਰਨ ਅਤੇ ਜੇਲ੍ਹ ਭਿਜਵਾਉਣ ਦੀਆਂ ਧਮਕੀਆਂ ਦੁਆਉਣੀਆਂ।

**'ਸਿਖਮਾਰਗ'** ਵੈਬਸਾਈਟ ਉੱਤੇ ਜੋ ਵਿਚਾਰ-ਚਰਚਾ ਚਲਦੀ ਰਹਿੰਦੀ ਹੈ ਉਸ ਵਿੱਚੋਂ ਉਪਰੋਕਤ ਵਰਗੀਆਂ ਅਨੇਕਾਂ ਹੋਰ ਉਦਾਹਰਨਾ ਵੀ ਵੇਖੀਆਂ ਜਾ ਸਕਦੀਆਂ ਹਨ। ਇਸ ਸਥਿਤੀ ਤੋਂ ਅੱਜ ਦੇ ਸਿਖ ਵਿਦਵਾਨ ਕਹਾਉਂਦੇ ਸੱਜਣਾਂ ਦੀ ਮਾਨਸਿਕਤਾ ਦਾ ਅੰਦਾਜ਼ਾ ਭਲੀ-ਭਾਂਤ ਲਗਾਇਆ ਜਾ ਸਕਦਾ ਹੈ।

ਅਖੌਤੀ ਅਕਾਲ-ਤਖਤ ਵਿਵਸਥਾ ਦੇ ਸਨਮੁੱਖ ਪ੍ਰਤੀਕਰਮ ਵਜੋਂ ਸਿਖ ਕੌਮ ਵਿਚਲੀਆਂ ਵੱਖ-ਵੱਖ ਧਿਰਾਂ ਦੀ ਮਾਨਸਿਕਤਾ ਕਈ ਪੜਾਵਾਂ ਤੇ ਵਿਚਰਦੀ ਹੋਈ ਵਿਖਾਈ ਦਿੰਦੀ ਹੈ। ਜੇ ਇਸ ਪ੍ਰਤੀਕਰਮ ਨੂੰ ਇਕ ਪੌੜੀ ਦੇ ਤੌਰ ਤੇ ਕਿਆਸ ਲਈਏ ਤਾਂ ਇਸ ਦੇ ਕਈ ਡੰਡੇ ਦ੍ਰਿਸ਼ਟਮਾਨ ਹੋ ਜਾਂਦੇ ਹਨ ਜੋ ਹੇਠਾਂ ਦਿੱਤੇ ਅਨੁਸਾਰ ਹਨ:
1. ਪਹਿਲੇ ਡੰਡੇ ਤੇ ਅਜਿਹੇ ਲੋਕ ਹਨ ਜੋ ਅਕਾਲ-ਤਖਤ ਵਿਵਸਥਾ ਨੂੰ 'ਸਰਵਉੱਚ' ਮੰਨਦੇ ਹੋਏ ਅੱਖਾਂ ਮੀਟ ਕੇ ਇਸ ਨੂੰ ਸਮਰਪਿਤ ਹੋਏ ਬੈਠੇ ਹਨ।
2. ਇਸ ਤੋਂ ਅਗਲੇ ਡੰਡੇ ਤੇ ਉਹ ਲੋਕ ਹਨ ਜੋ 'ਜੱਥੇਦਾਰੀ' ਅੰਸ਼ ਤੋਂ ਨਿਰਾਸ਼ ਤਾਂ ਹਨ ਪਰੰਤੂ ਉਹ ਇਸ ਅੰਸ਼ ਨੂੰ ਚਾਲੂ ਰੱਖਣ ਦੇ ਵੀ ਚਾਹਵਾਨ ਹਨ।
3. ਤੀਸਰਾ ਡੰਡਾ ਉਹਨਾਂ ਧਿਰਾਂ ਦਾ ਹੈ ਜੋ 'ਜਥੇਦਾਰੀ' ਅੰਸ਼ ਨੂੰ ਬਾਹਰ ਕੱਢ ਦੇਣਾ ਲੋਚਦੇ ਹਨ ਪਰੰਤੂ ਉਹ 'ਅਕਾਲ-ਤਖਤ' ਦੇ ਸੰਕਲਪ ਦੇ ਨਾਲ ਚਿਪਕੇ ਹੋਏ ਹਨ।
4. ਚੌਥੇ ਡੰਡੇ ਤੇ ਉਹ ਲੋਕ ਹਨ ਜੋ 'ਅਕਾਲ-ਤਖਤ' ਨੂੰ ਸਰਵਉੱਚ ਨਹੀਂ ਮੰਨਦੇ ਅਤੇ 'ਜਥੇਦਾਰੀ' ਅੰਸ਼ ਨੂੰ ਰੱਦ ਕਰਦੇ ਹਨ ਪਰੰਤੂ ਉਹ ਚੁੱਪ ਵੱਟ ਕੇ ਬੈਠੇ ਹੋਏ ਹਨ।
5. ਪੰਜਵੇਂ ਡੰਡੇ ਤੇ ਉਹ ਹਨ ਜੋ ਮਨਾਂ ਵਿਚ 'ਅਕਾਲ-ਤਖਤ' ਦੀ ਹੋਂਦ ਨੂੰ ਨਕਾਰਦੇ ਤਾਂ ਹਨ ਪਰੰਤੂ ਇਸ ਸਬੰਧੀ ਕੋਈ ਮੁਹਿੰਮ ਤੋਰਨ ਲਈ ਅੱਗੇ ਨਹੀਂ ਆ ਰਹੇ।
6. ਆਖਰੀ ਡੰਡੇ ਤੇ ਉਹ ਧਿਰ ਹੈ ਜੋ ਸ਼ਰੇਆਮ 'ਅਕਾਲ-ਤਖਤ' ਦੇ ਸੰਕਲਪ ਨੂੰ ਮੁੱਢੋਂ ਹੀ ਨਕਾਰਦੀ ਹੈ ਅਤੇ ਇਸ ਤੋਂ ਪਿੱਛਾ ਛੁਡਵਾਉਣ ਲਈ ਖੁਲ੍ਹੇ ਤੌਰ ਤੇ ਹੋਕਾ ਦਿੰਦੀ ਹੋਈ ਮੁਹਿੰਮ ਵੀ ਚਲਾ ਰਹੀ ਹੈ।

ਹੁਣ ਕਿਹੜੀ ਧਿਰ ਦੀ ਮਾਨਸਿਕਤਾ ਉਪਰੋਕਤ ਡੰਡਿਆਂ ਵਿੱਚੋਂ ਕਿਹੜੇ ਉੱਤੇ

ਬਿਰਾਜਮਾਨ ਹੈ ਇਸ ਸਬੰਧੀ ਉਸ ਨੇ ਖੁਦ ਹੀ ਸੋਚਣਾ ਹੈ।

### ਅਨੁਚਿਤ ਪਰਭਾਵ

ਜਿੱਥੇ ਸਿਖ-ਮਾਨਸਿਕਤਾ ਹੀ ਮੁੱਖ ਤੌਰ ਤੇ ਅਖੌਤੀ ਅਕਾਲ-ਤਖਤ ਵਿਵਸਥਾ ਦੀ ਉਤਪੱਤੀ, ਸਥਾਪਤੀ ਅਤੇ ਤਰਫਦਾਰੀ ਦੀ ਜ਼ਿੰਮੇਵਾਰ ਹੈ ਉੱਥੇ ਇਸ ਵਿਵਸਥਾ ਨੇ ਸਿਖ-ਮਾਨਸਿਕਤਾ ਨੂੰ ਬਹੁਤ ਬੁਰੀ ਤਰ੍ਹਾਂ ਪਰਭਾਵਿਤ ਵੀ ਕੀਤਾ ਹੈ। ਇਸ ਸੰਦਰਭ ਵਿਚ ਹੇਠਾਂ ਦਿੱਤੇ ਨੁਕਤੇ ਵਿਚਾਰੇ ਜਾ ਸਕਦੇ ਹਨ:

**ਪਹਿਲਾ:** ਅਖੌਤੀ ਅਕਾਲ-ਤਖਤ ਵਿਵਸਥਾ ਦਾ ਗੁਰਦੁਆਰਾ ਪ੍ਰਬੰਧ ਤੇ ਬਹੁਤ ਮਾੜਾ ਅਸਰ ਹੋਇਆ ਹੈ। ਦੇਸ਼-ਵਿਦੇਸ਼ ਦੇ ਹਰ ਗੁਰਦੁਆਰੇ ਦਾ ਰੋਲ-ਮਾਡਲ ਦਰਬਾਰ ਸਾਹਿਬ ਨਹੀਂ ਅਖੌਤੀ ਅਕਾਲ-ਤਖਤ ਵਿਵਸਥਾ ਦਾ ਬਾਂਹ-ਮਰੋੜੂ ਢੰਗ-ਤਰੀਕਾ (coercive style) ਹੈ। ਗੁਰਦੁਆਰਾ ਪ੍ਰਬੰਧ ਵਿਚ ਸੇਵਾਦਾਰ ਤੋਂ ਲੈ ਕੇ ਕਮੇਟੀ ਮੈਨੇਜਰ ਤਕ ਦਾ ਹਰ ਕੋਈ ਕਾਰਿੰਦਾ ਅਕਾਲ-ਤਖਤ ਦੇ ਜੱਥੇਦਾਰ ਵਾਂਗ ਵਰਤਾਰਾ ਕਰਦਾ ਹੈ। ਅੱਜ ਦੇ ਗੁਰਦੁਆਰਿਆਂ ਵਿਚ ਨਿਮਰਤਾ, ਹਲੀਮੀ, ਮਿਠਾਸ ਦਾ ਕੋਈ ਮਾਹੌਲ ਨਹੀਂ। ਕਈ ਗੁਰਦੁਆਰਿਆਂ ਵਿਚ ਤਾਂ ਨਿੱਤ ਡਾਂਗਾਂ ਖੜਕਦੀਆਂ ਹਨ ਅਤੇ ਤਲਵਾਰਾਂ ਲਹਿਰਾਈਆਂ ਜਾਂਦੀਆਂ ਹਨ। ਇਹ ਵਰਤਾਰਾ ਅਖੌਤੀ 'ਅਕਾਲ-ਤਖਤ' ਦੀ ਹੀ ਦੇਣ ਹੈ।

**ਦੂਸਰਾ:** ਸਿਖ ਕੌਮ ਵਿਚ ਅੱਤਵਾਦ ਦਾ ਆਗਮਨ ਅਤੇ ਉਥਾਨ 'ਅਕਾਲ-ਤਖਤ' ਵਿਵਸਥਾ ਵਿੱਚੋਂ ਹੋਇਆ ਹੈ। ਮੀਰੀ ਦੇ ਪੱਖ ਨੂੰ ਸਿੱਖਾਂ ਨੇ ਲੜਾਕੇਪਣ, ਖਰ੍ਹਵਾਪਣ, ਹੈਂਕੜਬਾਜ਼ੀ ਅਤੇ ਅੱਪਹੁਦਰੇਪਣ ਦੇ ਤੌਰ ਤੇ ਹੀ ਅਪਣਾਇਆ ਹੈ, ਮਨੁੱਖੀ ਹੱਕਾਂ ਦੀ ਰਾਖੀ ਨੂੰ ਸਮਰਪਿਤ ਸੰਘਰਸ਼ ਦੇ ਤੌਰ ਤੇ ਨਹੀਂ। ਖਾੜਕੂਪੁਣਾ ਅਤੇ ਸਜ਼ਾ ਦੇਣ (ਸੋਧ ਦੇਣ) ਦੀ ਪ੍ਰਵਿਰਤੀ ਅਕਾਲ-ਤਖਤ ਵਿਵਸਥਾ ਦੀ ਹੀ ਦੇਣ ਹੈ। ਅੱਤਵਾਦ ਹਮੇਸ਼ਾ ਅਜਿਹੀ ਮਾਨਸਿਕਤਾ ਵਿੱਚੋਂ ਹੀ ਜਨਮ ਲੈਂਦਾ ਹੈ। ਇੱਸੇ ਤਰ੍ਹਾਂ ਮੀਰੀ ਦੇ ਪੱਖ ਨੂੰ ਰਾਜ-ਸਥਾਪਤੀ ਦੇ ਸੰਕਲਪ ਨਾਲ ਜੋੜੇ ਜਾਣ ਕਰਕੇ 'ਖਾਲਿਸਤਾਨ' ਦੀ ਲਾਲਸਾ ਵੀ ਅਖੌਤੀ ਅਕਾਲ-ਤਖਤ ਵਿਵਸਥਾ ਵਿੱਚੋਂ ਹੀ ਉਪਜਦੀ ਹੈ। ਉਂਜ ਅੱਤਵਾਦ ਅਤੇ ਖਾਲਿਸਤਾਨ ਦੇ ਦੋਵੇਂ ਸੰਕਲਪ ਗੁਰਮੱਤ ਦੇ ਅਨੁਸਾਰੀ ਨਹੀਂ।

**ਤੀਸਰਾ:** ਅਖੌਤੀ ਅਕਾਲ-ਤਖਤ ਵਿਵਸਥਾ ਰਾਹੀਂ ਸਿਖ ਮੱਤ ਵਿਚ ਡੇਰਾਵਾਦ ਅਤੇ ਸ਼ਖਸੀ ਗੁਰੂ ਦੀ ਪਰੰਪਰਾ ਦਾ ਉਥਾਨ ਹੋਇਆ ਹੈ। 1930 ਈਸਵੀ ਤੋਂ ਪਿੱਛੋਂ 'ਜੱਥੇਦਾਰ' ਨੂੰ ਸ਼ਖਸੀ ਗੁਰੂ ਵਜੋਂ ਉਭਾਰਦੇ ਹੋਏ ਅਕਾਲ ਬੁੰਗੇ ਨੂੰ ਪੂਰੀ ਤਰ੍ਹਾਂ ਇਕ ਡੇਰੇ ਦਾ ਰੂਪ ਦੇ ਦਿੱਤਾ ਗਿਆ ਹੈ। ਹੁਣ ਡੇਰਾਵਾਦ ਸਿਖੇ-ਮਾਨਸਿਕਤਾ ਦਾ ਹਿੱਸਾ ਹੀ ਬਣ ਗਿਆ ਹੈ ਅਤੇ ਅੰਮ੍ਰਿਤਧਾਰੀ ਸਿਖ ਵੀ ਡੇਰਿਆਂ ਦੇ ਚੱਕਰ ਕਟਦੇ ਵੇਖੇ ਜਾ ਸਕਦੇ ਹਨ। ਕਈ 'ਜਾਗਰੂਕ' ਸਿਖ ਡੇਰਾਵਾਦ ਦਾ ਜ਼ੋਰਦਾਰ ਖੰਡਨ ਕਰਦੇ ਹਨ ਪਰੰਤੂ ਉਹਨਾਂ ਨੂੰ ਅਖੌਤੀ 'ਅਕਾਲ ਤਖਤ' ਵਿਵਸਥਾ ਦੇ ਰੂਪ ਵਿਚ ਸਮੁੱਚੀ ਸਿਖ ਕੌਮ ਦੇ ਉੱਤੇ ਛਾਇਆ ਹੋਇਆ ਡੇਰਾ ਨਜ਼ਰ ਨਹੀਂ ਆਉਂਦਾ।

**ਚੌਥਾ:** ਅਖੌਤੀ 'ਅਕਾਲ ਤਖਤ' ਵਿਵਸਥਾ ਰਾਹੀਂ ਸਿਖ ਕੌਮ ਵਿਚ ਦੋਗਲੇਪਨ

ਦੀ ਨੀਤੀ ਨੇ ਜਨਮ ਲਿਆ ਹੈ। ਇਕ ਪਾਸੇ **ਪਵਿੱਤਰ ਗ੍ਰੰਥ** ਦੇ ਅੱਗੇ ਨਤਮਸਤਕ ਹੋਣਾ ਅਤੇ ਦੂਸਰੇ ਪਾਸੇ ਅਖੌਤੀ ਅਕਾਲ-ਤਖਤ ਨੂੰ ਵੀ 'ਸਰਵਉੱਚ' ਕਹੀ ਜਾਣਾ ਤਾਂ ਦੋਗਲਾਪਨ ਹੈ ਹੀ, ਪਿਛਲੇ ਦੋ ਪੰਨਿਆਂ ਤੇ ਦਰਸਾਏ ਗਏ ਪੌੜੀ ਦੇ ਦੋ ਤੋਂ ਪੰਜ ਨੰਬਰ ਦੇ ਡੰਡਿਆਂ ਤੇ ਬੈਠੀਆਂ ਸਾਰੀਆਂ ਧਿਰਾਂ ਦੋਗਲੇਪਨ ਦਾ ਸ਼ਿਕਾਰ ਹਨ। ਇਹ ਦੋਗਲੇਪਨ ਦੀ ਨੀਤੀ ਕਰ ਕੇ ਹੀ ਹੈ ਕਿ ਇਕ ਪ੍ਰਸਿਧ ਰਾਗੀ ਜੋ ਨਿੱਤ ਤਖਤਾਂ ਦੇ ਜੱਥੇਦਾਰਾਂ ਨੂੰ ਭੰਡਦਾ ਰਿਹਾ, ਉਹਨਾਂ ਦਾ ਹੀ ਹੁਕਮ ਮੰਨ ਕੇ ਮਿੱਥੀ ਤਾਰੀਖ ਨੂੰ ਅਕਾਲ-ਬੁੰਗਾ ਇਮਾਰਤ ਨੂੰ ਅਕਾਲ-ਤਖਤ ਕਲਪਦੇ ਹੋਏ ਇਸ ਵਿਚ ਹਾਜ਼ਰੀ ਲੁਆ ਆਇਆ ਅਤੇ ਇਕ ਸਿਖ ਪ੍ਰਚਾਰਕ ਜੋ ਸਟੇਜਾਂ ਤੇ ਤਖਤਾਂ ਦੇ ਜੱਥੇਦਾਰਾਂ ਨੂੰ 'ਅਖੌਤੀ ਜੱਥੇਦਾਰ' ਦੇ ਤੌਰ ਤੇ ਪਰਚਾਰਦਾ ਰਿਹਾ ਉਹਨਾਂ ਦੇ 'ਸਕੱਤਰੇਤ' ਵਿਚ ਜਾ ਕੇ ਉਹਨਾਂ ਤੋਂ ਮਾਫੀ ਵੀ ਮੰਗ ਆਇਆ।

**ਪੰਜਵਾਂ**: ਅਖੌਤੀ ਅਕਾਲ-ਤਖਤ ਅਸਥਾਨ ਲਗਾਤਾਰ ਮਨਮੱਤ ਦਾ ਅੱਡਾ ਬਣਿਆਂ ਹੋਇਆ ਹੈ। ਇਸ ਜਗਹ ਤੇ 'ਜੱਥੇਦਾਰ' ਵਿਵਸਥਾ ਸ਼ੁਰੂ ਹੋਣ ਤੇ ਤਾਂ ਨਿੱਤ ਹੀ ਝੂਠ ਅਤੇ ਪਖੰਡ ਦੀ ਨੰਗੀ-ਚਿੱਟੀ ਖੇਡ ਖੇਡੀ ਜਾਂਦੀ ਹੈ। ਦਰਬਾਰ ਸਾਹਿਬ ਦੇ ਵਾਂਗੂੰ ਇੱਥੇ ਵੀ ਅਖੌਤੀ ਦਸਮ ਗ੍ਰੰਥ ਦੀਆਂ ਰਚਨਾਵਾਂ ਦਾ ਰੋਜ਼ਾਨਾ ਕੀਰਤਨ ਕੀਤਾ ਜਾਂਦਾ ਹੈ। ਅਜੋਕੇ 'ਜੱਥੇਦਾਰ' ਖੁਦ ਇਸ ਕੂੜ-ਗ੍ਰੰਥ ਦੇ ਪਰਚਾਰਕ ਹਨ। ਇਕ 'ਜੱਥੇਦਾਰ' ਨੇ ਅਨਮੱਤੀ ਪੁਸਤਕ '**ਗੁਰਬਿਲਾਸ ਪਾਤਸ਼ਾਹੀ 6**' ਦੀ ਸੰਪਾਦਨਾਂ ਵੀ ਕਰ ਵਿਖਾਈ ਅਤੇ ਇਕ ਹੋਰ ਨੇ ਸਿੱਖਾਂ ਨੂੰ ਲਵ-ਕੁਸ਼ ਦੀ ਔਲਾਦ ਘੋਸ਼ਿਤ ਕਰ ਦਿੱਤਾ ਸੀ। 'ਜੱਥੇਦਾਰ' ਦਾ ਅਹੁਦਾ ਕਾਇਮ ਕਰਨਾ ਆਪਣੇ-ਆਪ ਵਿਚ ਇਕ ਅਨਮੱਤੀ ਕਾਰਵਾਈ ਹੈ (ਵਿਸਥਾਰ ਲਈ ਵੇਖੋ ਅਧਿਆਇ ਛੇਵਾਂ।)

**ਛੇਵਾਂ**: ਅਖੌਤੀ ਅਕਾਲ-ਤਖਤ ਵਿਵਸਥਾ ਦੇ ਕਰਕੇ ਹੀ ਸਿਖ ਕੌਮ ਨੂੰ 1984 ਈਸਵੀ ਵਿਚ ਦੋ ਵੱਡੇ ਸਾਕੇ ਸਹਿਣੇ ਪਏ ਹਨ। ਪਰੰਤੂ ਅਸੀਂ ਕਦੀ ਨਹੀਂ ਸੋਚਿਆ ਕਿ ਸੰਤ ਜਰਨੈਲ ਸਿੰਘ ਭਿੰਡਰਾਂਵਾਲਾ (ਜੋ ਖੁਦ ਇਕ ਅਨਮੱਤੀ ਡੇਰੇ ਦੇ ਮੁੱਖੀ ਸੀ) ਵੱਲੋਂ ਕੀਤੀ ਗਈ ਅਕਾਲ-ਤਖਤ ਦੀ 'ਵਰਤੋਂ' ਗੁਰਮੱਤ ਅਨੁਸਾਰ ਹੈ ਸੀ ਜਾਂ ਨਹੀਂ ਅਤੇ ਇੱਸੇ ਸਥਿਤੀ ਦੇ ਹਿੱਸੇ ਦੇ ਤੌਰ ਤੇ ਬੇਅੰਤ ਸਿੰਘ (ਜੋ ਕਿ ਭਾਰਤ ਦੇ ਪ੍ਰਧਾਨ ਮੰਤਰੀ ਦੇ ਅੰਗ-ਰਖਿਅਕ ਵਜੋਂ ਸੇਵਾ ਵਿਚ ਸੀ) ਵੱਲੋਂ ਆਪਣੀ ਨੌਕਰੀ ਦੇ ਫਰਜ਼ਾਂ ਨੂੰ ਭੁਲਾਉਂਦੇ ਹੋਏ ਇਕ ਨਿਹੱਥੀ ਔਰਤ (ਭਾਵੇਂ ਉਹ ਸਿੱਖ ਕੌਮ ਲਈ ਕਿੱਡੀ ਵੀ ਵੱਡੀ 'ਪਾਪਣ' ਸੀ) ਨੂੰ ਮਾਰ ਮੁਕਾਉਣਾ ਸਿਖ ਪਰੰਪਰਾਵਾਂ ਦਾ ਅਨੁਸਾਰੀ ਬਣਦਾ ਸੀ ਕਿ ਨਹੀਂ। ਪਰੰਤੂ ਅਜੋਕੀ ਸਿਖ-ਮਾਨਸਿਕਤਾ ਅਨੁਸਾਰ ਤਾਂ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਅਤੇ ਬੇਅੰਤ ਸਿੰਘ 'ਕੌਮੀ ਸ਼ਹੀਦ' ਹਨ।

**ਸੱਤਵਾਂ**: ਅਖੌਤੀ ਅਕਾਲ-ਤਖਤ ਵਿਵਸਥਾ ਹੋਂਦ ਵਿਚ ਆਉਣ ਤੇ ਗਿਆਰ੍ਹਵੇਂ ਗੁਰ, ਗੁਰੂ ਗ੍ਰੰਥ ਅਤੇ ਦਰਬਾਰ ਸਾਹਿਬ ਦੀ ਪ੍ਰਤਿਸ਼ਠਾ ਨੂੰ ਠੇਸ ਵੱਜੀ ਹੈ। ਅਸਲ ਵਿਚ ਇਸ ਵਿਵਸਥਾ ਨੂੰ ਕਾਇਮ ਕਰਨ ਦਾ ਮੁੱਖ ਉਦੇਸ਼ ਹੀ ਗੁਰੂ ਗ੍ਰੰਥ ਅਤੇ ਦਰਬਾਰ ਸਾਹਿਬ ਦੀ ਅਜ਼ਮਤ ਨੂੰ ਢਾ ਲਾਉਣਾ ਸੀ ਅਤੇ ਦੋਖੀਆਂ ਨੂੰ ਇਸ ਵਿਚ ਕਾਮਯਾਬੀ

ਵੀ ਮਿਲੀ ਹੈ। ਉੱਧਰ ਕੁੱਝ ਵਿਦਵਾਨ ਅਕਾਲ-ਤਖਤ ਨੂੰ 'ਕੇਂਦਰ ਅਤੇ ਦਰਬਾਰ' ਦਾ ਦਰਜਾ ਦੇ ਰਹੇ ਹਨ ਜਿਸ ਦਾ ਮਤਲਬ ਇਹ ਹੈ ਕਿ, ਅਜਿਹੇ ਵਿਦਵਾਨਾਂ ਅਨੁਸਾਰ, ਗੁਰੂ ਗ੍ਰੰਥ ਸਿਖ ਮੱਤ ਦਾ ਕੇਂਦਰ ਨਹੀਂ ਅਤੇ ਦਰਬਾਰ ਸਾਹਿਬ ਸਿਖ ਮੱਤ ਲਈ ਦਰਬਾਰ ਨਹੀਂ। ਉਂਜ ਵੀ ਬਹੁਤੇ ਸੱਜਣ ਅਖੌਤੀ ਅਕਾਲ-ਤਖਤ ਨੂੰ ਹੀ 'ਸਰਵਉੱਚ' ਦਰਸਾਈ ਜਾ ਰਹੇ ਹਨ।

**ਅੱਠਵਾਂ**: ਅਖੌਤੀ ਅਕਾਲ-ਤਖਤ ਵਿਵਸਥਾ ਰਾਹੀਂ ਸਿਖ ਲੋਕਾਂ ਵਿਚ ਝੂਠ ਬੋਲਣ ਦੀ ਪ੍ਰਵਿਰਤੀ ਪਨਪੀ ਹੈ। ਲਾਈ-ਲੱਗਪੁਣੇ ਅਧੀਨ ਝੂਠ ਨੂੰ ਸੱਚ ਮੰਨ ਲੈਣ ਅਤੇ ਕਈ ਵਾਰ ਜਾਣ-ਬੁੱਝ ਕੇ ਝੂਠ ਬੋਲ ਲੈਣ (ਉਹ ਵੀ 'ਜਾਗਰੂਕ' ਕਹਾਉਂਦੇ ਸਿੱਖਾਂ ਵੱਲੋਂ) ਦੇ ਰੁਝਾਨ ਤਹਿਤ ਅੱਜ ਸਿੱਖਾਂ ਵੱਲੋਂ ਇਹ ਦੋ ਝੂਠ ਸ਼ਰੇਆਮ ਹੀ ਬੋਲੇ ਜਾ ਰਹੇ ਹਨ: ਪਹਿਲਾ ਇਹ ਕਿ ਛੇਵੇਂ ਗੁਰੂ ਦੇ ਤਖਤ ਦਾ ਨਾਮ 'ਅਕਾਲ' ਤਖਤ ਸੀ ਅਤੇ ਦੂਸਰਾ ਇਹ ਕਿ ਅਕਾਲ-ਬੁੰਗਾ ਇਮਾਰਤ ਇਕ ਤਖਤ ਹੈ। ਤੀਸਰਾ ਵੱਡਾ ਝੂਠ 'ਅਕਾਲ-ਤਖਤ' ਦੇ ਸਿਧਾਂਤ/ਫਲਸਫੇ ਬਾਰੇ ਹੈ ਜਦੋਂ ਸੂਤਰ ਰੂਪ ਵਿਚ 'ਅਕਾਲ-ਤਖਤ' ਦਾ ਕੋਈ ਸਿਧਾਂਤ/ਫਲਸਫਾ ਹੈ ਹੀ ਨਹੀਂ ਭਾਵੇਂ ਕਿ ਅਜਿਹੇ ਸਿਧਾਂਤ/ਫਲਸਫੇ ਦੇ ਮੌਜੂਦ ਹੋਣ ਦਾ ਦਾਵਾ ਸਾਰੇ ਹੀ ਕਰੀ ਜਾ ਰਹੇ ਹਨ। ਅਜਿਹੇ ਝੂਠਾਂ ਦੀ ਸੂਚੀ ਕਾਫੀ ਲੰਬੀ ਹੈ (ਵੇਖੋ ਅਧਿਆਇ ਨੌਂਵਾਂ)। ਇਸ ਸਾਰੇ ਕੁਝ ਤੋਂ ਤਾਂ ਇੰਜ ਲਗਦਾ ਹੈ ਕਿ ਸਿਖ ਕੌਮ ਝੂਠਿਆਂ ਦੀ ਕੌਮ ਹੈ।

ਸਿਖ-ਮਾਨਸਿਕਤਾ ਭਾਵੇਂ ਅਠਾਰ੍ਹਵੀਂ ਸਦੀ ਈਸਵੀ ਦੇ ਅੱਠਵੇਂ ਦਹਾਕੇ ਤੋਂ ਲੈ ਕੇ ਬਿਮਾਰ ਚਲੀ ਆ ਰਹੀ ਹੈ ਪਰੰਤੂ ਅਖੌਤੀ ਅਕਾਲ-ਤਖਤ ਵਿਵਸਥਾ ਨੇ ਇਸ ਨੂੰ ਪੂਰੀ ਤਰ੍ਹਾਂ ਮੰਜੀ ਤੇ ਪਾ ਦਿੱਤਾ ਹੋਇਆ ਹੈ। ਹੁਣ, ਉਹ ਵਿਅਕਤੀ ਜੋ ਜਾਗਰੂਕ ਨਹੀਂ ਅਤੇ ਜਿਸ ਦੀ ਮਾਨਸਿਕਤਾ ਬਿਮਾਰ ਹੈ, ਸਿਖ ਅਖਵਾਉਣ ਦਾ ਹੱਕਦਾਰ ਨਹੀਂ ਰਹਿੰਦਾ ਕਿਉਂਕਿ ਗੁਰਮੱਤ ਦੀ ਸਭ ਤੋਂ ਵੱਡੀ ਬਖਸ਼ਿਸ਼ ਹੀ ਜਾਗਰੂਕਤਾ ਅਤੇ ਸਿਹਤਮੰਦ ਮਾਨਸਿਕਤਾ ਹੈ। ਬੀਤ ਚੁੱਕੇ ਸਮੇਂ ਤੋਂ ਕੋਈ ਸਿਖਿਆ ਨਾ ਲੈਣਾ ਅਤੇ ਸਮੂਹਿਕ ਤੌਰ ਤੇ ਭਵਿਖ ਲਈ ਕੋਈ ਵੀ ਕਾਰਜ-ਯੋਜਨਾ ਉਲੀਕ ਲੈਣ ਦੀ ਚਿੰਤਾ ਨਾ ਕਰਨਾ ਵੀ ਸਿਖ-ਮਾਨਸਿਕਤਾ ਦਾ ਅਹਿਮ ਪੱਖ ਹੈ!

ਸਾਨੂੰ ਸਿੱਖਾਂ ਨੂੰ ਚਾਹੀਦਾ ਤਾਂ ਇਹ ਸੀ ਕਿ ਇੱਕੀਵੀਂ ਸਦੀ ਤਕ ਪਹੁੰਚਦਿਆਂ ਅਸੀਂ ਸੰਸਾਰ ਦੇ ਸਾਹਮਣੇ ਸਿਖ ਮੱਤ ਨੂੰ ਇਕ ਆਧੁਨਿਕ, ਵਿਵਹਾਰਕ ਅਤੇ ਨਿਵੇਕਲੇ ਮੱਤ ਦੇ ਤੌਰ ਤੇ ਪਰਦਰਸ਼ਿਤ ਕਰਦੇ ਅਤੇ ਸਮੁੱਚੇ ਸੰਸਾਰ ਨੂੰ ਸਿਖ ਮੱਤ ਵੱਲ ਆਕਰਸ਼ਿਤ ਕਰ ਲੈਂਦੇ। ਪਰੰਤੂ ਹੋਇਆ ਇਹ ਹੈ ਕਿ ਅਸੀਂ ਆਪਣੀ ਮਾਨਸਿਕਤਾ ਨੂੰ ਅਖੌਤੀ ਅਕਾਲ-ਤਖਤ ਵਿਵਸਥਾ ਦੀ ਗੁਲਾਮ ਬਣਾ ਕੇ ਦਿਨੇ ਦੂੱਗਣੀ ਅਤੇ ਰਾਤੀਂ ਚੌਗੁਣੀ ਨਮੋਸ਼ੀ ਖੱਟਣ ਦੇ ਰਾਹ ਤੇ ਪਏ ਹੋਏ ਹਾਂ।

==== 0 ====

# ਬੇਲੋੜਾ ਪ੍ਰਬੰਧ

'ਅਕਾਲ-ਤਖਤ' ਵਿਵਸਥਾ ਦੇ ਹੱਕ ਵਿਚ ਬੋਲਣ ਵਾਲੇ ਸੱਜਣ ਅਕਸਰ ਇਹ ਦਲੀਲ ਦਿੰਦੇ ਨਹੀਂ ਥੱਕਦੇ ਕਿ ਇਸ ਪ੍ਰਬੰਧ ਤੋਂ ਬਿਨਾਂ ਸਿਖ ਭਾਈਚਾਰੇ ਦਾ ਗੁਜ਼ਾਰਾ ਨਹੀਂ ਹੋ ਸਕਦਾ। ਇਸ ਦਲੀਲ ਤੋਂ ਇਹ ਬਿਲਕੁਲ ਸਪਸ਼ਟ ਹੋ ਜਾਂਦਾ ਹੈ ਕਿ 'ਅਕਾਲ-ਤਖਤ' ਵਿਵਸਥਾ ਸਿਖ-ਮਾਨਸਿਕਤਾ ਵਿਚ ਪੂਰੀ ਤਰ੍ਹਾਂ ਘਰ ਕਰ ਕੇ ਬੈਠੀ ਹੋਈ ਹੈ ਭਾਵੇਂ ਕਿ ਕੋਈ ਵੀ ਸਿਖ ਕਹਾਉਂਦਾ ਵਿਅਕਤੀ ਇਹ ਨਹੀਂ ਸਮਝਾ ਸਕਦਾ ਕਿ ਅਸਲ ਵਿਚ ਇਸ ਵਿਵਸਥਾ ਦੀ ਸਿਖ ਕੌਮ ਲਈ ਉਪਯੋਗਤਾ ਕਿਸ ਗੱਲ ਵਿਚ ਹੈ। ਨਾ ਹੀ ਉਹ ਇਸ ਵਿਵਸਥਾ ਦੇ ਸਿਖ-ਸਭਿਆਚਾਰ ਉੱਤੇ ਪਏ ਚੁੱਕੇ ਅਤੇ ਪਏ ਰਹੇ ਮਾਰੂ ਪਰਭਾਵਾਂ ਤੋਂ ਸੁਚੇਤ ਹੈ। ਸਿਖ ਲੋਕਾਂ ਦੀ ਸੋਚ ਵਿਚ ਇਹ ਤਬਦੀਲੀ ਲਿਆ ਕੇ ਉਹਨਾਂ ਨੂੰ ਇਹ ਸਮਝਾਉਣਾ ਸੌਖਾ ਕੰਮ ਨਹੀਂ ਕਿ ਅਖੌਤੀ 'ਅਕਾਲ-ਤਖਤ' ਵਿਵਸਥਾ ਸਿਖ ਮੱਤ ਦਾ ਹਿੱਸਾ ਬਿਲਕੁਲ ਨਹੀਂ ਬਣਦੀ ਅਤੇ ਜੇਕਰ ਸਿਖ ਕੌਮ ਕੋਲ ਇਹ ਵਿਵਸਥਾ ਨਾ ਹੋਵੇ ਤਾਂ ਵੀ ਸੌਖਾ ਹੀ ਸਰ ਸਕਦਾ ਹੈ। ਅੰਨ੍ਹੀਂ ਸ਼ਰਧਾ ਵੱਸ ਉਹਨਾਂ ਦੇ ਸਮੋਹਿਕ ਹੋ ਚੁੱਕੇ ਮਨ ਇਸ ਵਿਵਸਥਾ ਤੋਂ ਅਲੱਗ ਹੋਣ ਲਈ ਛੇਤੀ ਕੀਤੇ ਤਿਆਰ ਹੋਣ ਵਾਲੇ ਨਹੀਂ। ਇੱਸੇ ਲਈ ਇਹ ਵਿਵਸਥਾ ਉਹਨਾਂ ਦੇ ਅਵਚੇਤਨ ਵਿਚ ਇਸ ਤਰ੍ਹਾਂ ਅਟਕੀ ਹੋਈ ਹੈ ਕਿ ਇਸ ਦੀ ਅਪ੍ਰਸੰਗਿਕਤਾ ਸਬੰਧੀ ਠੋਸ ਤੱਥ ਅਤੇ ਤਰਕ-ਸੰਗਤ ਦਲੀਲਾਂ ਪੇਸ਼ ਕੀਤੇ ਜਾਣ ਉਪਰੰਤ ਵੀ ਉਹਨਾਂ ਦੀ ਸੋਚ ਵਿਚ ਲੋੜੀਂਦੀ ਤਬਦੀਲੀ ਲਿਆਉਣ ਵਿਚ ਕਾਫੀ ਸਮਾਂ ਲਗ ਸਕਦਾ ਹੈ।

## ਇਤਹਾਸਿਕ ਭੂਮਿਕਾ

ਛੇਵੇਂ ਗੁਰੂ ਜੀ ਦੇ ਅੰਮ੍ਰਿਤਸਰ ਵਾਲੇ ਤਖਤ ਦੇ ਅਸਥਾਨ ਦੀ ਉਪਯੋਗਤਾ ਬਾਰੇ ਵਿਚਾਰ ਕਰਨ ਵੇਲੇ ਸਾਨੂੰ ਇਸ ਅਸਥਾਨ ਦੀ ਇਤਹਾਸਿਕ ਭੂਮਿਕਾ ਦੇ ਹੇਠਾਂ ਦਿੱਤੇ ਤਿੰਨ ਪੜਾਵਾਂ ਬਾਰੇ ਨਿਖੇੜ ਕੇ ਗੱਲ ਕਰਨੀ ਪਵੇਗੀ:

**1. ਛੇਵੇਂ ਗੁਰੂ ਵੱਲੋਂ ਗੁਰਗੱਦੀ ਗ੍ਰਹਿਣ ਕਰਨ ਦੇ ਸਮੇਂ (1606 ਈਸਵੀ ਜਾਂ 1609 ਈਸਵੀ) ਤੋਂ ਲੈ ਕੇ ਉਹਨਾਂ ਦੇ ਕੀਰਤਪੁਰ ਵਿਖੇ ਅਕਾਲ-ਚਲਾਣਾ ਕਰਨ (1644 ਈਸਵੀ) ਤਕ ਦਾ ਸਮਾਂ।**

ਪਹਿਲਾ ਪੜਾ ਗੁਰੂ ਹਰਿਗੋਬਿੰਦ ਦੇ ਅੰਮ੍ਰਿਤਸਰ ਵਾਲੇ ਤਖਤ-ਅਸਥਾਨ ਦੀ ਸਿਖ ਕੌਮ ਦੇ ਇਤਹਾਸ ਵਿਚ ਅਹਿਮ ਭੂਮਿਕਾ ਦਾ ਸਮਾਂ ਸੀ। ਨਾ ਕੇਵਲ ਇੱਥੇ ਪੰਜਵੇਂ ਗੁਰੂ ਦੇ ਆਦੇਸ਼ ਮੁਤਾਬਿਕ ਸਿਖ ਇਤਹਾਸ ਵਿਚ ਤਖਤ ਦੀ ਪਹਿਲੀ ਵਾਰ

ਵਰਤੋਂ ਹੋਈ ਸਗੋਂ ਛੇਵੇਂ ਗੁਰੂ ਨੇ ਆਪਣੇ ਤਖਤ ਲਈ ਲੋੜੀਂਦੇ ਥੜ੍ਹੇ ਨੂੰ ਵੀ ਉਸਾਰਿਆ (ਜਾਂ ਪਹਿਲਾਂ ਤੋਂ ਮੌਜੂਦ ਕਿਸੇ ਉੱਚੀ ਜਗਹ ਨੂੰ ਵਰਤ ਲਿਆ ਸੀ) ਸਗੋਂ ਉਹਨਾਂ ਨੇ ਆਪਣੇ ਤਖਤ ਨੂੰ ਸਿਖ ਮੱਤ ਵਿਚ ਮੀਰੀ ਦਾ ਪੱਖ ਸਥਾਪਤ ਕਰਨ ਹਿਤ ਬਾਕੀ ਕਈ ਅੰਸ਼ਾਂ (ਕਿਰਪਾਨ, ਦਸਤਾਰ-ਕਲਗੀ, ਛੱਤਰ, ਨਗਾਰਾ, ਝੰਡਾ, ਬਾਜ, ਘੋੜੇ, ਫੌਜ ਆਦਿਕ) ਦੇ ਨਾਲ-ਨਾਲ ਬਾਖੂਬੀ ਵਰਤੋਂ ਵਿਚ ਲਿਆਂਦਾ। ਪਹਿਲੇ ਪੜਾ ਵਿਚ ਛੇਵੇਂ ਗੁਰੂ ਦੇ ਅੰਮ੍ਰਿਤਸਰ ਵਾਲੇ ਤਖਤ-ਅਸਥਾਨ ਦੀ ਭੂਮਿਕਾ ਪੂਰਨ ਤੌਰ ਤੇ ਹਾਂ-ਪੱਖੀ ਹੈ ਅਤੇ ਇਸ ਦਾ ਇਤਨਾ ਭਾਰੀ ਮਹੱਤਵ ਬਣਦਾ ਹੈ ਕਿ ਇਸ ਦੀ ਹੋਂਦ ਤੋਂ ਬਿਨਾਂ ਸਿਖ ਇਤਹਾਸ ਅਧੂਰਾ ਰਹਿ ਜਾਂਦਾ। ਪਰੰਤੂ ਇੱਥੇ ਇਹ ਤੱਥ ਵੀ ਧਿਆਨ ਮੰਗਦਾ ਹੈ ਕਿ ਪਹਿਲੇ ਪੜਾ ਦੇ ਅੰਤ ਤੇ ਜਾ ਕੇ ਛੇਵੇਂ ਗੁਰੂ ਦੇ ਅੰਮ੍ਰਿਤਸਰ ਵਾਲੇ ਤਖਤ-ਅਸਥਾਨ ਦੀ ਭੂਮਿਕਾ ਸਮਾਪਤ ਹੋ ਜਾਂਦੀ ਹੈ ਕਿਉਂਕਿ ਮੁਗਲ ਬਾਦਸ਼ਾਹ ਦੀਆਂ ਫੌਜਾਂ ਦੇ ਖਿਲਾਫ ਚਾਰ ਯੁੱਧਾਂ ਵਿਚ ਜਿੱਤ ਪਰਾਪਤ ਕਰਨ ਉਪਰੰਤ ਛੇਵੇਂ ਗੁਰੂ ਨੇ ਸਿਖ ਮੱਤ ਦਾ ਮੀਰੀ ਦਾ ਪੱਖ ਪੂਰੀ ਤਰ੍ਹਾਂ ਉਜਾਗਰ ਕਰ ਦਿੱਤਾ ਸੀ। ਉਧੱਰ ਉਹ ਅੰਮ੍ਰਿਤਸਰ ਨਗਰ ਦੀ ਸੁਰਖਿਆ ਦੀ ਲੋੜ ਨੂੰ ਧਿਆਨ ਵਿਚ ਰੱਖਦੇ ਹੋਏ ਯੁੱਧ ਪੱਖੋਂ ਵਧੇਰੇ ਢੁੱਕਵੀਂ ਜਗਹ ਕੀਰਤਪੁਰ ਜਾ ਵੱਸੇ ਸਨ। ਅੰਮ੍ਰਿਤਸਰ ਵਾਲੇ ਤਖਤ-ਅਸਥਾਨ ਦੀ ਵਰਤੋਂ ਤਾਂ ਕੇਵਲ ਗੁਰੂ ਨੇ ਖੁਦ ਹੀ ਕਰਨੀ ਸੀ। ਸਿਖ ਇਤਿਹਾਸ ਵਿਚ ਛੇਵੇਂ ਗੁਰੂ ਦੀ ਗੈਰਹਾਜ਼ਰੀ ਵਿਸ਼ੇਸ਼ ਕਰਕੇ ਉਹਨਾਂ ਦੇ ਅਕਾਲ-ਚਲਾਣੇ ਤੋਂ ਪਿੱਛੋਂ ਉਹਨਾਂ ਦੇ ਅੰਮ੍ਰਿਤਸਰ ਵਾਲੇ ਇਸ ਤਖਤ-ਅਸਥਾਨ ਦੀ ਵਰਤੋਂ ਸਬੰਧੀ ਕੋਈ ਹਵਾਲਾ ਨਹੀਂ ਮਿਲਦਾ ਕਿਉਂਕਿ ਅਗਲੇ ਚਾਰ ਸਿਖ ਗੁਰੂਆਂ ਵਿੱਚੋਂ ਵੀ ਕੋਈ ਕਦੀ ਇਸ ਤਖਤ-ਅਸਥਾਨ ਉੱਤੇ ਬਿਰਾਜਮਾਨ ਨਹੀਂ ਹੋਇਆ ਸੀ। ਕਈ ਸੱਜਣਾਂ ਨੂੰ ਇਹ 'ਅੰਮ੍ਰਿਤਸਰ ਵਾਲੇ ਤਖਤ-ਅਸਥਾਨ ਦੀ ਭੂਮਿਕਾ 'ਸਮਾਪਤ' ਹੋਣ ਵਾਲਾ ਇਹ ਤੱਥ ਜਲਦੀ ਕੀਤੇ ਹਜ਼ਮ ਨਹੀਂ ਹੁੰਦਾ। ਭੂਮਿਕਾ ਦਾ ਸਬੰਧ ਕੇਵਲ ਅਤੇ ਕੇਵਲ ਸਿਖ ਗੁਰੂਆਂ ਵੱਲੋਂ ਕੀਤੀ ਇਸ ਤਖਤ-ਅਸਥਾਨ ਦੀ ਵਰਤੋਂ ਨਾਲ ਹੈ। ਭੂਮਿਕਾ ਸਮਾਪਤ ਹੋਣ ਦਾ ਅਰਥ ਇਹ ਨਹੀਂ ਬਣਦਾ ਕਿ ਇਸ ਤਖਤ-ਅਸਥਾਨ ਪ੍ਰਤੀ ਸਾਡਾ ਸਤਿਕਾਰ ਹੀ ਖਤਮ ਹੋ ਜਾਂਦਾ ਹੈ। ਉਂਜ ਤਾਂ ਕਿਸੇ ਹਾਲਾਤ ਵਿਚ ਉਹ ਤਖਤ ਜਾਂ ਉਸਦਾ ਥੜ੍ਹਾ ਆਪਣੇ ਮੌਲਿਕ ਰੂਪ ਵਿਚ ਕਾਇਮ ਹੀ ਨਹੀਂ ਰਹੇ ਪਰੰਤੂ ਜੇਕਰ ਇਹ ਦੋਵ੍ਹੇਂ ਕਾਇਮ ਵੀ ਰਹੇ ਹੁੰਦੇ ਤਾਂ ਗੁਰੂਆਂ ਦੀ ਗੈਰਹਾਜ਼ਰੀ ਵਿਚ ਵੀ ਉਹਨਾਂ ਦੀ ਇਤਹਾਸਿਕ ਮਹੱਤਤਾ ਤਾਂ ਬਣੀ ਹੀ ਰਹਿਣੀ ਸੀ ਅਤੇ ਸਿਖ ਵਿਰਸੇ ਦੇ ਮਹੱਤਵਪੂਰਨ ਅੰਗਾਂ ਦੇ ਤੌਰ ਤੇ ਇਹਨਾਂ ਦਾ ਰੁਤਬਾ ਅਤੇ ਭੂਮਿਕਾ ਗੌਰਵਮਈ ਅਤੇ ਪ੍ਰੇਰਣਾਦਾਇਕ ਵਿਰਾਸਤੀ ਨਿਸ਼ਾਨੀ ਵਾਲਾ ਹੋਣਾ ਸੀ ਨਾ ਕਿ ਮੀਰੀ ਦੇ ਅੰਸ਼ਾਂ ਵਾਲਾ ਕਿਉਂਕਿ ਮੀਰੀ ਦੇ ਪੱਖ ਨੂੰ ਸਿਖ ਗੁਰੂ ਸਫਲਤਾ ਨਾਲ ਸਿਖ ਜੀਵਨ-ਜਾਚ ਦਾ ਹਿੱਸਾ ਬਣਾ ਚੁੱਕੇ ਹੋਏ ਸਨ। ਬਦਕਿਸਮਤੀ ਨਾਲ ਇਹ ਤਖਤ-ਅਸਥਾਨ 1630 ਈਸਵੀ ਤੋਂ ਛੇਤੀ ਹੀ ਬਾਦ ਦੇ ਸਮੇਂ ਤੋਂ ਅਲੋਪ ਹੈ। ਇਸ ਸਥਿਤੀ ਵਿਚ ਕੁਝ ਸੱਜਣ ਅਖੌਤੀ ਅਕਾਲ-ਤਖਤ ਦੇ 'ਸਿਧਾਂਤ' ਦਾ ਰੌਲਾ ਪਾ ਦਿੰਦੇ ਹਨ ਅਤੇ ਉਸ 'ਸਿਧਾਂਤ' ਦੇ ਸਦੀਵੀ ('ਅਕਾਲ')

ਹੋਣ ਦਾ ਦਾਵਾ ਕਰਨ ਲੱਗ ਪੈਂਦੇ ਹਨ ਜਦੋਂ ਕਿ ਛੇਵੇਂ ਗੁਰੂ ਦੇ ਅੰਮ੍ਰਿਤਸਰ ਵਾਲੇ ਤਖਤ-ਅਸਥਾਨ ਦੀ ਅਸਲੀ ਮਹੱਤਤਾ ਕੇਵਲ ਇਸ ਗੱਲ ਵਿਚ ਹੀ ਸੀ ਕਿ ਉਹਨਾਂ ਨੇ ਇਸ ਨੂੰ ਬਾਕੀ ਕਈ ਅੰਸ਼ਾਂ ਦੇ ਨਾਲ-ਨਾਲ ਸਿਖ ਮੱਤ ਵਿਚ ਮੀਰੀ ਦੇ ਪੱਖ ਨੂੰ ਸਥਾਪਤ ਕਰਨ ਲਈ ਸਫਲਤਾ-ਪੂਰਵਕ ਵਰਤਿਆ ਸੀ ਅਤੇ ਇਹੀ ਇਸ ਦਾ ਸਿਧਾਂਤ ਸੀ। ਇਸ ਤੋਂ ਅੱਗੇ ਛੇਵੇਂ ਗੁਰੂ ਜੀ ਦੇ ਤਖਤ-ਅਸਥਾਨ ਬਾਰੇ ਗੁੰਝਲਦਾਰ ਅਤੇ ਪੇਚੀਦਾ ਕਿਸਮ ਦੇ ਸਿਧਾਂਤ/ਸੰਕਲਪ/ਫਲਸਫਿਆਂ ਦੇ ਕਿਲ੍ਹੇ ਉਸਾਰੀ ਜਾਣਾ ਐਵੇਂ ਬਾਤ ਦਾ ਬਤੰਗੜ ਬਣਾਉਣ ਵਾਲੀ ਗੱਲ ਹੈ।

**2. 1644 ਈਸਵੀ ਤੋਂ ਅਠਾਰ੍ਹਵੀਂ ਸਦੀ ਈਸਵੀ ਦੇ ਅੰਤ ਤਕ ਦਾ ਸਮਾਂ।**

ਦੂਸਰੇ ਪੜਾ ਦਾ ਵਿਸ਼ੇਸ਼ ਪਹਿਲੂ ਕੇਵਲ ਇਤਨਾਂ ਹੀ ਨਹੀਂ ਕਿ ਇਸ ਸਮੇਂ ਵਿਚ ਅੰਮ੍ਰਿਤਸਰ ਵਾਲੇ ਤਖਤ-ਅਸਥਾਨ ਦੀ ਵਰਤੋਂ ਕਰਨ ਲਈ ਛੇਵੇਂ ਗੁਰੂ ਸਰੀਰਕ ਤੌਰ ਤੇ ਮੌਜੂਦ ਨਹੀਂ ਸਨ ਜਾਂ ਕਿ ਅਗਲੇ ਚਾਰ ਗੁਰੂਆਂ ਵਿੱਚੋਂ ਕਿਸੇ ਨੇ ਵੀ ਅੰਮ੍ਰਿਤਸਰ ਵਿਖੇ ਜਾ ਕੇ ਉਸ ਤਖਤ-ਅਸਥਾਨ ਦੀ ਵਰਤੋਂ ਨਹੀਂ ਸੀ ਕੀਤੀ। ਇਸ ਪੜਾ ਦੌਰਾਨ ਦੋ ਹੋਰ ਅਤੀ ਮਹੱਤਵਪੂਰਨ ਘਟਨਾਵਾਂ ਵਾਪਰ ਜਾਂਦੀਆਂ ਹਨ: ਪਹਿਲੀ ਇਹ ਕਿ 1708 ਈਸਵੀ ਤੋਂ ਪਿੱਛੋਂ ਸਿਖ ਗੁਰੂਆਂ ਵੱਲੋਂ ਇਸ ਤਖਤ-ਅਸਥਾਨ ਦੀ ਵਰਤੋਂ ਦੀਆਂ ਸੰਭਾਵਨਾਵਾਂ ਉੱਕਾ ਹੀ ਖਤਮ ਹੋ ਜਾਂਦੀਆਂ ਹਨ ਕਿਉਂਕਿ ਗੁਰੂ ਗੋਬਿੰਦ ਸਿੰਘ ਦੇਹਧਾਰੀ ਗੁਰੂ ਦੀ ਪਰੰਪਰਾ ਦੀ ਸਮਾਪਤੀ ਕਰ ਦਿੰਦੇ ਹਨ ਅਤੇ ਦੂਸਰੀ ਇਹ ਕਿ ਉਸ ਤਖਤ-ਅਸਥਾਨ ਦੀ ਜਗਹ ਤੇ ਉਸੱਰੀ ਹੋਈ ਰਿਹਾਇਸ਼ਗਾਹ ਦੀ ਇਮਾਰਤ ਦਰਬਾਰ ਸਾਹਿਬ ਭਵਨ ਦੇ ਇਕ ਅੰਗ ਦੇ ਤੌਰ ਤੇ ਸਵੀਕ੍ਰਿਤੀ ਪਰਾਪਤ ਕਰ ਜਾਂਦੀ ਹੈ। ਅਠ੍ਹਾਰਵੀਂ ਸਦੀ ਈਸਵੀ ਵਿਚ ਇਹ ਰਿਹਾਇਸ਼ਗਾਹ ਬਦੇਸ਼ੀ ਹਮਲਿਆਂ ਦੌਰਾਨ ਦਰਬਾਰ ਸਾਹਿਬ ਦੇ ਭਵਨ ਦੇ ਨਾਲ ਹੀ ਕਈ ਵਾਰ ਢਹਿੰਦੀ ਹੈ ਅਤੇ ਸਿਖ ਸ਼ਰਧਾਲੂ ਇਸ ਨੂੰ ਦਰਬਾਰ ਸਾਹਿਬ ਭਵਨ ਦਾ ਇਕ ਅੰਗ ਸਮਝਦੇ ਹੋਏ ਸ਼ਰਧਾ ਵੱਸ ਇਸ ਦਾ ਵੀ ਨਵ-ਨਿਰਮਾਣ ਕਰਦੇ ਰਹਿੰਦੇ ਹਨ। ਅਠਾਰ੍ਹਵੀਂ ਸਦੀ ਦੇ ਅੰਤ ਦੇ ਨੇੜੇ ਜਾ ਕੇ ਜਦੋਂ ਦਰਬਾਰ ਸਾਹਿਬ ਇਲਾਕੇ ਵਿਚ ਅਨੇਕਾਂ ਬੁੰਗੇ ਸਥਾਪਤ ਹੋ ਚੁੱਕੇ ਹੁੰਦੇ ਹਨ, ਇਸ ਇਮਾਰਤ ਦੀ ਦਰਬਾਰ ਸਾਹਿਬ ਭਵਨ ਦੇ ਇਕ ਅੰਗ ਦੇ ਤੌਰ ਤੇ ਸਵੀਕ੍ਰਿਤੀ ਕਾਇਮ ਰਹਿੰਦੀ ਹੈ ਜਿਸ ਕਰ ਕੇ ਇਸ ਦੀ ਕੋਈ ਨਿਵੇਕਲੀ ਪਛਾਣ ਹੋਂਦ ਵਿਚ ਆਉਣ ਦੀ ਰਵਾਇਤ ਨਹੀਂ ਬਣਦੀ। ਇਸ ਤਰ੍ਹਾਂ ਇਸ ਸਮੇਂ ਤਕ ਦਰਬਾਰ ਸਾਹਿਬ ਭਵਨ ਦੇ ਸਾਹਮਣੇ ਵਾਲੀ ਇਸ ਇਮਾਰਤ ਦਾ ਕਿਸੇ ਸਿਖ ਗੁਰੂ ਦੇ ਨਾਮ ਦੇ ਨਾਲ ਜੋੜੇ ਜਾਣ ਦੀ ਪ੍ਰਥਾ ਸਮਾਪਤ ਹੋ ਗਈ ਹੁੰਦੀ ਹੈ ਅਤੇ ਇਸ ਦਾ ਕੋਈ ਨਿਵੇਕਲਾ ਨਾਮ ਵੀ ਪਰਚਲਤ ਨਹੀਂ ਹੋਇਆ ਹੁੰਦਾ।

**3. ਉਨ੍ਹੀਵੀਂ ਸਦੀ ਈਸਵੀ ਦੇ ਅਰੰਭ ਤੋਂ ਲੈ ਕੇ ਅਗਲਾ ਸਮਾਂ।**

ਉਨ੍ਹੀਵੀਂ ਸਦੀ ਦੇ ਅਰੰਭ ਹੀ (1800 ਈਸਵੀ ਵਿਚ) ਵਿਚ ਅਕਾਲੀ ਫੂਲਾ ਸਿੰਘ ਛੇਵੇਂ ਗੁਰੂ ਦੇ ਤਖਤ-ਅਸਥਾਨ ਤੇ ਉੱਸਰੀ ਹੋਈ ਰਿਹਾਇਸ਼ੀ ਇਮਾਰਤ ਵਿਚ

ਆਪਣੇ ਨਿਹੰਗ ਜੱਥੇ ਦਾ ਟਿਕਾਣਾ ਬਣਾ ਲੈਣ ਉਪਰੰਤ ਦਰਬਾਰ ਸਾਹਿਬ ਇਲਾਕੇ ਦੀ ਦੇਖ-ਰੇਖ ਦਾ ਕੰਮ ਆਪਣੇ ਹੱਥ ਵਿਚ ਲੈ ਲੈਂਦਾ ਹੈ। ਇਸ ਤੋਂ ਪਿੱਛੋਂ ਇਸ ਇਮਾਰਤ ਦਾ ਨਾਮ ਪਹਿਲਾਂ 'ਅਕਾਲੀਆਂ ਦਾ ਬੁੰਗਾ' ਅਤੇ ਫਿਰ ਛੋਟੇ ਰੂਪ ਵਿਚ 'ਅਕਾਲ-ਬੁੰਗਾ' ਦੇ ਤੌਰ ਤੇ ਪਰਚਲਤ ਹੋ ਜਾਂਦਾ ਹੈ। ਉੱਧਰ 1823 ਈਸਵੀ ਵਿਚ ਅਕਾਲੀ ਫੂਲਾ ਸਿੰਘ ਦੇ ਅਕਾਲ-ਚਲਾਣਾ ਕਰ ਜਾਣ ਉਪਰੰਤ ਅਕਾਲ ਬੁੰਗੇ ਵਿਚ ਨਿਰਮਲ-ਪੰਥੀਏ ਪੁਜਾਰੀ ਬਿਠਾ ਦਿੱਤੇ ਜਾਂਦੇ ਹਨ ਜੋ ਗੁਰੂ ਹਰਿਗੋਬਿੰਦ ਨੂੰ ਇਕ ਅਵਤਾਰ ਦੇ ਤੌਰ ਤੇ ਪਰਚਾਰਦੇ ਹੋਏ ਇਸ ਦੀ ਇਮਾਰਤ ਦੀ ਉਸਾਰੀ ਨੂੰ ਛੇਵੇਂ ਗੁਰੂ ਦੇ ਨਾਮ ਨਾਲ ਜੋੜ ਦਿੰਦੇ ਹਨ। ਇਹਨੀਂ ਦਿਨੀ ਹੀ '**ਗੁਰਬਿਲਾਸ ਪਾਤਸ਼ਾਹੀ 6**' ਨਾਮੀ ਮਨਮੱਤੀ ਪੁਸਤਕ ਤਿਆਰ ਹੁੰਦੀ ਹੈ ਜਿਸ ਦੇ ਲਿਖਣ ਦਾ ਸਮਾਂ ਮੰਦਭਾਵਨਾ ਅਧੀਨ ਪੁਸਤਕ ਦੇ ਵਿਚ ਹੀ ਸੰਮਤ 1775 ਬਿਕਰਮੀ (1718 ਈਸਵੀ) ਅੰਕਿਤ ਕੀਤਾ ਹੋਇਆ ਮਿਲਦਾ ਹੈ। ਇਸ ਪੁਸਤਕ ਵਿਚ ਸ਼ਬਦ-ਜੁੱਟ 'ਅਕਾਲ ਬੁੰਗਾ' ਵਿੱਚੋਂ ਲਏ ਗਏ ਸ਼ਬਦ-ਰੂਪ 'ਅਕਾਲ' ਨੂੰ ਵਿਸ਼ਨੂੰ ਦੇ ਵਿਕਲਪਕ ਨਾਮ ਦੇ ਤੌਰ ਤੇ ਵਰਤਦੇ ਹੋਏ (ਜਦੋਂ ਕਿ 'ਅਕਾਲ-ਬੁੰਗਾ' ਵਿਚ ਵਰਤਿਆ ਗਿਆ 'ਅਕਾਲ' ਸ਼ਬਦ-ਰੂਪ 'ਅਕਾਲੀ' ਤੋਂ ਆਇਆ ਹੈ) ਸ਼ਬਦ-ਜੁੱਟ 'ਅਕਾਲ ਤਖਤ' ਘੜ ਲਿਆ ਜਾਂਦਾ ਹੈ ਜਿਸ ਨੂੰ ਪੌਰਾਣਿਕ ਕਿਸਮ ਦੀਆਂ ਕਹਾਣੀਆਂ ਰਾਹੀਂ ਛੇਵੇਂ ਗੁਰੂ ਦੇ ਤਖਤ-ਅਸਥਾਨ ਨਾਲ ਜੋੜ ਦਿੱਤਾ ਜਾਂਦਾ ਹੈ। ਦੋਖੀ ਧਿਰਾਂ ਵੱਲੋਂ ਇਸ ਪੁਸਤਕ ਦੇ ਅਧਾਰ ਤੇ ਹੌਲੀ-ਹੌਲੀ ਸ਼ਬਦ-ਰੂਪ 'ਅਕਾਲ ਤਖਤ' ਨੂੰ ਪਰਚਲਤ ਕਰਨ ਦੇ ਯਤਨ ਵੀ ਹੁੰਦੇ ਰਹਿੰਦੇ ਹਨ ਅਤੇ ਨਾਲ-ਨਾਲ 'ਅਕਾਲ-ਬੁੰਗਾ' ਇਮਾਰਤ ਨੂੰ ਛੇਵੇਂ ਗੁਰੂ ਦੇ 'ਤਖਤ' ਦੇ ਤੌਰ ਤੇ ਪਰਚਾਰਨ ਦੀ ਕਾਰਵਾਈ ਵੀ ਜਾਰੀ ਰਹਿੰਦੀ ਹੈ। ਆਖਰਕਾਰ ਅਖੌਤੀ 'ਅਕਾਲ-ਤਖਤ' ਵਿਵਸਥਾ ਦੀ ਸਥਾਪਤੀ ਹੋ ਜਾਂਦੀ ਹੈ ਜਿਸ ਨੇ ਆਪਣੇ ਅਸਲੀ ਰੂਪ ਭਾਵ 'ਜੱਥੇਦਾਰੀ' ਵਿਵਸਥਾ ਦੇ ਤੌਰ ਤੇ ਸਿਖ ਕੌਮ ਨੂੰ ਵਖਤ ਪਾਇਆ ਹੋਇਆ ਹੈ। ਛੇਵੇਂ ਗੁਰੂ ਦਾ ਤਖਤ-ਅਸਥਾਨ ਤਾਂ ਸਦਾ ਹੀ ਸਤਿਕਾਰਿਤ ਹੈ ਪਰੰਤੂ ਇਸ ਨੂੰ ਧੋਖੇ ਨਾਲ 'ਅਕਾਲ' ਦਾ ਨਾਮ ਦੇਣ ਵਾਲੀ ਵਿਵਾਦਿਤ ਪੁਸਤਕ '**ਗੁਰਬਿਲਾਸ ਪਾਤਸ਼ਾਹੀ 6**' ਦੀ ਅਤੇ 'ਅਕਾਲ' ਨਾਮ ਤੇ ਹੋਂਦ ਵਿਚ ਆਈ ਅਖੌਤੀ ਅਕਾਲ-ਤਖਤ ਵਿਵਸਥਾ ਦੀ ਸਿਖ ਮੱਤ ਸਬੰਧੀ ਭੂਮਿਕਾ ਸਦਾ ਹੀ ਨਾਂਹ-ਪੱਖੀ ਅਤੇ ਨੁਕਸਾਨ-ਦੇਹ ਰਹੀ ਹੈ।

## ਇਤਹਾਸਿਕ ਵਿਰਸਾ

ਜਿਹੜੇ ਸੱਜਣ ਅਕਾਲ-ਤਖਤ ਵਿਵਸਥਾ ਨੂੰ 'ਅਖੌਤੀ' ਕਹਿਣ ਤੇ ਇਤਰਾਜ਼ ਜਤਾਉਂਦੇ ਹਨ ਉਹਨਾਂ ਨੂੰ ਉਪਰੋਕਤ ਸਥਿਤੀਆਂ ਬਾਰੇ ਸਪਸ਼ਟ ਹੋਣ ਦੀ ਲੋੜ ਹੈ। ਉਪਰੋਕਤ ਵਿੱਚੋਂ ਪਹਿਲੇ ਪੜਾ ਵਾਲੀ ਸਥਿਤੀ ਸਿਖ ਇਤਹਾਸ ਦਾ ਅਤੀ ਮਹੱਤਵਪੂਰਨ ਹਿੱਸਾ ਹੈ ਅਤੇ ਇਸ ਪੱਖ ਨੂੰ ਸਾਹਮਣੇ ਰੱਖਦਿਆਂ ਛੇਵੇਂ ਗੁਰੂ ਦੇ ਅੰਮ੍ਰਿਤਸਰ ਵਾਲੇ ਤਖਤ-ਅਸਥਾਨ ਦੀ ਮੁੜ-ਉਸਾਰੀ ਕਰ ਕੇ (ਦਰਬਾਰ ਸਾਹਿਬ ਦੀ ਤਰਜ਼ ਤੇ) ਇਸ ਨੂੰ ਗੌਰਵਮਈ ਸਿਖ ਵਿਰਸੇ ਦੇ ਹਿੱਸੇ ਵਜੋਂ ਸੰਭਾਲ ਲਿਆ ਜਾਣਾ ਚਾਹੀਦਾ ਸੀ।

ਦੂਸਰੇ ਪੜਾ ਤੇ ਸ਼ਖਸੀ ਗੁਰੂ ਦੀ ਪ੍ਰਥਾ ਦੀ ਸਮਾਪਤੀ ਹੋ ਜਾਣੀ ਅਤੇ ਫਿਰ ਅਠਾਰ੍ਹਵੀਂ ਸਦੀ ਈਸਵੀ ਦੌਰਾਨ ਇਸ ਤਖਤ ਦੀ ਮੁੜ-ਉਸਾਰੀ ਕਰਵਾਉਣ ਦੀ ਬਜਾਇ ਇਸ ਅਸਥਾਨ ਤੇ ਰਿਹਾਇਸ਼ਗਾਹ (ਉਨ੍ਹੀਵੀਂ ਸਦੀ ਵਿਚ ਪੰਜ ਮੰਜ਼ਿਲਾਂ ਤਕ ਵਧਾ ਕੇ) ਸਥਾਪਤ ਕਰੀ ਰੱਖਣਾ ਸਿਖ ਇਤਹਾਸ ਦੀਆਂ ਅਤੀ ਮੰਦਭਾਗੀਆਂ ਘਟਨਾਵਾਂ ਹਨ। ਪਰੰਤੂ ਕਿਸੇ ਵੀ ਹਾਲਤ ਵਿਚ ਪੈਦਾ ਹੋਈ ਤੀਸਰੇ ਪੜਾ ਦੀ ਸਥਿਤੀ ਨਾਲ ਸਬੰਧਤ ਨਾਂਹ-ਪੱਖੀ ਵਿਵਸਥਾ ਦੀ ਸਥਾਪਤੀ ਅਤੇ ਇਸ ਦੇ ਪਰਚਾਰ ਸਾਹਵੇਂ ਸਿਖ-ਮਾਨਸਿਕਤਾ ਦੇ ਨਿਰਬਲ ਸਾਬਤ ਹੋਣ ਨਾਲ ਸਿਖ ਕੌਮ ਆਪਣੇ ਵੱਡਮੁੱਲੇ ਵਿਰਸੇ ਅਤੇ ਨਿਵੇਕਲੀ ਪਛਾਣ ਤੋਂ ਹੱਥ ਧੋ ਬੈਠੀ ਹੈ (ਉਂਜ ਅਸੀਂ ਭਾਵੇਂ ਆਪਣੇ ਨਿਆਰੇਪਨ ਦੀਆਂ ਫੜ੍ਹਾਂ ਮਾਰਦੇ ਨਹੀਂ ਥੱਕਦੇ! )।

## ਝੂਠਾਂ ਦੀ ਸੂਚੀ

ਅਖੌਤੀ ਅਕਾਲ-ਤਖਤ ਵਿਵਸਥਾ ਨਾਲ ਅਨੇਕਾਂ ਝੂਠ ਜੁੜੇ ਹੋਏ ਹਨ ਜਿਹਨਾਂ ਦੀ ਸੂਚੀ ਹੇਠਾਂ ਦਿੱਤੇ ਅਨੁਸਾਰ ਹੈ:

1. ਛੇਵੇਂ ਗੁਰੂ ਦੇ ਤਖਤ ਦਾ ਨਾਮ 'ਅਕਾਲ' ਤਖਤ ਰਖਿੱਆ ਗਿਆ ਸੀ।
2. ਛੇਵੇਂ ਗੁਰੂ ਨੇ ਉਪੱਰ 1. ਵਾਲਾ ਨਾਮ ਅਕਾਲ ਪੁਰਖ ਪ੍ਰਭੂ ਵੱਲੋਂ ਖੁਦ ਪਰਗਟ ਹੋ ਕੇ ਦਿੱਤੇ ਆਦੇਸ਼ ਮੁਤਾਬਿਕ ਰਖਿੱਆ ਸੀ।
3. ਅਕਾਲ ਪੁਰਖ ਪ੍ਰਭੂ ਦਾ (ਦੁਨਿਆਵੀ) ਤਖਤ ਹੋ ਸਕਦਾ ਹੈ।
4. ਕੋਈ ਗਾਰੇ-ਇੱਟਾਂ ਦਾ ਬਣਿਆ ਹੋਇਆ ਤਖਤ-ਨੁਮਾ ਥੜ੍ਹਾ 'ਸਦੀਵੀ' ਹੋ ਸਕਦਾ ਹੈ।
5. ਅਕਾਲ-ਬੁੰਗਾ ਤੋਂ ਬਦਲ ਕੇ ਬਣੀ ਅਕਾਲ-ਤਖਤ ਇਮਾਰਤ ਇਕ 'ਤਖਤ' ਹੈ।
6. 'ਅਕਾਲ-ਤਖਤ' ਸਬੰਧੀ ਕੋਈ ਸੂਤਰ ਰੂਪ ਵਿਚ ਪ੍ਰਮਾਣਿਕ ਸਿਧਾਂਤ ਜਾਂ ਫਲਸਫਾ ਮੌਜੂਦ ਹੈ।
7. ਸਿਖ ਕੌਮ ਦੇ ਚਾਰ/ਪੰਜ 'ਤਖਤ' ਹਨ।
8. ਥੜ੍ਹਾ-ਨੁਮਾ 'ਤਖਤ' ਦਾ 'ਜੱਥੇਦਾਰ' ਹੋ ਸਕਦਾ ਹੈ।
9. ਬਿਨਾਂ ਜੱਥੇ ਦੇ ਵੀ 'ਜੱਥੇਦਾਰ' ਹੋ ਸਕਦਾ ਹੈ।
10. ਭਾਈ ਗੁਰਦਾਸ ਅਖੌਤੀ ਅਕਾਲ-ਤਖਤ ਦੇ ਜੱਥੇਦਾਰ ਰਹੇ ਸਨ।
11. ਛੇਵੇਂ ਗੁਰੂ ਨੇ ਅੰਮ੍ਰਿਤਸਰ ਵਾਲੇ ਤਖਤ ਦੀ ਜਗਹ ਤੇ 'ਅਕਾਲ-ਬੁੰਗਾ' ਨਾਮੀਂ ਰਿਹਾਇਸ਼ਗਾਹ ਦੀ ਉਸਾਰੀ ਕਰਵਾਈ ਸੀ।
12. 'ਅਕਾਲ-ਬੁੰਗਾ' ਨਾਮੀ ਅਸਥਾਨ ਵਿਖੇ ਕਦੀ ਕੋਈ 'ਸਰਬੱਤ ਖਾਲਸਾ' ਇਕੱਠ ਹੋਇਆ ਸੀ।
13. 'ਅਕਾਲ-ਬੁੰਗਾ' ਨਾਮੀ ਅਸਥਾਨ ਤੇ ਕਦੀ ਕੋਈ ਗੁਰਮੱਤਾ ਤਿਆਰ ਕਰ ਕੇ ਉੱਥੋਂ ਜਾਰੀ ਕੀਤਾ ਗਿਆ ਸੀ।

14. 'ਅਕਾਲ-ਬੁੰਗਾ' ਨਾਮੀ ਅਸਥਾਨ ਤੋਂ ਕਦੀ ਕੋਈ ਹੁਕਮਨਾਮਾ ਜਾਰੀ ਹੋਇਆ ਸੀ।
15. 'ਅਕਾਲ-ਬੁੰਗਾ' ਨਾਮੀ ਅਸਥਾਨ ਦਾ ਕਦੀ ਕੋਈ ਜੱਥੇਦਾਰ ਨਿਯੁਕਤ ਕੀਤਾ ਗਿਆ ਸੀ।
16. ਅਕਾਲੀ ਫੂਲਾ ਸਿੰਘ 'ਅਕਾਲ-ਤਖਤ' ਦਾ ਜੱਥੇਦਾਰ ਰਿਹਾ ਸੀ।
17. ਅਕਾਲੀ ਫੂਲਾ ਸਿੰਘ ਨੇ 'ਅਕਾਲ-ਬੁੰਗਾ' ਨਾਮੀ ਅਸਥਾਨ ਤੋਂ ਮਹਾਂਰਾਜਾ ਰਣਜੀਤ ਸਿੰਘ ਨੂੰ ਕਦੀ ਕੋਈ ਸਜ਼ਾ ਸੁਣਾਈ ਜਾਂ ਦਿੱਤੀ ਸੀ।
18. ਅਖੌਤੀ ਅਕਾਲ-ਤਖਤ ਸਿੱਖਾਂ ਲਈ 'ਸਰਵਉੱਚ' ਹੈ।
19. ਅਖੌਤੀ ਅਕਾਲ-ਤਖਤ ਸਿੱਖਾਂ ਦਾ ਕੇਂਦਰੀ ਅਸਥਾਨ ਹੈ।
20. ਅਖੌਤੀ ਅਕਾਲ-ਤਖਤ ਇਕ ਸੰਸਥਾ ਹੈ।
21. ਅਖੌਤੀ ਅਕਾਲ-ਤਖਤ ਮੀਰੀ-ਪੀਰੀ ਦਾ ਕੇਂਦਰ ਹੈ।
22. ਅਖੌਤੀ ਅਕਾਲ-ਤਖਤ ਦੇ ਅਸਥਾਨ ਤੋਂ ਕੋਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਛੋਟੇ ਦਰਜੇ ਦਾ ਮੁਲਾਜ਼ਮ ਸਾਰੀ ਸਿਖ ਕੌਮ ਲਈ 'ਹੁਕਮਨਾਮਾ' ਜਾਰੀ ਕਰ ਸਕਦਾ ਹੈ।
23. ਹਰ ਸਿਖ ਅਖੌਤੀ ਅਕਾਲ-ਤਖਤ ਦੇ ਜੱਥੇਦਾਰ ਵੱਲੋਂ ਜਾਰੀ ਕੀਤੇ ਗਏ 'ਹੁਕਮਨਾਮੇ' ਨੂੰ ਮੰਨਣ ਦਾ ਪਾਬੰਦ ਹੈ।
24. ਅਖੌਤੀ ਅਕਾਲ-ਤਖਤ ਦੇ ਜੱਥੇਦਾਰ ਵੱਲੋਂ ਜਾਰੀ ਕੀਤਾ ਗਿਆ ਹੁਕਮਨਾਮਾ ਅਸਲ ਵਿਚ 'ਅਕਾਲ-ਤਖਤ' ਦਾ ਆਦੇਸ਼ ਹੈ।
25. ਅਖੌਤੀ ਅਕਾਲ-ਤਖਤ ਦਾ ਜੱਥੇਦਾਰ ਕਿਸੇ ਵੀ ਸਿਖ ਨੂੰ ਤਲਬ ਕਰ ਸਕਦਾ ਹੈ।
26. ਅਖੌਤੀ ਅਕਾਲ-ਤਖਤ ਦਾ ਜੱਥੇਦਾਰ ਕਿਸੇ ਵੀ ਸਿਖ ਨੂੰ ਸਜ਼ਾ ਸੁਣਾ ਸਕਦਾ ਹੈ।
27. ਅਖੌਤੀ ਅਕਾਲ-ਤਖਤ ਦੇ ਜੱਥੇਦਾਰ ਨੂੰ ਸਿੱਖਾਂ ਦੇ ਧਾਰਮਿਕ, ਰਾਜਸੀ, ਸਮਾਜਕ ਅਤੇ ਨਿਆਂਪਾਲਕੀ ਜੀਵਨ ਵਿਚ ਦਖਲ ਦੇਣ ਦਾ ਅਧਿਕਾਰ ਹੈ।
28. ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਛੋਟੇ ਦਰਜੇ ਦਾ ਕਰਮਚਾਰੀ ਹੁੰਦੇ ਹੋਏ ਵੀ 'ਜੱਥੇਦਾਰ' ਸਾਰੀ ਸਿਖ ਕੌਮ ਲਈ ਸਰਵਉੱਚ ਪਦਵੀ ਦਾ ਮਾਲਕ ਹੈ।
29. ਕਿਸੇ ਵਿਅਕਤੀ ਨੂੰ ਸਿਖ ਕੌਮ ਵਿੱਚੋਂ ਛੇਕਿਆ ਜਾ ਸਕਦਾ ਹੈ।
30. ਹਰ ਸਿਖ ਲਈ ਅਖੌਤੀ ਅਕਾਲ-ਤਖਤ ਨੂੰ ਸਮਰਪਿਤ ਹੋਣਾ ਲਾਜ਼ਮੀ ਹੈ।
31. ਅਖੌਤੀ ਅਕਾਲ-ਤਖਤ ਨੂੰ ਪਿੱਠ ਦੇਣ ਨਾਲ ਕੋਈ ਜਾਨੀ ਜਾਂ ਮਾਲੀ ਨੁਕਸਾਨ ਨਿਸ਼ਚਤ ਹੈ।

ਉਪਰੋਕਤ ਝੂਠ ਉਸ ਕੂੜ-ਪਰਚਾਰ ਦਾ ਹਿੱਸਾ ਹਨ ਜਿਸ ਰਾਹੀਂ ਅਖੌਤੀ ਅਕਾਲ-ਤਖਤ ਵਿਵਸਥਾ ਨੂੰ ਸਿਖ ਮਾਨਸਿਕਤਾ ਦੀ ਸਵੀਕ੍ਰਿਤੀ ਦੁਆਉਣ ਦੇ

ਯਤਨ ਸਦੀਆਂ ਤੋਂ ਜਾਰੀ ਹਨ। ਇਹ ਝੂਠ ਸਮੇਂ-ਸਮੇਂ ਸਿਖ ਕੌਮ ਦੀਆਂ ਦੋਖੀ ਧਿਰਾਂ ਵੱਲੋਂ ਘੜੇ ਅਤੇ ਫੈਲਾਏ ਗਏ ਹਨ। ਪਰੰਤੂ ਦੁੱਖ ਦੀ ਗੱਲ ਇਹ ਹੈ ਕਿ ਆਪਣੇ-ਆਪ ਨੂੰ 'ਸੁਹਿਰਦ' ਅਤੇ ਜਾਗਰੂਕ ਕਹਾਉਂਦੇ ਸਿੱਖਾਂ ਵਿੱਚੋਂ ਵੀ ਕਈ ਸੱਜਣ, ਜਾਣੇ-ਅਣਜਾਣੇ, ਇਸ ਵਰਤਾਰੇ ਵਿਚ ਸ਼ਾਮਲ ਹੁੰਦੇ ਆ ਰਹੇ ਹਨ ਅਤੇ ਸਮੁੱਚਾ ਸਿਖ ਭਾਈਚਾਰਾ ਅੰਨੀਂ ਸ਼ਰਧਾ ਅਧੀਨ ਇਹਨਾਂ ਝੂਠਾਂ ਨੂੰ ਅੱਖਾਂ ਮੀਟ ਕੇ ਸਵੀਕਾਰ ਕਰਦਾ ਆ ਰਿਹਾ ਹੈ।

## ਮਨਮੱਤਾਂ ਦੀ ਸੂਚੀ

ਛੇਵੇਂ ਗੁਰੂ ਦੇ ਤਖਤ ਦੇ ਅਸਥਾਨ ਤੇ ਅਖੌਤੀ ਅਕਾਲ-ਤਖਤ ਵਿਵਸਥਾ ਰਾਹੀਂ ਹਮੇਸ਼ਾ ਤੋਂ ਮਨਮੱਤੀ ਕਾਰਵਾਈਆਂ ਹੁੰਦੀਆਂ ਆਈਆਂ ਹਨ ਜਿਹਨਾਂ ਦੀ ਸੂਚੀ ਹੇਠਾਂ ਦਿੱਤੇ ਅਨੁਸਾਰ ਹਨ:

1. ਛੇਵੇਂ ਗੁਰੂ ਦੇ ਅਸਲੀ ਤਖਤ ਨੂੰ ਅਲੋਪ ਕਰ ਦੇਣਾ।
2. ਅਸਲੀ ਤਖਤ-ਅਸਥਾਨ ਦੀ ਜਗਹ ਤੇ ਇਕ ਦੋ-ਮੰਜ਼ਿਲਾ ਰਿਹਾਇਸ਼ਗਾਹ ਦੀ ਉਸਾਰੀ ਕਰਨਾ।
3. ਸਤਾਰ੍ਹਵੀਂ ਸਦੀ ਈਸਵੀ ਵਿਚ ਉਸਾਰੀ ਗਈ ਇਸ ਰਿਹਾਇਸ਼ਗਾਹ ਦੀ ਮਨਮੱਤੀਏ ਪ੍ਰਬੰਧਕਾਂ ਵੱਲੋਂ ਦੁਰਵਰਤੋਂ ਹੋਣਾ।
4. ਉਨ੍ਹੀਵੀਂ ਸਦੀ ਈਸਵੀ ਵਿਚ ਅਕਾਲ-ਬੁੰਗਾ ਨਾਮੀ ਇਮਾਰਤ ਨੂੰ ਛੇਵੇਂ ਗੁਰੂ ਦੇ ਨਾਮ ਨਾਲ ਜੋੜਿਆ ਜਾਣਾ।
5. ਉਨ੍ਹੀਵੀਂ ਸਦੀ ਈਸਵੀ ਵਿਚ ਅਕਾਲ-ਬੁੰਗਾ ਨਾਮੀ ਇਮਾਰਤ ਵਿਚ ਕੀਮਤੀ ਪੱਥਰ ਲਗਾਉਣਾ ਅਤੇ ਇਸ ਦੀ ਪੰਜ ਮੰਜ਼ਿਲਾਂ ਤਕ ਉਸਾਰੀ ਕਰਨਾ।
6. ਵਿਸ਼ਨੂੰ ਦੇ ਸੁਨਹਿਰੀ ਮੁਕਟ ਦੀ ਨਕਲ ਤੇ ਅਕਾਲ-ਬੁੰਗਾ ਨਾਮੀ ਇਮਾਰਤ ਦੇ ਗੁੰਬਦ ਉੱਤੇ ਸੋਨੇ ਦਾ ਲੇਪ ਕਰਨਾ।
7. ਅਕਾਲ-ਬੁੰਗਾ ਦੀ ਵਕਤੀ ਰਿਹਾਇਸ਼ਗਾਹ ਦਾ ਨਾਮ 'ਅਕਾਲ-ਤਖਤ' ਦੇ ਤੌਰ ਤੇ ਪਰਚਲਤ ਕਰਨਾ।
8. ਅਕਾਲ-ਬੁੰਗਾ ਰਿਹਾਇਸ਼ਗਾਹ ਨੂੰ ਗੁਰਦੁਆਰੇ ਵਿਚ ਤਬਦੀਲ ਕਰਨਾ।
9. ਅਕਾਲ-ਬੁੰਗਾ ਰਿਹਾਇਸ਼ਗਾਹ ਨੂੰ ਗੁਰਦੁਆਰੇ ਵਿਚ ਤਬਦੀਲ ਕਰਦੇ ਸਮੇਂ ਦਰਬਾਰ ਸਾਹਿਬ ਦਾ ਸ਼ਰੀਕ ਪੈਦਾ ਕਰ ਦੇਣਾ।
10. ਅਕਾਲ-ਬੁੰਗਾ ਦੀਆਂ ਪੰਜ ਮੰਜ਼ਿਲਾਂ ਕਰ ਕੇ (ਮਹਾਂਰਾਜਾ ਰਣਜੀਤ ਸਿੰਘ ਦੇ ਰਾਜ ਸਮੇਂ) ਦਰਬਾਰ ਸਾਹਿਬ ਭਵਨ ਦੀ ਪ੍ਰਤਿਸ਼ਠਾ ਨੂੰ ਘਟਾਉਣਾ।
11. ਅਕਾਲ ਬੁੰਗੇ ਵਿਚ ਇਕ ਨਿਰਮਲੇ ਪ੍ਰੀਵਾਰ ਨੂੰ ਪੁਜਾਰੀ ਦੀ ਪਿਤਾ-ਪੁਰਖੀ ਗੱਦੀ ਦੇ ਕੇ ਛੇਵੇਂ ਗੁਰੂ ਦੇ ਤਖਤ-ਅਸਥਾਨ ਉੱਤੇ ਇਕ ਡੇਰਾ ਕਾਇਮ ਕਰਨਾ।
12. ਅਕਾਲ-ਬੁੰਗਾ ਗੁਰਦੁਆਰਾ ਵਿਚ ਪੁਜਾਰੀਆਂ ਰਾਹੀਂ ਮਨਮੱਤਾਂ ਦੀਆਂ ਕਾਰਵਾਈਆਂ ਕਰਵਾਉਣਾ--ਬਾਕੀ ਗੁਰਦੁਆਰਿਆਂ ਵਾਂਗ (ਅੰਗਰੇਜ਼ੀ ਹਕੂਮਤ

ਦੇ ਸਮੇਂ)।

13. ਅਕਾਲ-ਬੁੰਗਾ ਗੁਰਦੁਆਰੇ ਦੇ ਨਾਮ ਨਾਲ 'ਤਖਤ' ਸ਼ਬਦ ਦੀ ਵਰਤੋਂ ਚਾਲੂ ਕਰਨੀ।
14. ਅਕਾਲ-ਬੁੰਗਾ ਦਾ ਨਾਮ ਬਦਲ ਕੇ ਪਹਿਲਾਂ 'ਦ ਸ੍ਰੀ ਅਕਾਲ ਤਖਤ ਸਾਹਿਬ' ਅਤੇ ਫਿਰ 'ਸ੍ਰੀ ਅਕਾਲ ਤਖਤ ਸਾਹਿਬ' ਰੱਖਣਾ।
15. ਅਕਾਲ-ਬੁੰਗਾ ਗੁਰਦੁਆਰੇ ਸਮੇਤ ਗੁਰਦੁਆਰਿਆਂ ਵਿਚ 'ਗ੍ਰੰਥੀ' ਦਾ ਅਹੁਦਾ ਕਾਇਮ ਕਰਕੇ ਸਿਖ ਮੱਤ ਵਿਚ ਗੁਰੂ ਆਸ਼ੇ ਦੇ ਉਲਟ ਪੁਰੋਹਿਤਗੀਰੀ ਦੀ ਪ੍ਰਥਾ ਨੂੰ ਚਾਲੂ ਕਰਨਾ।
16. ਅਕਾਲ-ਬੁੰਗਾ ਗੁਰਦੁਆਰੇ ਸਮੇਤ ਗੁਰਦੁਆਰਿਆਂ ਵਿਚ 'ਮੁੱਖ-ਗ੍ਰੰਥੀ' ਦਾ ਅਹੁਦਾ ਕਾਇਮ ਕਰਕੇ ਸਿਖ ਮੱਤ ਵਿਚ ਗੁਰੂ ਆਸ਼ੇ ਦੇ ਉਲਟ ਦਰਜਾਬੰਦੀ ਪੈਦਾ ਕਰਨਾ।
17. ਅਨੈਤਿਕਤਾ ਦੇ ਅਧਾਰ ਤੇ (ਨਿਯਮਾਂ ਤੋਂ ਉਲਟ ਹੋਣ ਕਰ ਕੇ) 'ਜੱਥੇਦਾਰ' ਦੀ ਨਿਯੁਕਤੀ ਹੋਣੀ।
18. ਜੱਥੇਦਾਰ ਦੀ ਨਿਯੁਕਤੀ ਨੂੰ ਪੁਜਾਰੀਵਾਦ ਦੀ ਪਰੰਪਰਾ ਦੇ ਤੌਰ ਤੇ ਪਰਚਾਰਿਆ ਜਾਣਾ।
19. ਜੱਥੇਦਾਰ ਦੇ ਰੂਪ ਵਿਚ ਸ਼ਖਸੀ ਗੁਰੂ ਨੂੰ ਮਾਨਤਾ ਮਿਲਣੀ।
20. ਉਪਰੋਕਤ ਨੰ. 19. ਵਾਲੀ ਸਥਿਤੀ ਵਿਚ ਗੁਰੂ ਗ੍ਰੰਥ ਦੀ ਪ੍ਰੀਤਿਸ਼ਠਾ ਨੂੰ ਢਾ ਲੱਗਣੀ।
21. ਅਖੌਤੀ ਅਕਾਲ-ਤਖਤ ਨੂੰ ਸਿੱਖਾਂ ਲਈ 'ਸਰਵਉੱਚ' ਦਰਸਾ ਕੇ ਦਰਬਾਰ ਸਾਹਿਬ ਅਤੇ ਗੁਰੂ ਗ੍ਰੰਥ ਦੀ ਅਜ਼ਮਤ ਨੂੰ ਘਟਾਉਣਾ।
22. 'ਅਕਾਲ-ਤਖਤ' ਦੀ ਇਮਾਰਤ ਵਿੱਚੋਂ ਅਖੌਤੀ ਦਸਮ-ਗ੍ਰੰਥ ਵਿਚਲੀਆਂ ਰਚਨਾਵਾਂ ਦਾ ਕੀਰਤਨ ਕੀਤਾ ਜਾਣਾ।
23. ਗੁਰੂ ਗੋਬਿੰਦ ਸਿੰਘ ਵੱਲੋਂ 'ਪੰਜ-ਪਿਆਰੇ' ਸਾਜਣ ਦੀ ਪ੍ਰਕਿਰਿਆ ਦੀ ਹੇਠੀ ਕਰਨੀ (ਅਖੌਤੀ ਅਕਾਲ-ਤਖਤ ਅਤੇ ਬਾਕੀ ਅਖੌਤੀ ਤਖਤਾਂ ਦੇ ਅਖੌਤੀ ਜੱਥੇਦਾਰਾਂ ਦੇ ਕਿਰਦਾਰ ਵਾਲੇ ਵਿਅਕਤੀਆਂ ਨੂੰ 'ਪੰਜ-ਪਿਆਰਿਆਂ' ਦੇ ਰੂਪ ਵਿਚ ਪੇਸ਼ ਕਰਦੇ ਹੋਏ)।
24. 'ਜੱਥੇਦਾਰਾਂ' ਵੱਲੋਂ 'ਹੁਕਮਨਾਮੇ' ਜਾਰੀ ਕਰ ਕੇ ਸਿਖ ਗੁਰੂਆਂ ਦੀ ਬਰਾਬਰੀ ਕਰਨੀ।
25. ਅਖੌਤੀ ਅਕਾਲ-ਤਖਤ ਰਾਹੀਂ ਬਾਕੀ ਦੇ ਅਖੌਤੀ ਤਖਤਾਂ ਨੂੰ ਮਾਨਤਾ ਦੁਆਉਣੀ।
26 ਅਖੌਤੀ ਅਕਾਲ-ਤਖਤ ਰਾਹੀਂ ਬਾਕੀ ਦੇ ਅਖੌਤੀ ਤਖਤਾਂ ਦੇ ਅਖੌਤੀ 'ਜੱਥੇਦਾਰਾਂ' ਨੂੰ ਮਾਨਤਾ ਦੁਆਉਣੀ।
27. ਅਖੌਤੀ ਅਕਾਲ-ਤਖਤ ਰਾਹੀਂ ਬਾਕੀ 'ਤਖਤਾਂ' ਉੱਤੇ ਹੁੰਦੀਆਂ ਮਨਮੱਤੀ

ਕਾਰਵਾਈਆਂ ਨੂੰ ਮਾਨਤਾ ਦੁਆਉਣੀ।

28. ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਅਤੇ ਉਸ ਦੇ ਸਾਥੀਆਂ ਵੱਲੋਂ 1983-84 ਈਸਵੀ ਦੇ ਅਰਸੇ ਦੌਰਾਨ ਇਸ ਅਸਥਾਨ ਦੀ ਅਨੁਚਿਤ 'ਵਰਤੋਂ' ਕੀਤੀ ਜਾਣ ਦੇ ਹਾਲਾਤ ਪੈਦਾ ਕੀਤੇ ਜਾਣੇ।

29. ਸਿਖ ਆਗੂਆਂ ਵੱਲੋਂ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਅਤੇ ਉਸ ਦੇ ਸਾਥੀਆਂ ਦੀ ਉਪਰੋਕਤ ਕਾਰਵਾਈ ਦੀ ਕੋਈ ਵਿਰੋਧਤਾ ਨਾ ਕਰਨੀ ਅਤੇ ਸਿੱਟੇ ਵਜੋਂ ਸਾਕਾ ਨੀਲਾ ਤਾਰਾ ਰਾਹੀਂ ਦਰਬਾਰ ਸਾਹਿਬ ਸਹਿਤ ਕਈ ਸਿਖ ਇਤਹਾਸਿਕ ਅਸਥਾਨਾਂ ਦੀ ਵੱਡੇ ਪੱਧਰ ਤੇ ਬੇਹੁਰਮਤੀ ਹੋਣੀ।

30. ਛੇਵੇਂ ਗੁਰੂ ਦੇ ਤਖਤ-ਅਸਥਾਨ ਦੇ ਐਨ ਨੇੜੇ ਅਖੌਤੀ ਜੱਥੇਦਾਰ ਦਾ 'ਸੱਕਤਰੇਤ' ਸਥਾਪਤ ਕਰਨਾ।

31. ਅਜਿਹੀਆਂ ਅਨਮੱਤੀ ਕਹਾਣੀਆਂ/ਅਫਵਾਹਾਂ ਫੈਲਾਉਣਾ ਕਿ ਅਖੌਤੀ ਅਕਾਲ-ਤਖਤ ਨੂੰ ਪਿੱਠ ਦੇਣ ਨਾਲ ਕੋਈ ਜਾਨੀ ਜਾਂ ਮਾਲੀ ਨੁਕਸਾਨ ਹੋ ਸਕਦਾ ਹੈ।

32. ਅਖੌਤੀ ਅਕਾਲ-ਤਖਤ ਇਮਾਰਤ ਵਿਚ ਸਥਿਤ 'ਕੋਠਾ ਸਾਹਿਬ' ਵਿਚ ਪਵਿੱਤਰ ਗ੍ਰੰਥ ਨੂੰ ਸੁਖ-ਆਸਣ ਦੀ ਰਹੁ-ਰੀਤ ਨਿਭਾਉਣ ਰਾਹੀਂ ਮੂਰਤੀ-ਪੂਜਾ ਦੀ ਕਾਰਵਾਈ ਕਰਨਾ।

33. ਅਕਾਲ-ਬੁੰਗਾ ਗੁਰਦੁਆਰੇ ਵਿਚ ਸ਼ਸਤਰਾਂ ਦੀ ਪੂਜਾ ਕਰਵਾਉਣੀ।

34. ਅਕਾਲ-ਬੁੰਗਾ ਗੁਰਦੁਆਰੇ ਦੇ ਛੱਜੇ ਤੇ ਚੌਕੀ-ਨੁਮਾ ਤਖਤ ਟਿਕਾ ਕੇ ਪਵਿੱਤਰ ਗ੍ਰੰਥ ਨੂੰ ਬਿਰਾਜਮਾਨ ਕਰਨਾ।

35. ਅਖੌਤੀ ਜੱਥੇਦਾਰਾਂ ਵੱਲੋਂ ਆਪਣੇ-ਆਪ ਨੂੰ ਛੇਵੇਂ ਗੁਰੂ ਦੇ ਤਖਤ-ਅਸਥਾਨ ਨਾਲ ਸਬੰਧਤ ਕਰ ਕੇ ਅਪਹੁਦਰੀਆਂ ਅਤੇ ਮਨਮੱਤੀ ਕਾਰਵਾਈਆਂ ਕਰਨਾ।

36. ਅਖੌਤੀ ਜੱਥੇਦਾਰਾਂ ਤੇ ਬਾਹਰਲੀਆਂ ਦੋਖੀ ਸੰਸਥਾਵਾਂ ਦੇ ਏਜੰਟਾਂ ਵਜੋਂ ਕਾਰਜ ਕਰਨ ਦੇ ਇਲਜ਼ਾਮ ਲੱਗਣੇ।

37. ਅਖੌਤੀ ਜੱਥੇਦਾਰਾਂ ਉੱਤੇ ਉਹਨਾਂ ਵੱਲੋਂ ਆਪਣੇ-ਆਪ ਨੂੰ ਛੇਵੇਂ ਗੁਰੂ ਦੇ ਤਖਤ-ਅਸਥਾਨਾਂ ਨਾਲ ਸਬੰਧਤ ਕਰ ਕੇ ਬੇਅੰਤ ਮਿਕਦਾਰ ਵਿਚ ਧਨ ਇਕੱਠਾ ਕਰਨ ਅਤੇ ਐਸ਼-ਪ੍ਰਸਤੀ ਵਿਚ ਪੈਣ ਦੇ ਇਲਜ਼ਾਮ ਲੱਗਣੇ।

ਇੱਥੇ ਇਹ ਗੱਲ ਵਿਸ਼ੇਸ਼ ਧਿਆਨ ਮੰਗਦੀ ਹੈ ਕਿ ਉਪਰੋਕਤ ਮਨਮੱਤੀ ਕਾਰਵਾਈਆਂ ਦਾ ਉਦੇਸ਼ ਅਖੌਤੀ ਅਕਾਲ-ਤਖਤ ਵਿਵਸਥਾ ਰਾਹੀਂ ਹੋ ਰਹੇ ਸਿਖ ਕੌਮ ਦੇ ਨੁਕਸਾਨ ਦੇ ਰੁਝਾਨ ਨੂੰ ਯਕੀਨੀ ਬਣਾਉਣ ਦਾ ਰਿਹਾ ਹੈ।

**ਧੋਖੇਬਾਜ਼ੀ ਦਾ ਅੱਡਾ**

ਅਖੌਤੀ ਅਕਾਲ-ਤਖਤ ਵਿਵਸਥਾ ਮਨਮੱਤ ਦਾ ਹੀ ਨਹੀਂ ਸਗੋਂ ਧੋਖਬਾਜ਼ੀ ਦਾ ਅੱਡਾ ਵੀ ਹੈ ਜਿੱਥੋਂ ਸਿਖ ਕੌਮ ਨਾਲ ਸਬੰਧਿਤ ਵੱਖ-ਵੱਖ ਧਿਰਾਂ ਨੂੰ ਨਿਸ਼ਾਨਾ ਬਣਾਇਆ ਗਿਆ ਹੈ। ਅਖੌਤੀ ਅਕਾਲ-ਤਖਤ ਨਾਲ ਛੇਵੇਂ ਗੁਰੂ ਦੇ ਨਾਮ ਨੂੰ

ਕਹਿਣਾ ਅਤੇ 'ਜੱਥੇਦਾਰ' ਨੂੰ ਸ਼ਖਸੀ ਗੁਰੂ ਦਾ ਰੂਪ ਮਿਲ ਜਾਣਾ ਸਿਖ ਗੁਰੂਆਂ ਦੇ ਨਾਲ ਧੋਖਾ ਹੈ; ਗੁਰੂਆਂ ਦੇ ਨਾਮ ਤੇ ਸਾਧਾਰਨ ਸਿਖ ਸ਼ਰਧਾਲੂਆਂ ਦੀ ਸ਼ਰਧਾ ਭਾਵਨਾ ਦਾ ਸ਼ੋਸ਼ਣ ਕੀਤਾ ਜਾਣਾ ਭੋਲੇ-ਭਾਲੇ ਸਿਖ ਸ਼ਰਧਾਲੂਆਂ ਦੇ ਨਾਲ ਧੋਖਾ ਹੈ; ਅਖੌਤੀ ਅਕਾਲ-ਤਖਤ ਦੀ ਉਤਪੱਤੀ ਤੋਂ ਲੈ ਕੇ ਇਸ ਨਾਲ ਸਬੰਧਤ ਵਿਵਸਥਾ ਦੀ ਸਥਾਪਤੀ ਤਕ ਦੀ ਸਾਜ਼ਿਸ਼ੀ ਕਾਰਵਾਈ ਸਾਰੀ ਸਿਖ ਕੌਮ ਨਾਲ ਧੋਖਾ ਹੈ; ਮੁੱਖ-ਗ੍ਰੰਥੀ ਦੇ ਤੌਰ ਤੇ ਜਾਂ ਮੁੱਖ-ਗ੍ਰੰਥੀ ਦੇ ਅਹੁਦੇ ਤੋਂ ਬਾਹਰ ਜਾ ਕੇ 'ਜੱਥੇਦਾਰ' ਦੀ ਕਾਇਮ ਕੀਤੀ ਗਈ ਪਦਵੀ ਨਿਯਮਾਂ ਦੀ ਘੋਰ ਉਲੰਘਣਾ ਹੈ ਅਤੇ ਕਾਨੂੰਨ ਦੇ ਨਾਲ ਧੋਖਾ ਹੈ। ਇਸ ਸਾਰੀ ਸਥਿਤੀ ਸਬੰਧੀ ਕੋਈ ਵੀ ਧਿਰ ਹਾਈ ਕੋਰਟ ਵਿਚ ਅਪੀਲ (PIL) ਦਾਇਰ ਕਰ ਕੇ ਅਦਾਲਤੀ ਚਾਰਾਜੋਈ ਕਰ ਸਕਦਾ ਹੈ ਕਿਉਂਕਿ ਪੰਜਾਬ ਅਤੇ ਹਰਿਆਣਾ ਹਾਈ ਕੋਰਟ ਵੱਲੋਂ ਇਸ ਸਬੰਧੀ ਲੋੜੀਂਦੀ ਵਿਵਸਥਾ ਕਰ ਦਿੱਤੀ ਗਈ ਹੋਈ ਹੈ। ਇਸ ਸਥਿਤੀ ਵਿਚ ਸਿਖ ਕੌਮ ਦੀ ਪ੍ਰੀਤਿਸ਼ਠਾ ਨੂੰ ਹੋਰ ਵੀ ਡੂੰਘੀ ਸੱਟ ਲਗੇਗੀ।

**ਕੌਮੀ ਮਸਲਿਆਂ ਦਾ ਹਲ**

ਉਪਯੋਗਤਾ ਦੇ ਪੱਖੋਂ ਵੇਖੀਏ ਤਾਂ ਸਿਖ-ਮਾਨਸਿਕਤਾ ਵਿਚ ਇਹ ਭਰਮ ਬੈਠਾ ਦਿੱਤਾ ਗਿਆ ਮਹਿਸੂਸ ਹੁੰਦਾ ਹੈ ਕਿ ਅਖੌਤੀ ਅਕਾਲ-ਤਖਤ ਸਿਖ ਕੌਮ ਦੇ ਸਾਂਝੇ ਮਸਲਿਆਂ ਦਾ ਹਲ ਕੱਢਣ ਦਾ ਵਸੀਲਾ ਹੈ। ਪਰੰਤੂ ਸਿਖ ਕੌਮ ਨੇ ਤਾਂ ਇਸ ਅਸਥਾਨ ਰਾਹੀਂ ਕਦੀ ਵੀ ਅਜਿਹੀ ਸਹੂਲਤ ਪਰਾਪਤ ਨਹੀਂ ਕੀਤੀ। 1930 ਈਸਵੀ ਤੋਂ ਲੈ ਕੇ ਅਖੌਤੀ ਅਕਾਲ-ਤਖਤ ਦੇ ਵੀਹ ਕੁ 'ਜੱਥੇਦਾਰ' ਨਿਯੁਕਤ ਹੋ ਚੁੱਕੇ ਹਨ। ਇਹਨਾ ਵਿੱਚੋਂ ਪਹਿਲੇ ਪੰਜ ਭਾਵ ਤੇਜਾ ਸਿੰਘ ਅੱਕਰਪੁਰੀ, ਗੁਰਮੁਖ ਸਿੰਘ ਮੁਸਾਫਿਰ, ਮੋਹਨ ਸਿੰਘ ਨਾਗੋਕੇ, ਗਿਆਨੀ ਪਰਤਾਪ ਸਿੰਘ ਅਤੇ ਮੋਹਨ ਸਿੰਘ ਤੁੜ ਸੁਹਿਰਦ ਅਤੇ ਬੇਦਾਗ ਸਿਖ ਸਮਝੇ ਜਾਂਦੇ ਰਹੇ ਹਨ ਪਰੰਤੂ ਸਾਧੂ ਸਿੰਘ ਭੌਰਾ ਤੋਂ ਲੈ ਕੇ ਬਾਕੀ ਦੇ ਸਾਰੇ 'ਜੱਥੇਦਾਰ' ਕਿਰਦਾਰ ਪੱਖੋਂ ਬੌਣੇ ਸਾਬਤ ਹੋਏ ਹਨ। ਇੱਥੇ ਇਹ ਪੁੱਛਣਾ ਵੀ ਬਣਦਾ ਹੈ ਕਿ ਪਹਿਲੇ ਪੰਜ 'ਜੱਥੇਦਾਰਾਂ' ਦੇ ਵੇਲੇ ਸਿਖ ਕੌਮ ਦੇ ਭਲੇ ਲਈ ਕਿਹੜੀ ਨਿਵੇਕਲੀ ਪਰਾਪਤੀ ਹੋਈ ਸੀ ਅਤੇ ਇਹ ਵੀ ਕਿ ਇਸ ਤੋਂ ਪਹਿਲਾਂ 1920 ਈਸਵੀ ਤੋਂ ਲੈ ਕੇ 1926 ਈਸਵੀ ਤਕ ਦੇ ਵਕਫੇ ਦੌਰਾਨ ਗੁਰਦੁਆਰਾ ਅਕਾਲ-ਬੁੰਗਾ ਦੇ 'ਸੇਵਾਦਾਰ' ਜੱਥੇ ਨੇ ਸਿਖ ਕੌਮ ਦਾ ਵਿਸ਼ੇਸ਼ ਰੂਪ ਵਿਚ ਕੀ ਸੁਆਰਿਆ ਸੀ। ਉਸ ਤੋਂ ਵੀ ਪਿੱਛੇ ਵੱਲ ਨੂੰ ਜਾਇਆ ਜਾਵੇ ਤਾਂ ਅਸੀਂ ਵੇਖਦੇ ਹਾਂ ਕਿ 1630 ਈਸਵੀ ਤੋਂ ਲੈ ਕੇ 1920 ਈਸਵੀ ਤਕ ਨਾ ਹੀ ਅਖੌਤੀ ਅਕਾਲ-ਤਖਤ ਵਿਵਸਥਾ ਮੌਜੂਦ ਸੀ ਅਤੇ ਨਾ ਹੀ 'ਅਕਾਲ-ਬੁੰਗਾ' ਵਾਲੇ ਅਸਥਾਨ ਦੀ ਸਿਖ ਕੌਮ ਲਈ ਕੋਈ ਹਾਂ-ਪੱਖੀ ਭੂਮਿਕਾ ਨਜ਼ਰੀਂ ਪੈਂਦੀ ਹੈ। ਅਠਾਰ੍ਹਵੀਂ ਸਦੀ ਈਸਵੀ ਵਿਚ ਸਿਖ ਕੌਮ ਦੇ ਔਖੇ ਸਮਿਆਂ ਵਿਚ ਜੋ ਚਾਰ-ਪੰਜ 'ਸਰਬੱਤ ਖਾਲਸਾ' ਇਕੱਠ ਦਰਬਾਰ ਸਾਹਿਬ ਦੇ ਸਾਹਮਣੇ ਕਰ ਕੇ ਆਯੋਜਿਤ ਹੋਏ ਸਨ ਉਹਨਾ ਨੂੰ ਬਦਨੀਤੀ ਨਾਲ ਜਾਂ ਅਗਿਆਨਤਾ ਵੱਸ ਛੇਵੇਂ ਗੁਰੂ ਦੇ ਤਖਤ ਦੇ ਅਸਥਾਨ ਦੇ ਨਾਲ ਜੋੜ ਦਿੱਤਾ ਜਾਂਦਾ ਹੈ। ਵੇਖਣ ਨੂੰ ਅਕਾਲੀ ਫੂਲਾ

ਦੇ ਤਖਤ ਦੇ ਅਸਥਾਨ ਦੇ ਨਾਲ ਜੋੜ ਦਿੱਤਾ ਜਾਂਦਾ ਹੈ। ਵੇਖਣ ਨੂੰ ਅਕਾਲੀ ਫੂਲਾ ਸਿੰਘ ਵੱਲੋਂ ਦਰਬਾਰ ਸਾਹਿਬ ਇਲਾਕੇ ਦੇ ਪ੍ਰਬੰਧ ਦੀ ਦੇਖ-ਰੇਖ ਹਿਤ ਦਰਸ਼ਨੀ ਡਿਉਢੀ ਦੇ ਬਾਹਰਵਾਰ ਦਰਬਾਰ ਸਾਹਿਬ ਦੇ ਸਾਹਮਣੇ ਵਾਲੀ ਇਮਾਰਤ ਵਿਚ ਆਪਣਾ ਟਿਕਾਣਾ ਬਣਾ ਲੈਣਾ ਇਸ ਇਮਾਰਤ ਦਾ ਸਦਉਪਯੋਗ ਜਾਪਦਾ ਹੈ ਪਰੰਤੂ ਇਸ ਸਥਿਤੀ ਦਾ ਨੁਕਸਾਨ ਇਹ ਹੋ ਗਿਆ ਕਿ ਇਕ ਤਾਂ ਦਰਬਾਰ ਸਾਹਿਬ ਦੇ ਹਿੱਸੇ ਦੇ ਤੌਰ ਸਵੀਕ੍ਰਿਤ ਇਸ ਇਮਾਰਤ ਨੇ 'ਬੁੰਗੇ' ਦਾ ਰੂਪ ਲਏ ਲਿਆ ਅਤੇ ਉੱਤੋਂ ਇਸ ਇਮਾਰਤ ਦਾ ਨਾਮ 'ਅਕਾਲ-ਬੁੰਗਾ' ਪਏ ਗਿਆ ਜਿਸ ਵਿਚ ਵਰਤੇ ਗਏ ਸ਼ਬਦ-ਰੂਪ 'ਅਕਾਲ' ਦੇ ਅਧਾਰ ਤੇ ਦੋਖੀਆਂ ਨੇ ਪੁਸਤਕ '**ਗੁਰਬਿਲਾਸ ਪਾਤਸ਼ਾਹੀ6**' ਰਾਹੀਂ ਸਿਖ ਕੌਮ ਨੂੰ ਅਕਾਲ-ਤਖਤ ਦਾ ਭੂਤ ਚੰਬੇੜ ਦਿੱਤਾ। ਇੱਸੇ ਵਕਤ ਤੋਂ ਹੀ 'ਅਕਾਲ-ਬੁੰਗਾ' ਨਾਮੀ ਇਹ ਇਮਾਰਤ ਮਨਮੱਤਾਂ ਦਾ ਅੱਡਾ ਬਣਿਆ ਹੋਇਆ ਹੈ। 1930 ਈਸਵੀ ਤੋਂ ਲੈ ਕੇ ਇੱਥੇ ਜੋ ਅਖੌਤੀ 'ਅਕਾਲ ਤਖਤ' ਵਿਵਸਥਾ ਸਥਾਪਤ ਕੀਤੀ ਗਈ ਹੋਈ ਹੈ ਉਸ ਦੀ ਭੂਮਿਕਾ ਸਭ ਦੇ ਸਾਹਮਣੇ ਹੀ ਹੈ। ਇਸ ਵਿਸਥਾਰ ਤੋਂ ਇਹ ਭਲੀ-ਭਾਂਤ ਸਪਸ਼ਟ ਹੋ ਜਾਂਦਾ ਹੈ ਕਿ ਛੇਵੇਂ ਗੁਰੂ ਦੇ ਤਖਤ ਦੇ ਅਸਥਾਨ ਦਾ 1730 ਈਸਵੀ ਤੋਂ ਬਾਦ ਵਾਲੇ ਸਮਿਆਂ ਵਿਚ ਰਹੀ ਇਸ ਦੀ ਭੂਮਿਕਾ ਦੇ ਅਧਾਰ ਤੇ ਕੋਈ ਇਤਹਾਸਿਕ-ਧਾਰਮਿਕ ਮਹੱਤਵ ਨਹੀਂ ਬਣਦਾ ਸਿਵਾਇ ਇਸ ਦੇ ਕਿ ਇਹ ਅਸਥਾਨ ਸਿਖ ਵਿਰਸੇ ਦਾ ਇਕ ਮਹੱਤਵਪੂਰਨ ਅੰਗ ਹੈ।

ਕੁਝ ਧਿਰਾਂ ਇਸ ਮੱਤ ਦੀ ਵੱਧ ਚੜ੍ਹ ਕੇ ਵਕਾਲਤ ਕਰਦੀਆਂ ਹਨ ਕਿ ਸਿਖ ਭਾਈਚਾਰੇ ਦੇ ਸਾਂਝੇ ਮਸਲਿਆਂ ਦੇ ਹਲ ਲਈ 'ਜੱਥੇਦਾਰੀ' ਵਿਵਸਥਾ ਦਾ ਬਣੇ ਰਹਿਣਾ ਅਤਿਅੰਤ ਜ਼ਰੂਰੀ ਹੈ। ਅਜਿਹੀਆਂ ਧਿਰਾਂ ਨੂੰ ਇਹ ਪੁੱਛਣਾ ਬਣਦਾ ਹੈ ਕਿ ਸਾਨੂੰ ਆਪਣੇ ਸਾਂਝੇ ਮਸਲੇ ਹਲ ਕਰਨ ਦੇ ਵਸੀਲੇ ਵਜੋਂ ਗੁਰੂ ਗ੍ਰੰਥ ਨਜ਼ਰ ਕਿਉਂ ਨਹੀਂ ਆਉਂਦੇ। ਅਜਿਹੀਆਂ ਧਿਰਾਂ ਨੂੰ ਇਹ ਸਮਝਾਉਣ ਦੀ ਵੀ ਲੋੜ ਹੈ ਕਿ ਸੰਸਾਰ ਭਰ ਵਿਚ ਸਿਖ ਮੱਤ ਦੇ ਪੈਰੋਕਾਰਾਂ ਦੀ ਕੁੱਲ ਗਿਣਤੀ ਤਿੰਨ ਕਰੋੜ ਤੋਂ ਕੁਝ ਉੱਪਰ ਬਣਦੀ ਹੈ ਜਦੋਂ ਕਿ ਸੰਸਾਰ ਵਿਚ ਅਜਿਹੇ ਵੀ ਮੱਤ ਹਨ (ਜਿਵੇਂ ਕਿ ਇਸਾਈ ਮੱਤ) ਜਿਹਨਾਂ ਦੇ ਪੈਰੋਕਾਰਾਂ ਦੀ ਗਿਣਤੀ ਦੋ ਸੌ ਕਰੋੜ ਤੋਂ ਵੀ ਕਿਤੇ ਵੱਧ ਹੈ। ਪਰੰਤੂ ਅਜਿਹੇ ਮੱਤਾਂ ਦੇ ਪੈਰੋਕਾਰਾਂ ਨੂੰ ਤਾਂ ਕਿਸੇ 'ਜੱਥੇਦਾਰੀ' ਸਿਸਟਮ ਦੀ ਲੋੜ ਮਹਿਸੂਸ ਨਹੀਂ ਹੁੰਦੀ। ਹੁਣ ਸਵਾਲ ਇਹ ਹੈ ਕਿ ਸਿਖ ਮੱਤ ਕੋਲ ਹੀ ਅਜਿਹੇ ਮਸਲੇ ਕਿਉਂ ਹਨ ਜਿਹਨਾਂ ਨੂੰ ਨਜਿੱਠਣ ਲਈ ਕਿਸੇ ਅਣਅਧਿਕਾਰਤ ਅਤੇ ਮਨਮੱਤੀ ਵਿਵਸਥਾ ਦੀ ਲੋੜ ਬਣੀ ਹੋਈ ਹੈ। ਅਸਲ ਵਿਚ ਸਿਖ ਕੌਮ ਦੇ ਸਾਰੇ ਮਸਲਿਆਂ ਦਾ ਇੱਕੋ ਹੀ ਮੂਲ ਕਾਰਨ ਹੈ ਅਤੇ ਉਹ ਹੈ ਗੁਰਮੱਤ ਵੱਲੋਂ ਮੂੰਹ ਮੋੜ ਲੈਣਾ। ਇਸ ਲਈ ਇਹਨਾਂ ਮਸਲਿਆਂ ਦਾ ਹਲ ਵੀ ਤਨੋਂ-ਮਨੋਂ ਗੁਰਮੱਤ ਦੇ ਧਾਰਨੀ ਹੋਣ ਵਿਚ ਹੀ ਹੈ। ਹੁਣ, ਗੁਰਮੱਤ ਦਾ ਅਧਾਰ ਤਾਂ ਗੁਰੂ ਗ੍ਰੰਥ ਹੈ। ਦਸਵੇਂ ਗੁਰੂ ਤਾਂ ਸਿਖ ਕੌਮ ਨੂੰ ਗੁਰੂ ਗ੍ਰੰਥ ਦੇ ਲੜ ਲਾ ਕੇ ਗਏ ਸਨ। ਪਰੰਤੂ ਸਿਖ ਕੌਮ ਦਾ ਆਪਣੇ ਗਿਆਰ੍ਹਵੇਂ ਗੁਰੂ ਵੱਲ ਪਿੱਠ ਕਰ ਕੇ ਮਨਮੱਤ ਦੇ ਅੱਡੇ ਵਜੋਂ ਕਾਰਜਸ਼ੀਲ ਅਖੌਤੀ ਅਕਾਲ-ਤਖਤ ਵੱਲ ਮੂੰਹ ਕਰਵਾਇਆ ਜਾ ਰਿਹਾ ਹੈ।

ਬਹੁਤ ਸਾਰੇ ਅਜਿਹੇ ਸਿਖ ਮਿਲ ਜਾਣਗੇ ਜੋ ਛਾਤੀਆਂ ਫੁਲਾ ਕੇ ਕਹਿੰਦੇ ਹਨ ਕਿ ਅਕਾਲ-ਤਖਤ ਸਾਡੇ ਲਈ ਸਰਵਉੱਚ ਹੈ ਅਤੇ ਅਸੀਂ ਤਾਂ ਅਕਾਲ-ਤਖਤ ਨੂੰ ਸਮਰਪਿਤ ਹਾਂ। ਇਸ ਦਾ ਮਤਲਬ ਤਾਂ ਇਹ ਹੋਇਆ ਕਿ ਅਜਿਹੇ ਸਿੱਖਾਂ ਲਈ ਗੁਰੂ ਗ੍ਰੰਥ ਸਰਵਉੱਚ ਨਹੀਂ ਅਤੇ ਉਹ ਲੋਕ ਗੁਰੂ ਗ੍ਰੰਥ ਨੂੰ ਸਮਰਪਿਤ ਹੋਣ ਦੀ ਬਜਾਇ ਇਕ ਮਨਮੱਤ ਅਤੇ ਫਰੇਬ ਦੀ ਵਿਵਸਥਾ ਨੂੰ ਸਮਰਪਿਤ ਹਨ। ਕੀ ਇਸ ਤਰ੍ਹਾਂ ਦੇ ਦਾਵੇ ਕਰਕੇ ਅਜਿਹੇ 'ਸਿਖ' ਦਸਵੇਂ ਗੁਰੂ ਨੂੰ ਬੇਦਾਵਾ ਨਹੀਂ ਦੇ ਰਹੇ ?

ਸਿਖ ਕੌਮ ਨੂੰ ਇਹ ਗੱਲ ਧਿਆਨ ਵਿਚ ਲਿਆਉਦੀ ਚਾਹੀਦੀ ਹੈ ਕਿ ਸਿਖ ਹੁਣ ਸੰਸਾਰ ਦੇ ਕੋਨੇ-ਕੋਨੇ ਤਕ ਫੈਲ ਚੁੱਕੇ ਹੋਏ ਹਨ ਅਤੇ ਹੁਣ ਕਦੀ ਵੀ ਕੋਈ 'ਸਰਬੱਤ ਖਾਲਸਾ' ਨਾਮ ਦਾ ਇਕੱਠ ਆਯੋਜਿਤ ਨਹੀਂ ਹੋਣਾ। ਜੇਕਰ ਕਦੀ ਅਜਿਹੇ ਇਕੱਠ ਦਾ ਆਯੋਜਿਤ ਹੋਣਾ ਜ਼ਰੂਰੀ ਹੋ ਗਿਆ ਤਾਂ ਇਸ ਦਾ ਅਸਥਾਨ (venue) ਕਿਤੇ ਵੀ ਹੋ ਸਕਦਾ ਹੈ (ਅੱਜ ਤਾਂ ਇਹ ਇੰਟਰਨੈਟ ਰਾਹੀਂ ਔਨਲਾਈਨ – online – ਵੀ ਹੋ ਸਕਦਾ ਹੈ)। ਤਖਤ ਤਾਂ ਕੇਵਲ ਮਨੁੱਖੀ ਰੂਪ ਵਿਚ ਵਿਚਰਦੇ ਗੁਰੂ ਜੀ ਲਈ ਚਾਹੀਦਾ ਸੀ। ਪਰੰਤੂ ਗੁਰਬਾਣੀ ਦੇ ਸੰਦੇਸ਼/ਉਪਦੇਸ਼ ਰੂਪੀ ਗਿਆਰ੍ਹਵੇਂ ਗੁਰੂ ਨੂੰ ਕਿਸੇ ਦੁਨਿਆਵੀ ਤਖਤ ਜਾਂ ਸਿੰਘਾਸਣ ਦੀ ਲੋੜ ਨਹੀਂ ਕਿਉਂਕਿ **ਪਵਿੱਤਰ ਗ੍ਰੰਥ** ਦਾ ਸਰੂਪ ਹੀ ਉਸ ਦਾ ਸਿੰਘਾਸਣ ਹੈ। ਅਸੀਂ ਵੇਖਦੇ ਹੀ ਹਾਂ ਕਿ ਜੇਕਰ ਕੋਈ ਮੱਠ ਸਥਾਪਤ ਹੁੰਦਾ ਹੈ ਤਾਂ ਉਸ ਦੀ ਗੱਦੀ ਵੀ ਨਾਲ ਹੀ ਹੋਂਦ ਵਿਚ ਆ ਜਾਂਦੀ ਹੈ ਜਿਸ ਦੇ ਉੱਤੇ ਬੈਠਣ ਦਾ ਹੱਕ ਜਤਾਉਣ ਵਾਲਾ ਸ਼ੰਕਰਾਚਾਰੀਆ ਵੀ ਪਰਗਟ ਹੋ ਜਾਂਦਾ ਹੈ। ਜੇਕਰ ਅਸੀਂ ਸ਼ਖਸੀ ਗੁਰੂ ਦੀ ਗੈਰਹਾਜ਼ਰੀ ਵਿਚ ਕਿਸੇ 'ਤਖਤ' ਨੂੰ ਮਾਨਤਾ ਦੇਣੀ ਹੈ ਤਾਂ 'ਤਖਤ' ਉੱਤੇ ਬੈਠਣ ਲਈ ਸ਼ਖਸੀ ਰੂਪ ਵਿਚ ਵਿਚਰ ਰਹੇ ਕਿਸੇ ਅਹੁਦੇਦਾਰ ਨੂੰ ਵੀ ਮਾਨਤਾ ਦੇਣੀ ਪਵੇਗੀ ਭਾਵੇਂ ਉਸ ਨੂੰ 'ਜੱਥੇਦਾਰ' ਦਾ ਲਕਬ ਦਿੱਤਾ ਜਾਵੇ ਜਾਂ ਕੋਈ ਹੋਰ। ਸਿਖ ਮਨਾਂ ਵਿਚ ਹੌਲੀ-ਹੌਲੀ ਇਹ ਸ਼ਖਸੀ ਰੂਪ ਗਿਆਰ੍ਹਵਾਂ ਗੁਰੂ ਹੀ ਮੰਨਿਆਂ ਜਾਣ ਲਗੇਗਾ। ਦੂਸਰੇ ਪਾਸੇ ਅਖੌਤੀ ਅਕਾਲ-ਤਖਤ ਦੀ 'ਜੱਥੇਦਾਰੀ' ਵਿਵਸਥਾ ਨੂੰ ਸਰਬੱਤ-ਖਾਲਸਾ ਦਾ ਬਦਲ ਸਮਝ ਲੈਣਾ ਵੀ 'ਜੱਥੇਦਾਰ' ਨੂੰ ਗਿਆਰ੍ਹਵਾਂ ਗੁਰੂ ਮੰਨ ਲੈਣ ਦੇ ਵਾਂਗ ਹੀ ਹੈ ਅਤੇ ਇਹ ਆਪਣੇ ਪੈਰਾਂ ਤੇ ਆਪ ਹੀ ਕੁਹਾੜਾ ਮਾਰਨ ਵਾਲੀ ਗੱਲ ਹੈ। 'ਜੱਥੇਦਾਰਾਂ' ਰਾਹੀਂ ਸਿਖ ਕੌਮ ਦੇ ਮਸਲਿਆਂ ਦੇ ਹਲ ਦੀ ਉਮੀਦ ਕਰਨੀ ਫਰੇਬ ਦਾ ਸ਼ਿਕਾਰ ਹੋਣਾ ਹੈ। ਇਸ ਦਾ ਤਜਰਬਾ ਸਿਖ ਕੌਮ ਦੇ ਕਈ ਮਸਲਿਆਂ ਸਬੰਧੀ 'ਜੱਥੇਦਾਰਾਂ' ਦੀ ਭੂਮਿਕਾ ਰਾਹੀਂ ਹੋ ਹੀ ਚੁੱਕਾ ਹੈ। ਇਸ ਵਿਵਸਥਾ ਨੇ ਸਿਖ ਕੌਮ ਦੇ ਅਹਿਮ ਮਸਲਿਆਂ ਜਿਵੇਂ ਕਿ ਰਹਿਤ ਮਰਿਯਾਦਾ, ਸਿਰਸਾ ਸਮੇਤ ਕਈ ਥਾਵਾਂ ਦੇ ਡੇਰਿਆਂ ਵੱਲੋਂ ਹਮਲੇ, ਬੀੜਾਂ ਦੀ ਸੁਧਾਈ, ਰਾਗਮਾਲਾ, ਕਰਤਾਰਪੁਰੀ ਬੀੜ, ਦੋਖੀ ਧਿਰਾਂ ਦਾ ਦਖਲ ਆਦਿਕ ਨੂੰ ਹਲ ਕਰਨ ਦੀ ਬਜਾਇ ਜਾਣ-ਬੁੱਝ ਕੇ ਹੋਰ ਉਲਝਾਇਆ ਹੈ ਅਤੇ ਦੋਖੀ ਧਿਰਾਂ ਦੇ ਹੱਥ ਮਜ਼ਬੂਤ ਕੀਤੇ ਹਨ।

ਉਪਰੋਕਤ ਨੂੰ ਧਿਆਨ ਵਿਚ ਰੱਖਦੇ ਹੋਏ ਸਿਖ ਕੌਮ ਨੂੰ ਚਾਹੀਦਾ ਹੈ ਕਿ ਉਹ ਅਖੌਤੀ ਅਕਾਲ-ਤਖਤ ਵਿਵਸਥਾ ਦੇ ਕਾਰਜ-ਖੇਤਰ ਅਤੇ ਕਾਰਜ-ਸ਼ੈਲੀ ਨੂੰ ਨਿਸਚਤ

ਰੂਪ ਦਿੱਤੇ ਜਾਣ ਦੀ ਮੰਗ ਕਰਨ ਦੀ ਬਜਾਇ ਇਸ ਵਿਵਸਥਾ ਨੂੰ ਤਿਲਾਂਜਲੀ ਦਿੰਦੇ ਹੋਏ ਪੂਰੀ ਤਰ੍ਹਾਂ ਗੁਰੂ ਗ੍ਰੰਥ ਦੀ ਸ਼ਰਨ ਵਿਚ ਆ ਜਾਵੇ। ਸਾਰੇ ਸਿਖ ਇਤਹਾਸਿਕ ਅਸਥਾਨਾ ਨੂੰ ਬਰਾਬਰ ਦ਼ਾ ਸਤਿਕਾਰ ਦਿੰਦੇ ਹੋਏ ਦਰਬਾਰ ਸਾਹਿਬ, ਅੰਮ੍ਰਿਤਸਰ ਨੂੰ ਸਿਖ ਕੌਮ ਦਾ ਕੇਂਦਰੀ ਇਤਹਾਸਿਕ ਅਸਥਾਨ ਮੰਨਿਆਂ ਜਾਵੇ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਰਗੀ ਹੱਦੋਂ-ਵੱਧ ਭਰਿਸ਼ਟ ਹੋ ਚੁੱਕੀ ਸੰਸਥਾ ਦੀ ਸਿਖ ਮੱਤ ਵਿਚ ਭੂਮਿਕਾ ਸਮਾਪਤ ਕੀਤੀ ਜਾਵੇ। ਬੜੀ ਅਸਾਨੀ ਨਾਲ ਸੰਸਾਰ ਪੱਧਰ ਤੇ ਸੁਹਿਰਦ ਸਿੱਖਾਂ ਦੀ ਕਮੇਟੀ ਬਣਾਈ ਜਾ ਸਕਦੀ ਹੈ ਜੋ ਸਿਖ ਕੌਮ ਦੇ ਮਸਲਿਆਂ ਬਾਰੇ ਗੁਰਮੱਤ ਅਨੁਸਾਰ ਫੈਸਲੇ ਲਵੇ ਅਤੇ ਦੋਖੀ ਧਿਰਾਂ ਨਾਲ ਸਿੱਝਣ ਲਈ ਢੁੱਕਵੇਂ ਕਦਮ ਚੁੱਕੇ। ਸਾਰੇ ਸਿਖ ਮਸਲਿਆਂ ਵਿੱਚੋਂ ਅਹਿਮ ਮਸਲਾ ਇਹ ਹੈ ਕਿ ਹਰ ਸਿਖ ਇਹ ਸੋਚੇ ਕਿ ਉਸ ਨੇ ਖੁਦ ਨੂੰ ਗੁਰਮੱਤ ਅਨੁਸਾਰ ਇਕ ਆਦਰਸ਼ਕ ਸਿਖ ਕਿਵੇਂ ਬਣਾਉਣਾ ਹੈ। ਆਦਰਸ਼ਕ ਸਿਖ ਬਣਨ ਲਈ ਸਾਡੇ ਕੋਲ ਆਪਣੇ ਗੁਰੂਆਂ ਦੇ ਬਖਸ਼ੇ ਹੋਏ 'ਸਚਿਆਰ', 'ਸੰਤ-ਸਿਪਾਹੀ', ਅਤੇ 'ਖਾਲਸਾ' ਦੇ ਮੌਡਲ ਮੌਜੂਦ ਹਨ। ਜਿਉਂ-ਜਿਉਂ ਹਰ ਸਿਖ ਗੁਰਮੱਤ ਦਾ ਸੱਚੇ ਦਿਲੋਂ ਧਾਰਨੀ ਹੋ ਕੇ ਇਕ ਆਦਰਸ਼ਕ ਸਿਖ ਬਣਦਾ ਜਾਵੇਗਾ ਉਸ ਨੂੰ ਆਪਣੇ-ਆਪ ਹੀ ਗੁਰੂ ਗ੍ਰੰਥ ਸਿਖ ਕੌਮ ਦੇ ਸਾਰੇ ਮਸਲਿਆਂ ਦੇ ਹਲ ਦੇ ਮਾਧਿਅਮ ਦੇ ਤੌਰ ਤੇ ਪਰਗਟ ਹੁੰਦੇ ਨਜ਼ਰ ਆਉਣ ਲੱਗ ਪੈਣਗੇ। ਜੇਕਰ ਅਸੀਂ ਸਾਰੇ ਪੂਰੀ ਤਰ੍ਹਾਂ ਗੁਰੂ ਗ੍ਰੰਥ ਨੂੰ ਸਮਰਪਿਤ ਹੋਵਾਂਗੇ ਤਾਂ ਸਾਡੇ ਸਾਰਿਆਂ ਵਿਚ ਆਪਣੀ-ਆਪਣੀ ਹਉਮੇਂ ਨੂੰ ਕਾਬੂ ਵਿਚ ਰੱਖਣ ਦੀ ਸਮਰੱਥਾ ਪੈਦਾ ਹੋ ਜਾਵੇਗੀ ਜਿਸ ਨਾਲ ਸਿਖ ਕੌਮ ਦੇ ਇਕੱਠੇ ਹੋ ਕੇ ਚੱਲਣ ਵਿਚ ਕੋਈ ਰੁਕਾਵਟ ਨਹੀਂ ਆਵੇਗੀ। ਜਦੋਂ ਆਪਣੇ ਮਨਾਂ ਨੂੰ ਸਾਫ ਕਰ ਕੇ ਅਤੇ ਆਪਣੀ-ਆਪਣੀ ਹਉਮੇਂ ਨੂੰ ਤਿਆਗਦੇ ਹੋਏ ਇਕੱਠੇ ਹੋ ਕੇ ਚਲਿਆ ਜਾਵੇ ਤਾਂ ਹਰ ਸਮਸਿੱਆ ਦਾ ਹਲ ਸਹਿਜੇ ਹੀ ਮਿਲ ਜਾਂਦਾ ਹੈ।

### ਵਿਸ਼ੇਸ਼ ਯੋਜਨਾ

ਇੱਥੇ ਇਕ ਵਿਸ਼ੇਸ਼ ਯੋਜਨਾ ਦਾ ਪ੍ਰਸਤਾਵ ਦਿੱਤਾ ਜਾ ਰਿਹਾ ਹੈ ਜੋ ਹੇਠਾਂ ਦਿੱਤੇ ਅਨੁਸਾਰ ਹੈ:

> **ਇਹ ਵਿਸ਼ੇਸ਼ ਯੋਜਨਾ ਸਿਖ ਕੌਮ ਦਾ ਚੰਗੇਰਾ ਭਵਿਖ ਸੁਨਿਸਚਤ ਕਰਨ ਹਿਤ ਵਿਚਾਰ-ਅਧੀਨ ਲਿਆਂਦੀ ਜਾ ਸਕਦੀ ਹੈ। ਇਸ ਯੋਜਨਾ ਮੁਤਾਬਿਕ ਹਿੰਦੁਸਤਾਨ ਤੋਂ ਬਾਹਰ ਦੱਸ-ਬਾਰਾਂ ਵਰਗ ਕਿਲੋਮੀਟਰ ਦਾ ਖਿੱਤਾ ਹਾਸਲ ਕੀਤਾ ਜਾਵੇ ਜਿਸ ਦੇ ਪ੍ਰਬੰਧ ਉੱਤੇ ਕੇਵਲ ਸਿਖ ਕੌਮ ਦਾ ਅਧਿਕਾਰ ਹੋਵੇ। ਇਸ ਖਿੱਤੇ ਵਿਚ ਇਕ ਸਿਖ-ਨਗਰੀ (Sikh-City) ਸਥਾਪਤ ਕੀਤੀ ਜਾਵੇ। ਇਸ ਪ੍ਰਸਤਾਵਿਤ ਸਿਖ-ਨਗਰੀ ਤੋਂ ਸਿਖ ਕੌਮ ਆਪਣੀਆਂ ਨਿਰੋਲ ਧਾਰਮਿਕ ਗਤੀਵਿਧੀਆਂ ਚਲਾਵੇ। ਉੱਪਰ ਦਿੱਤੇ ਪੈਰੇ ਵਿਚ ਸੁਝਾਈ ਗਈ ਕਮੇਟੀ ਦਾ ਮੁੱਖ-ਦਫਤਰ ਇਸ ਅਸਥਾਨ ਤੇ ਕਾਇਮ ਹੋਵੇ ਅਤੇ ਇਹ ਇਕ ਕੇਂਦਰੀ ਸੰਸਥਾ ਦੇ ਤੌਰ ਤੇ ਸੰਸਾਰ ਭਰ ਵਿਚ ਫੈਲੀ ਹੋਈ ਸਿਖ ਕੌਮ ਨੂੰ ਗੁਰਮੱਤ ਦੀ**

**ਰੋਸ਼ਨੀ ਵਿਚ ਸੇਧ ਦੇਵੇ। ਕਿਸੇ ਅੱਤ ਦੇ ਗਰੀਬ ਅਤੇ ਪੱਛੜੇ ਹੋਏ ਦੇਸ਼ ਤੋਂ ਅਜਿਹਾ ਖਿੱਤਾ ਅਸਾਨੀ ਨਾਲ ਹਾਸਲ ਕੀਤਾ ਜਾ ਸਕਦਾ ਹੈ ਜਿਸ ਦੇ ਇਵਜ ਵਜੋਂ ਸਮੁੱਚੀ ਸਿਖ ਕੌਮ ਉਸ ਦੇਸ਼ ਦੀ ਤਰੱਕੀ ਲਈ ਆਪਣਾ ਨਿਸ਼ਕਾਮ ਯੋਗਦਾਨ ਦੇਵੇ। ਇਸ ਪ੍ਰਸਤਾਵਿਤ ਯੋਜਨਾ ਨੂੰ ਦੇਸੋਂ ਬਾਹਰ ਵੱਸਦੇ ਸੁਹਿਰਦ ਸਿਖ ਭਲੀ-ਭਾਂਤ ਨੇਪਰੇ ਚੜ੍ਹਾ ਸਕਦੇ ਹਨ। ਇਸ ਯੋਜਨਾ ਦੇ ਸਫਲ ਹੋਣ ਨਾਲ ਅਖੌਤੀ ਅਕਾਲ-ਤਖਤ ਵਰਗੀ ਨੁਕਸਾਨਦੇਹ ਵਿਵਸਥਾ ਦਾ ਸਿਖ ਕੌਮ ਵਿਚ ਦਖਲ ਸਹਿਜੇ ਹੀ ਸਮਾਪਤ ਹੋ ਜਾਵੇਗਾ।**

ਅਖੌਤੀ ਅਕਾਲ-ਤਖਤ ਵਿਵਸਥਾ ਦੀ ਸਿਖ ਕੌਮ ਲਈ ਨਾਂ ਹੀ ਪਹਿਲਾਂ ਤੋਂ ਕੋਈ ਉਪਯੋਗਤਾ ਰਹੀ ਹੈ ਅਤੇ ਨਾ ਹੀ ਭਵਿਖ ਵਿਚ ਇਸ ਦੀ ਕੋਈ ਉਪਯੋਗਤਾ ਬਣ ਸਕਦੀ ਹੈ, ਸਗੋਂ ਇਹ ਸਿਖ ਕੌਮ ਦੇ ਭਾਰੀ ਨੁਕਸਾਨ ਦਾ ਵਸੀਲਾ ਜ਼ਰੂਰ ਬਣਦੀ ਆ ਰਹੀ ਹੈ। ਇਸ ਤਰ੍ਹਾਂ ਇਹ ਕਿਹਾ ਜਾ ਸਕਦਾ ਹੈ ਕਿ ਅਖੌਤੀ ਅਕਾਲ-ਤਖਤ ਸਿਖ ਕੌਮ ਲਈ ਵਾਧੂ ਦਾ ਖਲਜਗਣ ਹੈ ਅਤੇ ਇਸ ਦਾ ਜਾਰੀ ਰਹਿਣਾਂ ਸਿਖ ਕੌਮ ਲਈ ਨਾ ਕੇਵਲ ਇਕ ਖਤਰਨਾਕ ਸਥਿਤੀ ਹੈ, ਇਹ ਸਿਖ ਕੌਮ ਲਈ ਪੂਰੀ ਤਰ੍ਹਾਂ ਘਾਤਕ ਹੈ। ਇਸ ਤਰ੍ਹਾਂ ਸਪਸ਼ਟ ਹੈ ਕਿ ਇਹ ਵਿਵਸਥਾ ਸਿਖ ਮੱਤ ਲਈ ਪੂਰੀ ਤਰ੍ਹਾਂ ਅਪ੍ਰਸੰਗਿਕ ਸਾਬਤ ਹੁੰਦੀ ਹੈ ਅਤੇ ਅਸੀਂ ਬੇਝਿਜਕ ਇਹ ਕਹਿ ਸਕਦੇ ਹਾਂ ਕਿ ਸਿਖ ਕੌਮ ਦਾ ਅਖੌਤੀ ਅਕਾਲ-ਤਖਤ ਤੋਂ ਬਿਨਾਂ ਕੁਝ ਨਹੀਂ ਥੁੜਿਆ।

==== 0 ====

# ਪੁਸਤਕ-ਸੂਚੀ


**ਅਕਾਲੀ ਬਾਬਾ ਫੂਲਾ ਸਿੰਘ ਜੀ**
ਗੁਰਮਤਿ ਮਿਸ਼ਨਰੀ ਕਾਲਜ,
ਸੰਤ ਨਗਰ, ਨਵੀਂ ਦਿੱਲੀ 1977

ਅਜੀਤ ਸਿੰਘ ਔਲਖ (ਡਾ.) **ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ ਸਟੀਕ**
-- ਭਾਗ ਪੰਜਵਾਂ
(ਅਨੁਵਾਦਿਤ ਅਤੇ ਸੰਪਾਦਿਤ)
ਭਾਈ ਚਤਰ ਸਿੰਘ ਜੀਵਨ ਸਿੰਘ,
ਬਾਜ਼ਾਰ ਮਾਈ ਸੇਵਾਂ,
ਅੰਮ੍ਰਿਤਸਰ 2005

ਇੰਦਰ ਸਿੰਘ ਗਿੱਲ (ਗਿਆਨੀ) **ਸ੍ਰੀ ਗੁਰਬਿਲਾਸ ਪਾਤਸਾਹੀ 6**
ਕ੍ਰਿਤ ਕਵਿ ਸੋਹਨ ਜੀ
(ਸੰਪਾਦਿਤ ਅਤੇ ਸਵੈ-ਪ੍ਰਕਾਸ਼ਿਤ)
31, ਬੀ ਜਾਲਨਹਾਜੀ ਸਾਲਹਿ, ਸੈਂਟ੍ਰਲ,
ਕੁਆਲਾਲੰਪੁਰ (ਮਲੇਸ਼ੀਆ) 1967

ਸ਼ਮਸ਼ੇਰ ਸਿੰਘ ਅਸ਼ੋਕ **ਨੀਸਾਣ ਤੇ ਹੁਕਮਨਾਮੇ** (ਸੰਪਾਦਿਤ)
ਸਿੱਖ ਇਤਹਾਸ ਰਿਸਰਚ ਬੋਰਡ,
ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ,
ਅੰਮ੍ਰਿਤਸਰ 1967

ਹਰਜਿੰਦਰ ਸਿੰਘ ਦਿਲਗੀਰ (ਡਾ). **ਅਕਾਲ ਤਖਤ: ਕੌਨਸੈਪਟ ਐਂਡ ਰੋਲ**
**'Akal Takht: Concept and Role'**(ਅੰਗਰੇਜ਼ੀ)
ਸਿਖ ਯੂਨੀਵਰਸਿਟੀ ਪਰੈਸ,
ਬੈਲਜੀਅਮ 2011

ਹਰਜਿੰਦਰ ਸਿੰਘ ਦਿਲਗੀਰ (ਡਾ). **ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਕਿਵੇਂ ਬਣੀ** ਸਿੱਖ ਇਤਹਾਸ ਰਿਸਰਚ ਬੋਰਡ,
ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ,
ਅੰਮ੍ਰਿਤਸਰ 2000

ਹਰਬੰਸ ਸਿੰਘ **ਦ ਇਨਸਾਈਕਲੋਪੀਡੀਆ ਔਫ ਸਿਖਿਜ਼ਮ**
-- ਅੰਗਰੇਜ਼ੀ (ਸੰਪਾਦਿਤ)
ਪੰਜਾਬੀ ਯੂਨੀਵਰਸਿਟੀ, ਪਟਿਆਲਾ 1992

| | |
|---|---|
| ਹਰਿਸਿਮਰਨ ਸਿੰਘ (ਭਾਈ) | **ਅਕਾਲ ਤਖਤ ਸਾਹਿਬ ਦੀ ਗਲੋਬਲ ਦ੍ਰਿਸ਼ਟੀ**<br>ਲੋਕਗੀਤ ਪ੍ਰਕਾਸ਼ਨ,<br>ਸੈਕਟਰ 34, ਚੰਡੀਗੜ੍ਹ 2011 |
| ਹਰੀ ਸਿੰਘ (ਪ੍ਰੋ.) | **ਪਰਚੀਆਂ ਸੇਵਾ ਦਾਸ** (ਸੰਪਾਦਿਤ)<br>ਭਾਸ਼ਾ ਵਿਭਾਗ, ਪੰਜਾਬ ਪਟਿਆਲਾ 1978 |
| ਹੀਰਾ ਸਿੰਘ ਦਰਦ | **ਸ: ਕਰਮ ਸਿੰਘ ਹਿਸਟੋਰੀਅਨ ਦੀ ਇਤਿਹਾਸਕ ਖੋਜ**<br>(ਸੰਪਾਦਿਤ)<br>ਸਿੱਖ ਇਤਹਾਸ ਰਿਸਰਚ ਬੋਰਡ,<br>ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ,<br>ਅੰਮ੍ਰਿਤਸਰ 1960 |
| ਕਾਹਨ ਸਿੰਘ ਨਾਭਾ (ਭਾਈ) | **ਗੁਰਮਤ ਸੁਧਾਕਰ**<br>ਭਾਈ ਅਰਜਨ ਸਿੰਘ ਸਾਹਿਬ ਰਈਸ<br>ਪਿੰਡ ਬਾਗੜੀਆਂ,<br>ਜ਼ਿਲਾ ਲੁਧਿਆਣਾ 1912 |
| ਕਾਹਨ ਸਿੰਘ ਨਾਭਾ (ਭਾਈ) | **ਮਹਾਨ ਕੋਸ਼**<br>ਨੈਸ਼ਨਲ ਬੁਕ ਸ਼ਾਪ,<br>ਚਾਂਦਨੀ ਚੌਕ, ਦਿੱਲੀ 2000 |
| ਕੇ. ਐਸ. ਰਾਜੂ | **ਤਵਾਰੀਖ ਗੁਰੂ ਖਾਲਸਾ (ਭਾਗ ਪਹਿਲਾ)**<br>ਕ੍ਰਿਤ ਭਾਈ ਗਿਆਨ ਸਿੰਘ (ਗਿਆਨੀ)<br>(ਸੰਪਾਦਿਤ)<br>ਭਾਸ਼ਾ ਵਿਭਾਗ ਪੰਜਾਬ, ਪਟਿਆਲਾ 1993 |
| ਗੰਡਾ ਸਿੰਘ | **ਹੁਕਮਨਾਮੇ ਗੁਰੂ ਸਾਹਿਬਾਨ, ਮਾਤਾ ਸਾਹਿਬਾਨ. ਬੰਦਾ ਸਿੰਘ ਅਤੇ ਖਾਲਸਾ ਜੀ ਦੇ** (ਸੰਪਾਦਿਤ)<br>ਪੰਜਾਬੀ ਯੂਨੀਵਰਸਿਟੀ, ਪਟਿਆਲਾ 1967 |
| ਗਿਆਨ ਸਿੰਘ (ਗਿਆਨੀ) | **ਪੰਥ ਪ੍ਰਕਾਸ਼**<br>ਭਾਈ ਚਤਰ ਸਿੰਘ ਜੀਵਨ ਸਿੰਘ,<br>ਬਾਜ਼ਾਰ ਮਾਈ ਸੇਵਾਂ, ਅੰਮ੍ਰਿਤਸਰ 1923 |
| ਗੁਰਬਖਸ਼ ਸਿੰਘ ਕਾਲਾ ਅਫਗਾਨਾ | **ਗੁਰੂ-ਬਾਣੀ ਦੀ ਕਸਵੱਟੀ 'ਤੇ ਗੁਰਬਿਲਾਸ ਪਾਤਸ਼ਾਹੀ 6**<br>ਸਿੰਘ ਸਭਾ ਇੰਟਰਨੈਸ਼ਨਲ<br>ਸਿਖ ਸੈਂਟਰ ਰੋਜ਼ਵਿਲੇ,<br>201, ਬਰਕਲੇ ਐਵੇਨਿਊ ਰੋਜ਼ਵਿਲੇ,<br>ਕੈਲੇਫੋਰਨੀਆ, ਯੂ.ਐਸ.ਏ. 2003 |

ਗੁਰਮੁਖ ਸਿੰਘ (ਡਾ.) — **ਗੁਰ ਬਿਲਾਸ ਪਾਤਸ਼ਾਹੀ 6** (ਸੰਪਾਦਿਤ)
ਕ੍ਰਿਤ ਭਗਤ ਸਿੰਘ
ਪਬਲੀਕੇਸ਼ਨ ਬਿਊਰੋ,
ਪੰਜਾਬੀ ਯੂਨੀਵਰਸਿਟੀ, ਪਟਿਆਲਾ 1997

ਗੁਰੁਮੇਲ ਸਿੰਘ ਸਿੱਧੂ — **ਚਰਚਿਤ ਦਸਮ ਗ੍ਰੰਥ ਕਿਵੇਂ ਹੋਂਦ ਵਿਚ ਆਇਆ**
**ਵੈਬਸਾਈਟ ਸਿੱਖਮਾਰਗ ਡੌਟ ਕੌਮ**

ਗੋਬਿੰਦ ਸਿੰਘ ਲਾਂਬਾ, ਖਜ਼ਾਨ ਸਿੰਘ — **ਮਹਿਮਾ ਪ੍ਰਕਾਸ਼ ( ਭਾਗ ਦੂਸਰਾ)**
ਕ੍ਰਿਤ ਸਰੂਪ ਦਾਸ ਭੱਲਾ (ਸੰਪਾਦਿਤ)
ਭਾਸ਼ਾ ਵਿਭਾਗ, ਪੰਜਾਬ ਪਟਿਆਲਾ 1971

ਜੋਗਿੰਦਰ ਸਿੰਘ ਵੇਦਾਂਤੀ (ਗਿਆਨੀ) ਅਮਰਜੀਤ ਸਿੰਘ (ਡਾ.) — **ਗੁਰ ਬਿਲਾਸ ਪਾਤਸ਼ਾਹੀ 6** (ਸੰਪਾਦਿਤ)
ਧਰਮ ਪ੍ਰਚਾਰ ਕਮੇਟੀ,
ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ,
ਅੰਮ੍ਰਿਤਸਰ 1998

ਜੋਧ ਸਿੰਘ (ਡਾ.) — **ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ**
(ਐਮ. ਏ. ਮੈਕਾਲਿਫ ਰਚਿਤ The Sikh Religion ਦੇ ਭਾਗ ਚੌਥਾ ਤੋਂ ਅਨੁਵਾਦਿਤ)
ਧਰਮ ਪ੍ਰਚਾਰ ਕਮੇਟੀ,
ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ,
ਅੰਮ੍ਰਿਤਸਰ 1996

ਨਰੈਣ ਸਿੰਘ ਜੀ ਗਿਆਨੀ (ਪੰਡਿਤ) — **ਵਾਰਾਂ ਭਾਈ ਗੁਰਦਾਸ ਜੀ ਸਟੀਕ**
ਭਾਈ ਚਤਰ ਸਿੰਘ ਜੀਵਨ ਸਿੰਘ,
ਬਾਜ਼ਾਰ ਮਾਈ ਸੇਵਾਂ, ਅੰਮ੍ਰਿਤਸਰ 1995

ਨਵਕਿਰਨ ਸਿੰਘ ਐਡਵੋਕੇਟ — **ਦ ਸਿਖ ਗੁਰਦਵਾਰਾਜ਼ ਐਕਟ 1925**
– ਟਿੱਪਣੀਆਂ ਸਮੇਤ (ਅੰਗਰੇਜ਼ੀ )
ਚਾਵਲਾ ਪਬਲੀਕੇਸ਼ਨਜ਼ (ਪ ) ਲਿਮਟਿਡ,
ਚੰਡੀਗੜ੍ਹ 2000

ਪ੍ਰਤਾਪ ਸਿੰਘ ( ਗਿਆਨੀ ) — **ਨਵੇਂ ਤਖਤ ਬਾਰੇ ਵਿਚਾਰ**
ਸਵੈ-ਪ੍ਰਕਾਸ਼ਿਤ
ਚੌਂਕ ਟਾਹਲੀਵਾਲਾ, ਸਰਵਰਪੁਰਾ,
ਅੰਮ੍ਰਿਤਸਰ 1966

ਪਿਆਰ ਸਿੰਘ — **ਗਾਥਾ ਸ੍ਰੀ ਆਦਿ ਗ੍ਰੰਥ**
ਗੁਰੁ ਨਾਨਕ ਦੇਵ ਯੂਨੀਵਰਸਿਟੀ,
ਅੰਮ੍ਰਿਤਸਰ 1992

ਪਿਆਰਾ ਸਿੰਘ ਪਦਮ — **ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ**
ਕ੍ਰਿਤ ਭਾਈ ਕੇਸਰ ਸਿੰਘ ਛਿੱਬਰ (ਸੰਪਾਦਿਤ)
ਸਿੰਘ ਬ੍ਰਦਰਜ਼, ਬਜ਼ਾਰ ਮਾਈ ਸੇਵਾਂ,
ਅੰਮ੍ਰਿਤਸਰ 1997

ਭਗਤ ਸਿੰਘ (ਡਾ.) — **ਸਿੱਖ ਇਤਹਾਸ**
ਮੂਲ ਲੇਖਕ ਪ੍ਰਿੰਸੀਪਲ ਤੇਜਾ ਸਿੰਘ ਅਤੇ ਡਾ. ਗੰਡਾ ਸਿੰਘ (ਅੰਗਰੇਜ਼ੀ ਵਿਚ)
ਪਬਲੀਕੇਸ਼ਨ ਬਿਊਰੋ,
ਪੰਜਾਬੀ ਯੂਨੀਵਰਸਿਟੀ, ਪਟਿਆਲਾ 2006

ਮਹਿੰਦਰ ਸਿੰਘ ਜੋਸ਼ — **ਸ੍ਰੀ ਅਕਾਲ ਤਖੱਤ ਸਾਹਿਬ ਤੇ ਇਸਦਾ ਜਥੇਦਾਰ** (ਸੰਪਾਦਿਤ)
ਜਗਮੋਹਣ ਸਿੰਘ ਗਿਆਨੀ
ਦੁਰਮਤਿ ਸੋਧਕ-ਗੁਰਮਤਿ ਲਹਿਰ,
ਲੁਧਿਆਣਾ 2004

ਰਾਜਿੰਦਰ ਸਿੰਘ — **ਮਹੱਤਵਪੂਰਨ ਸਿੱਖ ਮੁੱਦੇ**
ਖਾਲਸਾ ਵਿਰਾਸਤ ਪਬਲਿਸ਼ਰਜ਼,
193/1, ਸੈਕਟਰ 45 , ਚੰਡੀਗੜ੍ਹ 2011

ਲ਼ਾਲ ਸਿੰਘ (ਗਿਆਨੀ), ਜਸਬੀਰ ਸਿੰਘ ਆਹਲੂਵਾਲੀਆ (ਡਾ.) — **ਮੀਰੀ ਪੀਰੀ ਦਾ ਸਿਧਾਂਤ**
(ਸੰਪਾਦਿਤ)
ਗੁਰੂ ਗੋਬਿੰਦ ਸਿੰਘ ਫਾਊਂਡੇਸ਼ਨ,
ਚੰਡੀਗੜ੍ਹ 1997

ਵੀਰ ਸਿੰਘ (ਭਾਈ ਸਾਹਿਬ ਡਾਕਟਰ) — **ਪ੍ਰਸਤਾਵਨਾ ਸ਼੍ਰੀ ਗੁਰਪ੍ਰਤਾਪ ਸੂਰਜ ਗ੍ਰੰਥ ਗ੍ਰੰਥਾਵਲੀ**
ਮੈਨੇਜਰ, ਖਾਲਸਾ ਸਮਾਚਾਰ,
ਹਾਲ ਬਾਜ਼ਾਰ, ਅੰਮ੍ਰਿਤਸਰ 1964

ਵੀਰ ਸਿੰਘ (ਭਾਈ ਸਾਹਿਬ ਡਾਕਟਰ) — **ਪ੍ਰਾਚੀਨ ਪੰਥ ਪ੍ਰਕਾਸ਼**
ਕ੍ਰਿਤ ਰਤਨ ਸਿੰਘ ਭੰਗੂ ਸ਼ਹੀਦ (ਸੰਪਾਦਿਤ)
ਭਾਈ ਵੀਰ ਸਿੰਘ ਸਾਹਿਤ ਸਦਨ,
ਭਾਈ ਵੀਰ ਸਿੰਘ ਮਾਰਗ,
ਨਵੀਂ ਦਿੱਲੀ, 1998

ਇੰਟਰਨੈੱਟ

1. 'ਸਿਖਮਾਰਖ ਡੌਟ ਕੌਮ'
2. ਸਿਖ ਮੱਤ, ਸਿਖ ਇਤਹਾਸ ਅਤੇ ਸਿਖ ਜੀਵਨ-ਜਾਚ ਨਾਲ ਸਬੰਧਤ ਦੂਸਰੇ ਵੈਬਸਾਈਟ।




==== 0 ====